# ਸਿਧਾਂਤ ਭੰਡਾਰ

## ਸਾਰੁਕਤਾਵਲੀ ਸਟੀਕ ਸੰਪ੍ਰਦਾਈ

ੴ

ਸੰਤ ਗਿਆਨੀ ਸੁਰਜੀਤ ਸਿੰਘ ਜੀ 'ਸੇਵਾ ਪੰਥੀ' ਮਹੰਤ

੧ਓ ਸਤਿਗੁਰ ਪ੍ਰਸਾਦਿ ॥

# ਸਿਧਾਂਤ ਭੰਡਾਰ

## (ਸਾਰੁਕਤਾਵਲੀ ਸਟੀਕ ਸੰਪ੍ਰਦਾਈ)



ਕ੍ਰਿਤ :

**ਪੰਡਿਤ ਹਰਦਿਆਲ ਜੀ**

ਵਿਆਖਿਆਕਾਰ ਅਤੇ ਪ੍ਰਕਾਸ਼ਕ—

**ਸੰਤ ਗਿਆਨੀ ਸੁਰਜੀਤ ਸਿੰਘ ਜੀ 'ਸੇਵਾ ਪੰਥੀ' ਮਹੰਤ**

ਡੇਰਾ ਸੇਵਾ ਪੰਥੀ ਆਸ਼ਰਮ ਸ਼ਹੀਦ ਊਧਮ ਸਿੰਘ ਨਗਰ,

ਗਲੀ ਨੰਬਰ 1, ਸ੍ਰੀ ਅੰਮ੍ਰਿਤਸਰ ।

ਲੇਖਕ :

**ਹਰਬੰਸ ਸਿੰਘ 'ਨਿਰਮਲ'**

ਪੁਸਤਕਾਂ ਮਿਲਣ ਦਾ ਪਤਾ—

**ਭਾ. ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ.**

# ਜਾਣ-ਪਛਾਣ

ਤੀਜੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਥਾਪੇ ਗਏ ੨੨ ਪ੍ਰਚਾਰਕਾਂ ਵਿੱਚੋਂ ਪੰਡਿਤ ਬੇਣੀ ਪ੍ਰਸ਼ਾਦ* ਦੇ ਖ਼ਾਨਦਾਨ ਵਿਚ ਪੰਡਿਤ ਹਰਿਦਿਆਲ ਜੀ ਦਾ ਜਨਮ ਪਿੰਡ ਚੂਹਣੀਆਂ (ਲਾਹੌਰ ਪਾਕਿਸਤਾਨ, ਛਾਂਗਾ ਮਾਂਗਾ ਰੇਲਵੇ ਸਟੇਸ਼ਨ ਤੋਂ ਅੱਠ ਮੀਲ ਦੱਖਣ ਵੱਲ) ਹੋਇਆ ।

ਪੰਡਿਤ ਜੀ ਦੇ ਮਾਤਾ ਪਿਤਾ ਤੇ ਜਨਮ ਤਾਰੀਖ ਬਾਰੇ ਕਿਤੋਂ ਵੀ ਪਤਾ ਨਹੀਂ ਮਿਲਦਾ। ਸਿਰਫ਼ ਇਨ੍ਹਾਂ ਵੱਲੋਂ ਲਿਖੇ ਦੋ ਮਹਾਨ ਗ੍ਰੰਥ ਦੇ ਸੰਨ-ਸੰਮਤ ਤੋਂ ਅਨੁਮਾਨ ਕਰਕੇ ਇਨ੍ਹਾਂ ਦਾ ਜਨਮ ਲਗਭਗ ੧੭੬੫ ਈ: ਦੇ ਲਾਗੇ ਹੋਇਆ ਮੰਨਿਆ ਜਾ ਸਕਦਾ ਹੈ।

ਪੰਡਿਤ ਜੀ ਜਿੱਥੇ ਇਕ ਮਹਾਨ ਵਿਦਵਾਨ, ਉੱਤਮ ਵਕਤਾ ਤੇ ਉਚ-ਕੋਟੀ ਦੇ ਕਵੀ ਸਨ, ਉਥੇ ਆਪ ਪੂਰੇ-ਪੂਰੇ ਬਿਹੰਗਮ (ਸਾਧੂ) ਵੀ ਸਨ । ਆਪ ਨੇ ਸਾਰੀ ਜ਼ਿੰਦਗੀ ਬਿਹੰਗਮੀ-ਜੀਵਨ ਵਿਚ ਵਿਚਰਦਿਆਂ ਕਾਂਸ਼ੀ, ਬਨਾਰਸ, ਹਰਿਦੁਆਰ ਆਦਿ ਵਿੱਦਿਆ ਦੇ ਕੇਂਦਰੀ ਅਸਥਾਨਾਂ ਵਿਚ ਜਾ ਕੇ ਉੱਚ- ਵਿੱਦਿਆ ਹਾਸਲ ਕੀਤੀ ਤੇ ਉਸ ਨੂੰ ਪੂਰੀ ਤਰ੍ਹਾਂ ਵਾਚਿਆ ਤੇ ਉਨ੍ਹਾਂ ਸਾਰੇ ਗ੍ਰੰਥਾਂ ਦਾ ਨਿਚੋੜ ਅਤੇ ਸੰਸਕ੍ਰਿਤ ਵਿਚ ਲਿਖੇ ਗਏ ਦੋ ਗ੍ਰੰਥ 'ਸਾਰੁਕਤਾਵਲੀ' ਤੇ 'ਵੈਰਾਗ ਸ਼ੱਤਕ' ਦਾ ਪੰਜਾਬੀ ਵਿੱਚ ਤਰਜਮਾ ਕਰ ਕੇ, ਪੰਜਾਬੀ ਦੇ ਵਿੱਦਿਆ ਪ੍ਰੇਮੀਆਂ ਤੇ ਮਹਾਨ ਉਪਕਾਰ ਕੀਤਾ ।

'ਵੈਰਾਗ ਸ਼ੱਤਕ' ਜੋ ਆਪ ਨੇ ਆਪਣੇ ਨਗਰ ਵਿੱਚ ਹੀ ਸ਼ੁਰੂ ਕੀਤਾ ਤੇ ਉਸ ਦੀ ਸਮਾਪਤੀ ਸ੍ਰੀ ਅੰਮ੍ਰਿਤਸਰ ਆ ਕੇ ਕੀਤੀ, ਉਸ ਵਿੱਚ ਲਿਖਦੇ ਹਨ :

*ਸੋਰਠਾ ॥ ਭਰਤ ਸ਼ੱਤਕ ਵੈਰਾਗ ਪ੍ਰਾਰੰਭਯੋ ਚੂਹਣੀਪੁਰੇ।*
*ਸਮੰ ਪਵਿਤ੍ਰ ਪ੍ਰਯਾਗ ਸੁਧਾਸਰੇ ਇਤਿ ਸ੍ਰੀ ਭਯੋ ॥੭੭॥*

ਅਤੇ ਉਸ ਦੀ ਸਮਾਪਤੀ ਦਾ ਸੰਮਤ ੧੮੮੬ ਦਿੱਤਾ ਹੈ।

---

* *ਪਿੰਡ ਚੂਹਣੀਆਂ (ਜ਼ਿਲਾ ਲਾਹੌਰ) ਦਾ ਵਸਨੀਕ ਇਕ ਪੰਡਿਤ, ਜੋ ਦਿਗ ਵਿਜਯ ਕਰਦਾ ਫਿਰਦਾ ਸੀ। ਜਦ ਇਹ ਗੋਇੰਦਵਾਲ ਆਇਆ। ਤਦ ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰ ਕੇ ਵਿਦ੍ਯਾਭਿਮਾਨ ਛੱਡ ਕੇ ਗੁਰਸਿੱਖ ਹੋਇਆ। ਮਲਾਰ ਰਾਗੁ ਵਿੱਚ "ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ" ਸ਼ਬਦ ਇਸੇ ਪਰਥਾਇ ਗੁਰੂ ਸਾਹਿਬ ਨੇ ਉਚਾਰਿਆ ਹੈ। ਇਹ ਵੱਡਾ ਕਰਨੀ ਵਾਲਾ ਪ੍ਰਚਾਰਕ ਹੋਇਆ ਹੈ। ਗੁਰੂ ਸਾਹਿਬ ਨੇ ਮੰਜੀ ਬਖ਼ਸ਼ੀ। ਇਸ ਦਾ ਨਾਉ ਬੇਣੀ ਮਾਧੋ ਭੀ ਕਈਆਂ ਨੇ ਲਿਖਿਆ ਹੈ, ਇਸ ਦੀ ਵੰਸ ਵਿੱਚ ਹਰਿਦਿਯਾਲ ਉੱਤਮ ਕਵੀ ਹੋਇਆ, ਜਿਸ ਨੇ ਸਾਰੁਕਤਾਵਲੀ ਅਤੇ ਵੈਰਾਗ ਸ਼ੱਤਕ ਦਾ ਮਨੋਹਰ ਉਲਥਾ ਕੀਤਾ ਹੈ।* *(ਮਹਾਨ ਕੋਸ਼, ਪੰਨਾ ੮੮੬)*

ਦੋਹਰਾ ॥ ਸ਼ਸ਼ਿ ਵਸੁ ਵਸੁ ਰਸਿ ਸ਼ਸ਼ਿਵਤੀ ਦਰਸਾਸੁ ਕੇ ਮਾਹਿ।
ਸੰਪੂਰਣ ਸਪੂਰਣੰ ਭਯੋ ਗ੍ਰੰਥ ਸ਼ੁਭ ਆਹਿ ॥੭੮॥ (ਅਧਿ. ੧੩)

ਇਹ ਹੱਥਲੀ ਪੁਸਤਕ 'ਸਾਰੁਕਤਾਵਲੀ' ਵਿਦਵਾਨ ਕਵੀ ਨੇ ਆਪਣੇ ਨਗਰ ਵਿੱਚ ਸ਼ੁਰੂ ਕੀਤੀ ਤੇ ਲਾਹੌਰ ਆ ਕੇ ਸਮਾਪਤੀ ਕੀਤੀ :

ਨਭ ਨਾਗ ਸਿਧੀ ਸਸਿ ਸੰਬਤ ਸਾਵਣ,
ਮੰਗਲ ਥਿਤ ਛਟੀ ਪੱਖ ਸਜਾਮਾ।
ਚੂਹਣੀ ਪੁਰ ਮਹਿ ਅਰੰਭ ਕਰਜੋ,
ਇਤਿ ਸ੍ਰੀ ਲਵ ਧਾਮ ਸਭਾਜਿਤ ਨਾਮਾ ॥੨੩॥
(ਸਾਰੁਕਤਾਵਲੀ, ਅਧਿਆਇ ੧੫)

ਅਰਥਾਤ ਸਾਵਣ ਮਹੀਨੇ ਦੀ ਛੇਵੀਂ ਥਿਤ, ਅਨ੍ਹੇਰਾ ਪੱਖ ਤੇ ਦਿਨ ਮੰਗਲਵਾਰ ੧੮੩੩ ਈ: (੧੮੯੦ ਬਿਕ੍ਰਮੀ ਸੰਮਤ) ਸੀ।

ਆਪ ਦੇ ਲਿਖੇ ਗ੍ਰੰਥਾਂ ਦੀ ਪ੍ਰਮਾਣਿਕਤਾ ਦਾ ਸਬੂਤ ਇਥੋਂ ਵੀ ਮਿਲਦਾ ਹੈ ਕਿ ਸਿੱਖ ਜਥੇਬੰਦੀਆਂ ਤੇ ਟਕਸਾਲਾਂ ਜਾਂ ਸਿੱਖ ਸੰਪਰਦਾਵਾਂ ਵਿੱਚ ਕਥਾ ਸਿੱਖਣ ਵਾਲੇ ਵਿਦਿਆਰਥੀ ਨੂੰ 'ਸਾਰੁਕਤਾਵਲੀ' ਪਹਿਲੋਂ ਪੜ੍ਹਾਈ ਜਾਂਦੀ ਹੈ। ਵਿਦਿਆਰਥੀ ਅਤੇ ਵਿਦਵਾਨਾਂ ਦੋਹਾਂ ਲਈ ਹੀ ਆਪ ਦੀ ਇਹ ਦੇਣ ਬਹੁਤ ਉਪਯੋਗੀ ਤੇ ਲਾਹੇਵੰਦ ਸਿੱਧ ਹੋਈ।

ਦੁੱਖ ਤਾਂ ਇਸ ਗੱਲ ਦਾ ਹੈ ਕਿ 'ਸਾਰੁਕਤਾਵਲੀ' ਦੇ ਹੁਣ ਤਕ ਜਿੰਨੇ ਵੀ ਟੀਕੇ ਜਾਂ ਮੂਲ ਪੁਸਤਕ ਮਿਲਦੇ ਹਨ, ਉਹਨਾਂ ਵਿੱਚ ਪਾਠਾਂ ਦਾ ਰੂਪ ਐਨਾ ਵਿਗੜ ਚੁੱਕਾ ਹੈ, ਜਿਸ ਦਾ ਵਿਦਿਆਰਥੀ ਵਰਗ ਨੂੰ ਨਿਰਣਾ ਕਰਨਾ ਮੁਸ਼ਕਿਲ ਹੋ ਜਾਂਦਾ ਹੈ। 'ਸਾਰੁਕਤਾਵਲੀ' ਦੇ ਉਪਲਬਧ ਸਟੀਕਾਂ ਦੇ ਪਾਠ-ਭੇਦ, ਪੰਡਤਾਊਪੁਣੇ ਤੇ ਔਖੀ ਸ਼ੈਲੀ ਅਤੇ ਗੈਰ ਤਸੱਲੀਬਖਸ਼ ਅਰਥ ਇਸ ਹਥਲੇ ਸਟੀਕ ਦੇ ਹੋਂਦ ਵਿੱਚ ਆਉਣ ਦੇ ਅਧਾਰ ਬਣੇ। ਦਾਸ ਨੇ ਇਸ ਪੁਸਤਕ ਦੇ ਕੀਮਤੀ ਵਿਚਾਰਾਂ ਰੂਪ ਮੋਤੀਆਂ ਨੂੰ ਇਸ ਸਟੀਕ ਰਾਹੀਂ ਸਰਵ-ਸਾਧਾਰਨ ਪਾਠਕਾਂ ਤੱਕ ਪਹੁੰਚਾਉਣ ਲਈ ਵੱਧ ਤੋਂ ਵੱਧ ਸੁਹਿਰਦ ਯਤਨ ਕੀਤਾ ਹੈ। ਦਾਸ ਇਸ ਵਿੱਚ ਕਿੰਨਾ ਕੁ ਸਫਲ ਹੁੰਦਾ ਹੈ, ਇਹ ਤਾਂ ਪਾਠਕ ਹੀ ਦੱਸ ਸਕਦੇ ਹਨ। ਸੂਝਵਾਨ ਪਾਠਕਾਂ ਦੀ ਸੇਵਾ ਵਿੱਚ ਬੇਨਤੀ ਹੈ ਕਿ ਉਹ ਹਥਲੇ ਸਟੀਕ ਵਿੱਚ ਮੂਲ ਪਾਠ ਜਾਂ ਅਰਥਾਂ ਵਿੱਚ ਜਿਥੇ ਕਿਤੇ ਕਮਜ਼ੋਰੀ ਵੇਖਣ ਦਾਸ ਨੂੰ ਜਾਣੂੰ ਕਰਾਉਣ ਦੀ ਖੇਚਲ ਕਰਨ ਤਾਂ ਕਿ ਅਗਲੀ ਐਡੀਸ਼ਨ ਵਿੱਚ ਸੋਧ ਕੀਤੀ ਜਾ ਸਕੇ। ਦਾਸ ਉਨ੍ਹਾਂ ਦਾ ਹਾਰਦਿਕ ਧੰਨਵਾਦੀ ਹੋਵੇਗਾ।

ਆਸ ਕਰਦਾ ਹਾਂ ਕਿ ਹੱਥਲੀ ਪੁਸਤਕ ਵਿੱਦਿਆ-ਪ੍ਰੇਮੀ ਸਵੀਕਾਰ ਕਰਨਗੇ ਅਤੇ ਪੁਸਤਕ ਪੜ੍ਹ ਕੇ ਦਾਸ ਦਾ ਹੌਸਲਾ ਵਧਾਉਣਗੇ।

ਪਲਾਟ ਨੰਬਰ ੧੦੩
ਗਲੀ ਨੰ: ੩/੨,
ਨਿਊ ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ।

ਗੁਰੂ-ਪੰਥ ਦਾ ਸੇਵਕ:
ਹਰਬੰਸ ਸਿੰਘ 'ਨਿਰਮਲ'

# ਦੂਸਰੀ ਐਡੀਸ਼ਨ ਬਾਰੇ

ਸਾਰੁਕਤਾਵਲੀ ਸਟੀਕ ਦੀ ਪਹਿਲੀ ਐਡੀਸ਼ਨ ਹੱਥੋ ਹੱਥ ਵਿਕ ਜਾਣ ਕਰ ਕੇ ਸਟਾਕ ਵਿੱਚੋਂ ਛੇਤੀ ਮੁੱਕ ਗਈ ਸੀ, ਪਾਠਕਾਂ ਨੇ ਇਸ ਦੀ ਪਹਿਲੀ ਐਡੀਸ਼ਨ ਨੂੰ ਕਾਫ਼ੀ ਪਸੰਦ ਕੀਤਾ, ਜਿਸ 'ਤੇ ਇਸ ਨੂੰ ਮੁੜ ਛਾਪਣ ਦੀ ਮੰਗ ਕੀਤੀ ਜਾਣ ਲੱਗੀ। ਸੋ ਇਹ ਦੂਸਰੀ ਐਡੀਸ਼ਨ ਵਿੱਚ ਕੁਝ ਮਾਮੂਲੀ ਸੋਧਾਂ ਤੇ ਨਵੇਂ ਵਾਧਿਆਂ ਸਹਿਤ ਛਾਪ ਕੇ ਵਿਦਵਾਨਾਂ ਤੇ ਵਿਦਿਆਰਥੀਆਂ ਤੱਕ ਅਪੜਾਉਣ ਦਾ ਉਪਰਾਲਾ ਕੀਤਾ ਗਿਆ ਹੈ, ਉਮੀਦ ਹੈ ਪਾਠਕ ਤੇ ਗੁਣੀ-ਜਨ ਇਸ ਨੂੰ ਪ੍ਰਵਾਨ ਕਰਨਗੇ।

ਲੇਖਕ

# ਧੰਨਵਾਦ !

ਧੰਨਵਾਦੀ ਹਾਂ ਅਕਾਲ ਪੁਰਖ ਵਾਹਿਗੁਰੂ ਦਾ ਜਿਸ ਦੀ ਬਖ਼ਸ਼ਿਸ਼ ਨਾਲ ਦਾਸ ਇਹ ਸੇਵਾ ਕਰਨ ਦੇ ਯੋਗ ਹੋਇਆ ਹੈ।

ਧੰਨਵਾਦੀ ਹਾਂ ਮੈਂ ਵਿੱਦਿਆ ਦਾਤੇ ਤਿਆਗ ਮੂਰਤਿ, ਸਿਮਰਨ ਅਭਿਆਸੀ, ਨਿਤਨੇਮੀ ਪ੍ਰੇਮੀ ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲੇ ਅਤੇ ਸੱਚ-ਖੰਡ ਵਾਸੀ ਸੰਤ ਗਿਆਨੀ ਕਿਰਪਾਲ ਸਿੰਘ ਜੀ ਬਾਜ਼ਾਰ ਸਤੋਵਾਲਾ, ਕਟੜਾ ਕਰਮ ਸਿੰਘ, ਸ੍ਰੀ ਅੰਮ੍ਰਿਤਸਰ ਤੇ ਉਨ੍ਹਾਂ ਤੋਂ ਵਰੋਸਾਇ ਨਾਮ ਅਭਿਆਸੀ ਸੰਤ ਗਿਆਨੀ ਸੁਰਜੀਤ ਸਿੰਘ ਜੀ ਰਿਵਾੜੀ ਵਾਲੇ ਜਿਨ੍ਹਾਂ ਦਾਸ ਨੂੰ ਇਸ ਪਾਸੇ ਪ੍ਰੇਰ ਕੇ ਇਹ ਲਿਖਣ-ਲਿਖਵਾਉਣ ਦੀ ਸੇਵਾ ਲਈ।

ਧੰਨਵਾਦੀ ਹਾਂ ਮੈਂ ਆਪਣੇ ਵੀਰ ਸ. ਰੂਪ ਸਿੰਘ ਜੀ ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ) ਦਾ, ਜਿਨ੍ਹਾਂ ਹੱਥਲੀ ਪੁਸਤਕ ਨੂੰ ਪੜ੍ਹ ਕੇ ਆਪਣੀਆਂ ਵੱਡਮੁਲੀਆਂ ਵਿਚਾਰਾਂ ਨਾਲ ਇਸ ਪੁਸਤਕ ਨੂੰ ਹੋਰ ਵੀ ਨਵਾਂ ਰੰਗ ਦਿੱਤਾ।

ਧੰਨਵਾਦੀ ਹਾਂ ਮੈਂ ਵੀਰ ਸ: ਚਮਕੌਰ ਸਿੰਘ ਜੀ ਮੁਖ ਸੰਪਾਦਕ ਗੁਰਮਤਿ ਪ੍ਰਕਾਸ਼ ਦਾ, ਜਿਨ੍ਹਾਂ ਇਸ ਪੁਸਤਕ ਦੇ ਪਰੂਫ਼ ਪੜ੍ਹਨ ਵਿੱਚ ਬੜਾ ਸਹਿਯੋਗ ਦਿੱਤਾ ਤੇ ਨਾਲ-ਨਾਲ ਆਪਣੇ ਕੀਮਤੀ ਸੁਝਾਅ ਵੀ ਦਿਤੇ।

ਧੰਨਵਾਦੀ ਹਾਂ ਸੰਤ ਸਲਵਿੰਦਰ ਸਿੰਘ ਜੀ 'ਰੇਵਾੜੀ' ਦਾ, ਜਿਨ੍ਹਾਂ ਨੇ ਇਸ ਦੇ ਖਰੜੇ ਨੂੰ ਸੋਧਣ ਦੀ ਕਿਰਪਾ ਕੀਤੀ ਹੈ।

ਅਖ਼ੀਰ ਤੇ ਉਨ੍ਹਾਂ ਸਭ ਵਿਦਵਾਨਾਂ ਦਾ ਹਾਰਦਿਕ ਧੰਨਵਾਦ ਕਰਦਾ ਹਾਂ, ਜਿਨ੍ਹਾਂ ਮੈਨੂੰ ਇਸ ਪਾਸੇ ਤੁਰਨ ਲਈ ਪ੍ਰੇਰਣਾਮਈ ਉਤਸ਼ਾਹ ਦਿੱਤਾ ਹੈ।

ਪਲਾਟ ਨੰਬਰ ੧੦੩
ਗਲੀ ਨੰ: ੩/੨,
(ਨਜ਼ਦੀਕ ਚੱਕੀ ਗੁਰਮੀਤ ਸਿੰਘ)
ਨਿਊ ਸ਼ਹੀਦ ਊਧਮ ਸਿੰਘ ਨਗਰ
ਅੰਮ੍ਰਿਤਸਰ।

ਗੁਰੂ-ਪੰਥ ਦਾ ਸੇਵਕ:
ਹਰਬੰਸ ਸਿੰਘ 'ਨਿਰਮਲ'

# ਅਧਿਆਇ-ਵਾਰ ਵੇਰਵਾ ਤੇ ਵੰਨਗੀ

**ਪਹਿਲੇ ਅਧਿਆਇ ਵਿਚ ਧਰਮ ਵਿਚ ਪ੍ਰਪੱਕ ਹੋਣ ਦੀ ਸਿੱਖਿਆ ਦਿੱਤੀ ਗਈ ਹੈ :**

ਇੰਦ ਬਿਨਾਂ ਜਿਉਂ ਮੰਦ ਨਿਸ ਮੰਦ ਕੰਜ ਬਿਨੁ ਤਾਲ।
ਜੀਵ ਮੰਦ ਤਿਉ ਧਰਮ ਬਿਨੁ ਤਾਂ ਤੇ ਧਰਮ ਨ ਟਾਲ॥੧੪॥
ਧਰਮ ਪਰਮ ਪਾਰਸ ਅਹੈ ਜੋ ਦਾਇਕ ਫਲ ਚਾਰ।
ਤਾਂ ਤੇ ਜਿਉਂ ਤਿਉਂ ਧਰਮ ਕੋ ਧਰੇ ਜੁ ਬੁੱਧਿ ਉਦਾਰ॥੧੭॥

**ਦੂਜੇ ਅਧਿਆਇ ਵਿਚ ਗੁਰੂ ਦੀ ਸਿੱਖਿਆ ਲੈਣ ਲਈ ਕਿਹਾ ਗਿਆ ਹੈ :**

ਪੂਛੈ ਗੁਰੁ ਤੇ ਸੁਭ ਸਿਖ ਤੱਦਪਿ।
ਗਯਾਨਵਾਨ ਹੋਵੈ ਨਿਜ ਯੱਦਪਿ।
ਗੁਰੁ ਨਿਸਚਯ ਯੁਤ ਬਚਨ ਧਰੇ ਜਬ।
ਦੇਹ ਸਿੱਖ ਕੋ ਪਰਮ ਸਾਂਤਿ ਤਬ॥੩॥
ਤਜਿ ਗੁਰ ਮੰਤ੍ਰੁ ਦਰਿਦ੍ਰ ਹੈ ਗੁਰਹਿ ਅਵਗਯਾ ਘਾਤ।
ਤਯਾਗ ਦੇਤ ਗੁਰ ਮੰਤ੍ਰੁ ਜੋ ਸਿਧ ਭੀ ਨਰਕੇ ਜਾਤ॥੫॥

**ਤੀਜੇ ਅਧਿਆਇ ਵਿਚ ਵਿੱਦਿਆ (ਪੜ੍ਹਾਈ) ਦੀ ਵਡਿਆਈ ਕੀਤੀ ਗਈ ਹੈ :**

ਵਿਦਯਾ ਬਾਂਧਵ ਜਯੋਂ ਸਕਲ ਕਾਰਜ ਦੇਤ ਸਵਾਰ।
ਦਾਯਕ ਕੀਰਤਿ ਦਰਬ ਕੀ ਤਾਂ ਤੇ ਪੜ੍ਹੇ ਉਦਾਰ॥੨੪॥

**ਚੌਥੇ ਅਧਿਆਇ ਵਿਚ ਚੰਗੇ ਮਨੁੱਖਾਂ ਦੇ ਲੱਛਣ ਦੱਸੇ ਹਨ :**

ਜਨ ਉਤਮ ਹੇਰਿ ਧਰਾ ਪਰ ਉਤਮ ਪਾਉਂ ਪਰੇ ਨਹ ਜੰਤ ਮਰੇ।
ਅਤਿ ਵਾਕ ਪਵਿੱਤ੍ਰ ਯਥਾਰਥ ਸੁੰਦਰ ਸੋਧਿ ਰਿਦੇ ਸਭ ਹੂ ਕੋ ਰਰੇ।

ਪੁਨ ਕੈ ਸੁਚ ਚੀਰ ਸੋਂ ਨੀਰ ਭਲੇ ਜਨ ਧੀਰ ਨਿਰੰਤਰਿ ਪਾਨ ਕਰੇ।
ਬੁਧਿ ਸੋਂ ਲਖ ਕੈ ਸਤ ਵਸਤੁ ਭਲੇ ਪੁਰਖੋਤਮ ਲਖਨ ਏ ਉਚਰੇ॥੨॥

**ਪੰਜਵੇਂ ਅਧਿਆਇ ਵਿਚ ਵਿਚਾਰਾਂ ਦਾ ਬਿਆਨ ਕੀਤਾ ਹੈ :**

ਨਿਜ ਮਾਤ ਜਿਵੇਂ ਪਰ ਨਾਰਿ ਭਜੇ।
ਪਰ ਕੋ ਧਨ ਲੋਸਟ ਸਮਾਨ ਤਜੇ...॥੭॥

**ਛੇਵੇਂ ਅਧਿਆਇ ਵਿਚ ਚਾਰ ਪ੍ਰਕਾਰ ਦੇ ਮਨੁੱਖਾਂ ਦਾ ਦੁਨੀਆ 'ਤੇ ਆਉਣ ਬਾਰੇ ਉਲੇਖ ਹੈ :**

ਕਵਿਤਾ ਧਿਖਣਾ ਅਤਿਸੈ ਜਿਨ ਕੀ ਪੁਨਿ ਜਾਸ ਕਲੇਵਰ ਰੋਗ ਬਿਲਾਯੋ।...
ਦਾਨ ਪ੍ਰਸੰਗ ਸਦੀਵ ਕਰੇ ਪਰਮਾਤਮ ਦੇਵ ਭਜੇ ਚਿਤੁ ਲਾਈ।...
ਲੋਭ ਕੀ ਅੰਸ ਨਹੀ ਜਿਸ ਕੇ ਨਿਤ ਦਾਨ ਦਯਾ ਮਧਿ ਪ੍ਰੀਤਿ ਲਗਾਵੈ।...
ਚਾਹਿ ਘਨੀ ਜਿਨ ਕੇ ਮਨ ਮੈਂ ਪੁਨਿ ਜੋ ਨਰੁ ਨੀਤ ਸੰਤੋਖ ਤੇ ਭਾਗਤ।...
ਬਾਂਧਵ ਮਾਹਿ ਵਿਰੋਧ ਸਦਾ ਅਤਿਸੈ ਕਰਿ ਦੇਹ ਸਰੋਗ ਰਹੇ।...

**ਸਤਵੇਂ ਅਧਿਆਇ ਵਿਚ ਚੰਗੇ ਬੋਲਾਂ ਦਾ ਬਿਆਨ ਕੀਤਾ ਗਿਆ ਹੈ :**

ਪ੍ਰਿਯ ਬਚਨਨ ਕੇ ਬੋਲਤੇ ਹੋਤ ਪ੍ਰਮੋਦ ਤ੍ਰਿਭੌਨ।
ਤਾਂ ਤੇ ਪ੍ਰਿਯ ਬਾਨੀ ਭਨੇ ਯਾ ਮੈਂ ਕ੍ਰਿਪਨਤਾ ਕੌਨ॥੧੧॥

**ਅੱਠਵੇਂ ਅਧਿਆਇ ਵਿਚ ਉੱਦਮ ਬਾਰੇ ਵੇਰਵੇ ਸਹਿਤ ਦੱਸਿਆ ਗਿਆ ਹੈ :**

ਉਦਮ ਉਤਮ ਮਿਤ੍ਰ ਵਤ ਭਯੋ ਸੁ ਸਤ੍ਰੁ ਸਮਾਨਿ।
ਆਲਸ ਸਤ੍ਰੁ ਮਿਤ੍ਰ ਜਜੋਂ, ਉਭੈ ਵਿਪਰਜੈ ਗਯਾਨ॥੪॥
ਦੈਵ ਚਿਤਵਨੀ ਧਾਰਿ ਕਰਿ ਉੱਦਮ ਤਯਾਗੈ ਨਾਹਿ।
ਬਿਨੁ ਉੱਦਮ ਕਹੁ ਕੌਨ ਕੋ ਮਿਲੈ ਤੇਲ ਤਿਲ ਮਾਂਹਿ॥੮॥

**ਨੌਵੇਂ ਅਧਿਆਇ ਵਿਚ ਦਾਨ ਕਰਨ ਬਾਰੇ ਪ੍ਰੇਰਨਾ ਦਿੱਤੀ ਗਈ ਹੈ :**

ਧਨ ਸੰਗ੍ਰਹਿ ਤੇ ਦਾਨ ਧਨ ਸੌ ਗੁਣ ਅਧਿਕ ਪਛਾਨ।
ਬਿਨਾ ਦਾਨ ਜੋ ਦਰਬ ਹੈ ਸੋ ਬਨ ਸੁਮਨ ਸਮਾਨਿ॥੫॥

**ਦਸਵੇਂ ਅਧਿਆਇ ਵਿਚ ਕਾਮ ਕਰੋਧ ਆਦਿ ਵਿਕਾਰਾਂ ਦਾ ਵਰਣਨ ਹੈ :**

ਕਾਲਕੂਟ ਅਰੁ ਕ੍ਰੋਧ ਮੈ ਬਡੋ ਅੰਤਰੋ ਆਹਿ।
ਕ੍ਰੋਧ ਨਿਜਾਸ੍ਰੈ ਕੋ ਦਹੈ ਵਿਖੁ ਨਹਿ ਸ੍ਵਾਸ੍ਰੈ ਦਾਹਿ॥੧੦॥
ਕਰੈ ਬਖੀਲੀ ਬਲੀ ਸੋ ਪਾਪ ਕਰਮ ਮੈ ਪਜਾਰ।
ਤ੍ਰਿਯ ਪ੍ਰਤੀਤਿ ਸਾਜਨ ਕਲ੍ਹੈ ਮਿਰਤ ਦ੍ਵਾਰਿ ਇਹ ਚਾਰ॥੧੨॥

**ਗਿਆਰਵੇਂ ਅਧਿਆਇ ਵਿਚ ਸੰਤਾਂ ਤੇ ਮੂਰਖਾਂ ਦੇ ਲੱਛਣ ਦੱਸੇ ਹਨ :**

ਸੰਤ ਕਰੈ ਨਹਿ ਵੈਰ ਕਹੂੰ ਸਭ ਕੈ ਹਿਤ ਮੈ ਵਰਤੈ ਅਤਿ ਹੀ।
ਤਾਂ ਤਨ ਕੋ ਜਨ ਦਾਹਤ ਕੋ ਵਹਿ ਤੱਦਪਿ ਦੇਤ ਸੁਖਾਮਿਤ ਹੀ।
ਜੈਸੇ ਕੁਠਾਰ ਕਟੈ ਤੁਰ ਚੰਦਨ ਗੰਧਿ ਤਿਸੈ ਮੁਖ ਦੇਵਤ ਹੀ।
ਹੇਤੁ ਇਹੀ ਸਰਬਾਤਮ ਹੇਰਤ ਤਾਂ ਪਦ ਕੰਜ ਨਮੋ ਨਿਤ ਹੀ॥੪॥
ਸੰਤ ਸੁਖੀ ਪਰ ਹਿਤ ਵਿਖੇ ਸਠ ਪਰ-ਬਿਪਤਾ ਚੈਨ॥੨੧॥

**ਬਾਰਵੇਂ ਅਧਿਆਇ ਵਿਚ ਸੱਤ ਵਿਸ਼ਿਆਂ ਦਾ ਵਰਣਨ :**

ਜੂਪ ਮਾਂਸ ਮਦ ਵੇਸਵਾ ਹਿੰਸਾ ਚੋਰੀ ਨਾਰਿ।
ਸਪਤ ਲੋਕ ਮੈਂ ਸਪਤ ਹੈ ਸਪਤ ਨ ਛੁਹੈ ਉਦਾਰ॥੨॥
ਮਦ ਪਾਨ ਸਮਾਨ ਨ ਪਾਪ ਪਰੇ।
ਨਹਿੰ ਭੂਤ ਭਵਿੱਖਤ ਮੈ ਉਚਰੇ॥੬॥
ਨਿਜ ਯੁਵਤੀ ਕੇ ਹੋਤ ਹੀ ਸਠ ਲਪਟਹਿ ਪਰ ਨਾਰਿ।
ਭਰੇ ਤਾਲ ਸਭ ਠੌਰ ਪਰਿ ਕਾਕ ਅਚੈ ਘਟ ਵਾਰ॥੧੩॥

**ਤੇਰ੍ਹਵੇਂ ਅਧਿਆਇ ਵਿਚ ਇੰਦ੍ਰਿਆਂ ਦੇ ਵਿਸ਼ੇ :**

ਕਾਮ ਬਰੋਬਰ ਬ੍ਯਾਧਿ ਨਹਿ ਸਤ੍ਰੁ ਮੋਹ ਸਮਾਨ।
ਆਨ ਅਗਨਿ ਨਹਿ ਕ੍ਰੋਧ ਸਮ ਸੁਖ ਨ ਸਮਾਨ ਗ੍ਯਾਨ॥੨॥
ਕਰੀ ਕਾਮ ਆਮਿਖ ਮਤਸ ਮ੍ਰਿਗ ਸ੍ਵਰ ਰੂਪ ਪਤੰਗ।
ਅਲਿ ਸੁਗੰਧ ਇਤ੍ਯਾਦਿ ਹਤ ਇਕ ਇਕ ਇੰਦ੍ਰਯ ਸੰਗ॥੩॥

ਮਨੁੱਖ ਉੱਚਾ ਗੁਣਾਂ (ਖੂਬੀਆਂ) ਕਰਕੇ ਹੈ, ਉੱਚਾ ਬੈਠਣ ਨਾਲ ਨਹੀਂ:

ਤੁਲਿ ਦੁਸਟ ਮ੍ਰਿਦੰਗ ਪਿੰਡ ਤੁੰਡ ਮੈ ਜਬ ਪਰੇ।
ਤਬ ਲਗਿ ਬੋਲਤ ਚੰਗ ਨਾਤੁਰ ਨਿੰਦ ਕੁਰਸ ਕਰੇ॥੬॥
ਊਚੇ ਥਿਤ ਊਚੌ ਨਹੀਂ ਊਚੋ ਗੁਨ ਕਰਿ ਹੋਇ।
ਕਾਕ ਅਟਾਰੀ ਪਰਿ ਬਹੈ ਪਰ ਕਜਾ ਖਗਪਤਿ ਹੋਇ॥੧੮॥

ਚੌਧਵੇਂ ਅਧਿਆਇ ਵਿਚ ਉੱਚ-ਸਿੱਖਿਆ ਦਾ ਵਰਣਨ ਹੈ:

ਤਬ ਲਗਿ ਹੀ ਗੁਣ ਗੌਰਵਤਾ ਜਬ ਲਗਿ ਕਹੈ ਨ ਦੇਹਿ।
ਦੇਹਿ ਕਹੈ ਤੇ ਖੇਹ ਸਭ ਗੁਣ ਗੌਰਵ ਪਿਠ ਦੇਹ॥੬॥
ਜਿਹ ਬਿਚਾਰ ਹੈ ਬਲ ਤਿਸੈ ਬਿਨੁ ਬਿਚਾਰ ਬਲ ਨਾਹਿ।
ਏਕ ਪ੍ਰਮੱਤ ਨਾਹਰ ਬਨੈ ਸਸੇ ਬਿਨਾਸਜੋ ਤਾਹਿ॥੧੩॥

ਪੰਦ੍ਰਵੇਂ ਅਧਿਆਇ ਵਿਚ ਰਲੇ-ਮਿਲੇ ਭਾਵਾਂ ਦਾ ਨਿਰੂਪਣ ਕੀਤਾ ਗਿਆ ਹੈ:

ਪਤਾਲ ਮੈ ਪ੍ਰਵੇਸ ਇੰਦ੍ਰ ਲੋਕ ਮੈ ਪ੍ਰਵੇਸ ਹੈ।
ਗਿਰਿੰਦ ਜੋ ਸੁਮੇਰ ਚਾਰੁ ਤਾਹਿ ਮੈ ਨਿਵੇਸ ਹੈ।
ਜੁ ਮੰਤ੍ਰ ਭੇਖਜੰ ਕਰੇ ਬਜਾਧਿ ਹਾਰ ਕਾਰਣੰ।
ਜੁ ਹੋਨਿ ਹੈ ਸੁ ਹੋਇ ਹੈ ਅਤ੍ਰ ਹੇਤੁ ਨ ਬਿਚਾਰਣੰ...॥੨॥

ੴ ਸਤਿਗੁਰ ਪ੍ਰਸਾਦਿ ॥

# ਸਾਰੁਕਤਾਵਲੀ ਵਿਚ ਛੰਦਾਂ ਦੀ ਗਿਣਤੀ

| | |
|---|---|
| ਪਹਿਲਾ ਅਧਿਆਇ | ੧੦ ਛੰਦ |
| ਦੂਜਾ ਅਧਿਆਇ | ੭ ਛੰਦ |
| ਤੀਜਾ ਅਧਿਆਇ | ੩੦ ਛੰਦ |
| ਚੌਥਾ ਅਧਿਆਇ | ੮ ਛੰਦ |
| ਪੰਜਵਾਂ ਅਧਿਆਇ | ੬ ਛੰਦ |
| ਛੇਵਾਂ ਅਧਿਆਇ | ੫ ਛੰਦ |
| ਸੱਤਵਾਂ ਅਧਿਆਇ | ੧੨ ਛੰਦ |
| ਅੱਠਵਾਂ ਅਧਿਆਇ | ੧੨ ਛੰਦ |
| ਨੌਵਾਂ ਅਧਿਆਇ | ੭ ਛੰਦ |
| ਦਸਵਾਂ ਅਧਿਆਇ | ੧੨ ਛੰਦ |
| ਗਿਆਰ੍ਹਵਾਂ ਅਧਿਆਇ | ੨੬ ਛੰਦ |
| ਬਾਰ੍ਹਵਾਂ ਅਧਿਆਇ | ੧੫ ਛੰਦ |
| ਤੇਰ੍ਹਵਾਂ ਅਧਿਆਇ | ੨੩ ਛੰਦ |
| ਚੌਧਵਾਂ ਅਧਿਆਇ | ੧੪ ਛੰਦ |
| ਪੰਦਰ੍ਹਵਾਂ ਅਧਿਆਇ | ੨੧ ਛੰਦ |
| | ਕੁਲ ੨੦੮ ਛੰਦ |

# ਦੋ ਸ਼ਬਦ

ਪਿਆਰੇ ਪਾਠਕੋ ! ਜਦੋਂ ਇਸ ਦੀ ਪਹਿਲੀ ਐਡੀਸ਼ਨ ਛਾਪੀ ਗਈ ਸੀ, ਉਸ ਵੱਲ ਬਹੁਤਾ ਧਿਆਨ ਨਾ ਦੇ ਸਕਣ ਕਰ ਕੇ ਉਸ ਵਿਚ ਕਾਫ਼ੀ ਘਾਟਾਂ ਰਹਿ ਗਈਆਂ ਸਨ ਜੋ ਬਾਅਦ ਵਿਚ ਪਤਾ ਲੱਗਾ। ਕਾਰਣ ਇਹ ਸੀ ਕਿ ਇਕ ਤਾਂ ਤਿੰਨ-ਚਾਰ ਡੇਰਿਆਂ ਦੀਆਂ ਇਮਾਰਤਾਂ ਦਾ ਕੰਮ ਚਲ ਰਿਹਾ ਸੀ, ਦੂਸਰਾ ਬਾਹਰ ਅੰਦਰ ਜ਼ਿਆਦਾ ਆਉਣਾ ਜਾਣਾ ਪੈਂਦਾ ਸੀ, ਇਸ ਕਰਕੇ ਉਸ ਵਿਚ ਗਲਤੀਆਂ ਦਾ ਰਹਿ ਜਾਣਾ ਸੁਭਾਵਿਕ ਸੀ। ਪਾਠਕਾਂ ਵਲੋਂ ਮਿਲੇ ਉਸਾਰੂ ਉਤਸ਼ਾਹ ਦੇ ਕਾਰਨ ਇਸ ਦੀ ਦੂਜੀ ਐਡੀਸ਼ਨ ਨਵੇਂ ਸਿਰੇ ਤੋਂ ਲਿਖਣ ਦੀ ਜ਼ੁੰਮੇਵਾਰੀ ਮੈਂ ਆਪਣੇ ਅਜ਼ੀਜ਼ ਵਿਦਿਆਰਥੀ ਗਿਆਨੀ ਹਰਬੰਸ ਸਿੰਘ 'ਨਿਰਮਲ' ਨੂੰ ਸੌਂਪੀ ਸੀ, ਜਿਸ ਨੇ ਇਸ ਨੂੰ ਬੜੀ ਮਿਹਨਤ, ਲਗਨ ਅਤੇ ਮੁੜ ਤੋਂ ਖੋਜ-ਪੜਤਾਲ ਦੁਆਰਾ ਪਾਠਾਂ ਦੀ ਸੋਧ-ਸੁਧਾਈ ਦੇ ਨਾਲ-ਨਾਲ ਸਰਲ ਪੰਜਾਬੀ ਵਿਚ ਢੁਕਵੇਂ ਅਰਥ ਲਿਖਣ ਦਾ ਉਪਰਾਲਾ ਵੀ ਕੀਤਾ ਹੈ। ਇਸ ਉਪਰੰਤ ਸਮੇਂ ਦੀ ਮੰਗ ਅਨੁਸਾਰ ਕੰਪਿਊਟਰ ਰਾਹੀਂ ਕੰਪੋਜਿੰਗ ਕਰਵਾ, ਆਫ਼ਸੈਟ ਪ੍ਰੈਸ ਤੋਂ ਛਪਵਾ ਕੇ ਦਾਸ ਆਪ ਸਭ ਦੇ ਭੇਟਾ ਕਰ ਕੇ ਖ਼ੁਸ਼ੀ ਮਹਿਸੂਸ ਕਰ ਰਿਹਾ ਹੈ। ਆਸ ਹੈ, ਵਿਦਵਾਨ ਗੁਣੀ-ਜਨ, ਪਾਠਕ ਤੇ ਵਿਦਿਆਰਥੀ ਵਰਗ ਇਸ ਤੋਂ ਲਾਭ ਪ੍ਰਾਪਤ ਕਰਨਗੇ।

ਗੁਰੂ-ਪੰਥ ਦਾ ਦਾਸ
**ਸੁਰਜੀਤ ਸਿੰਘ ਸੇਵਾ ਪੰਥੀ (ਮਹੰਤ)**
ਡੇਰਾ ਸੇਵਾ ਪੰਥੀ ਆਸ਼ਰਮ
ਰੇਵਾੜੀ (ਹਰਿਆਣਾ)

ਦਸੰਬਰ ੧੯੯੯

# ਤਤਕਰਾ

(ਚੌਧਵਾਂ ਅਧਿਆਇ)



(ਪੰਦ੍ਰਵਾਂ ਅਧਿਆਇ)

# ਪਹਿਲਾ ਅਧਿਆਇ

### ਵਿਸ਼ਨੂੰ-ਮੰਗਲ

### ਦੋਹਰਾ ॥

**ਸ੍ਰੀ ਪਤਿ ਪ੍ਰਿਥਮ ਨਮਾਮਿ ਮਮ, ਯੋਗੀ ਰਿਦਯ ਨਿਵਾਸ।**
**ਭੋਗੀ ਰਿਦਯ ਉਦਾਸ ਜੋ, ਵੈ ਮਮ ਸੁਮਤਿ ਪ੍ਰਕਾਸ਼ ॥੧॥**

**ਪਦ ਅਰਥ :** ਸ੍ਰੀ= ਲੱਛਮੀ। ਪਤਿ= ਪਤੀ, ਲੱਛਮੀ ਦਾ ਪਤੀ, ਵਿਸ਼ਨੂੰ। ਪ੍ਰਿਥਮ= ਪਹਿਲਾਂ। ਨਮਾਮਿ= ਨਮਸਕਾਰ। ਮਮ= ਮੇਰੀ। ਯੋਗੀ= ਘਰ-ਬਾਰ ਛੱਡ ਤਿਆਗੀ ਬਣੇ ਸਾਧੂ, ਜਟਾ ਜੂਟ। ਰਿਦਯ= ਦਿਲ ਵਿੱਚ। ਨਿਵਾਸ= ਵਾਸਾ। ਭੋਗੀ= ਗ੍ਰਿਹਸਤੀ, ਵਿਸ਼ੱਈ। ਉਦਾਸ= ਉਪਰਾਮ। ਵੈ= ਉਹ। ਮਮ= ਮੇਰੇ। ਸੁਮਤਿ= ਚੰਗੀ ਅਕਲ, ਸੋਹਣੀ ਮਤਿ। ਪ੍ਰਕਾਸ਼= ਪ੍ਰਗਟਾਅ।

**ਅਰਥ :** ਮੈਂ (ਸਭ ਤੋਂ) ਪਹਿਲਾਂ ਲੱਛਮੀ-ਪਤੀ (ਵਿਸ਼ਨੂੰ) ਨੂੰ ਮੱਥਾ ਟੇਕਦਾ ਹਾਂ, ਜੋ ਜੋਗੀ ਜਨਾਂ (ਸਾਫ਼ ਦਿਲ ਵਾਲੇ ਸਾਧੂਆਂ) ਦੇ ਹਿਰਦੇ ਵਿੱਚ ਵਾਸਾ ਰੱਖਦਾ ਹੈ।

**ਪ੍ਰਸ਼ਨ :** ਕੀ ਉਹ ਵਿਸ਼ੱਈ ਮਨੁੱਖਾਂ ਦੇ ਦਿਲ ਵਿਚ ਹੀ ਨਹੀਂ ਰਹਿੰਦਾ ?

**ਉੱਤਰ :** ਰਹਿੰਦਾ ਤੇ ਹੈ ਪਰ...

ਜੋ ਵਿਸ਼ੱਈ ਪੁਰਸ਼ਾਂ ਦੇ ਦਿਲ ਵਿੱਚ ਉਪਰਾਮ ਰਹਿੰਦਾ ਹੈ, ਉਹ (ਵਿਸ਼ਨੂੰ) ਮੇਰੇ ਅੰਦਰ ਸੋਹਣੀ ਮਤਿ ਦਾ ਪ੍ਰਕਾਸ਼ ਕਰ ਦੇਵੇ। ਭਾਵ ਉਹ ਮੈਨੂੰ ਸੋਹਣੀ ਆਤਮ-ਵਿਸ਼ੈਣੀ ਬੁੱਧੀ ਬਖ਼ਸ਼ੇ ॥੧॥

***ਗਣੇਸ਼ ਜੀ ਦਾ ਮੰਗਲ****

---

* *ਲਿਖਾਰੀ ਲੋਕ ਗਣੇਸ਼ ਜੀ ਦਾ ਮੰਗਲ ਇਸ ਵਾਸਤੇ ਕਰਦੇ ਹਨ ਕਿ ਸਾਡਾ ਸ਼ੁਰੂ ਕੀਤਾ ਕੰਮ ਨਿਰਵਿਘਨ ਸਮਾਪਤ ਹੋ ਜਾਵੇ। ਹਿੰਦੂ ਮੱਤ ਵਿੱਚ ਗਣੇਸ਼ ਜੀ ਦੀ ਬੜੀ ਮਾਨਤਾ ਕੀਤੀ ਜਾਂਦੀ ਹੈ ਤੇ ਹਰੇਕ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਗਣੇਸ਼ ਨੂੰ ਯਾਦ ਕਰਨਾ ਸ਼ੁਭ ਮਹੂਰਤ ਸਮਝਿਆ ਜਾਂਦਾ ਹੈ। ਹਰੇਕ ਚਿੱਠੀ-ਪੱਤਰ ਕਰਨ ਸਮੇਂ ਵੀ 'ਸ੍ਰੀ ਗਣੇਸ਼ਾਯ ਨਮ:' ਲਿਖਦੇ ਹਨ।*

## ਦ੍ਵੈਯਾ ਛੰਦ ॥

ਗਣਪਤਿ ਨ੍ਰਿਪ ਵਤ ਭਗਤ ਪ੍ਰਜਾ ਕੇ, ਨਮੋ ਕਣੰਕਰ ਅੰਗੀਕਾਰ।
ਕਾਮ ਚੋਰ ਬਿਘਨੀ ਬੁਧਿ ਸਸਿ ਕੇ, ਪ੍ਰਤਿਦਿਨ ਕਰਿ ਹੈ ਤਾਸ ਪ੍ਰਹਾਰ।
ਰਿਦਯ ਨਿਕੇਤ ਸਮਾਦਿ ਵਿਭੂਤੰ, ਕਰੁਣਾਕਰ ਕਰਿਹੈਂ ਬਿਸਥਾਰ।
ਤਾਂ ਤੇ ਮੈਂ ਤਿਹ ਕਰੁਣਾਕਰ ਕੋ, ਕਰੋਂ ਅਨੇਕ ਸੁਭਾਵ ਜੁਹਾਰ ॥੨॥

ਪਦ ਅਰਥ : ਗਣ= ਛੰਦ ਸ਼ਾਸਤ੍ਰ ਅਨੁਸਾਰ ਤਿੰਨ ਅੱਖਰਾਂ ਦਾ ਸਮੁਦਾਯ ਗਣ ਹੈ ਅਤੇ ਉਨ੍ਹਾਂ ਦੀ ਗਿਣਤੀ ਅੱਠ ਹੈ : ਮਗਣ, ਭਗਣ, ਜਗਣ, ਸਗਣ, ਨਗਣ, ਯਗਣ, ਰਗਣ ਤਗਣ।

(ਮਹਾਨ ਕੋਸ਼, ਪੰਨਾ ੩੮੪)

ਕੁਝ ਸ਼ੁਭ ਗਣ ਹਨ ਤੇ ਕੁਝ ਅਸ਼ੁਭ ਗਣ। ਜਿਵੇਂ—

ਚੰਗੇ ਗਣ : ਮਗਣ, ਨਗਣ, ਭਗਣ, ਯਗਣ। ਮਾੜੇ ਗਣ : ਸਗਣ, ਤਗਣ, ਰਗਣ, ਜਗਣ। ਗਣ= ਇਹ ਚਾਰ ਗਣ : ਨੰਦੀ, ਭ੍ਰਿੰਗੀ, ਟੋਣਾ, ਛੋਣਾ। ਪਤਿ= ਮਾਲਕ। ਨ੍ਰਿਪ= ਰਾਜਾ। ਵਤ= ਵਾਂਗ, ਸਮਾਨ। ਪ੍ਰਜਾ= ਜਨਤਾ, ਰਈਅਤ, ਲੋਕਾਈ। ਨਮੋ=ਨਮਸਕਾਰ। ਕਣੰਕਰ= ਟੈਕਸ, ਮਾਮਲਾ। ਅੰਗੀਕਾਰ= ਵਸੂਲਦਾ ਹੈ, ਲੈਂਦਾ ਹੈ। ਕਾਮ= ਵਿਕਾਰਾਂ ਦੀ ਵਾਸ਼ਨਾ। ਬਿਘਨੀ= ਵਿਘਨ ਪਾਉਣ ਵਾਲੇ। ਬੁਧਿ= ਅਕਲ। ਸਸਿ= ਖੇਤੀ। ਕੇ= ਦੇ। ਪ੍ਰਤਿਦਿਨ= ਰੋਜ਼ਾਨਾ। ਕਰਿਹੈ= ਕਰਦਾ ਹੈ। ਤਾਸ= ਤਿਸ ਦਾ। ਪ੍ਰਹਾਰ= ਨਾਸ। ਰਿਦਯ= ਦਿਲ, ਹਿਰਦਾ। ਨਿਕੇਤ= ਘਰ। ਸਮਾਦਿ= ਸਮ ਆਦਿ ਭਾਵ, ਸਮ, ਦਮ, ਸ਼ਰਧਾ, ਸਮਾਧਾਨ, ਉਪ੍ਰਾਮ, ਤਤਿਖਸ਼ਾ*। ਕਰੁਣਾਕਰ= (ਕਰੁਣਾ+ਆਕਾਰ)-

---

* *ਸਮ—ਮਨ ਨੂੰ ਵਿਸ਼ੇ ਵੱਲੋਂ ਰੋਕਣਾ : ਮਨ ਵਿਸ਼ਯਨ ਤੇ ਰੋਕਨੋਂ ਸਮ ਤਿਹਿੰ ਕਹਤ ਸੁਧੀਰ।*
*ਦਮ—ਸਾਰੇ ਇੰਦ੍ਰਿਆਂ ਨੂੰ ਕਾਬੂ ਕਰ ਕੇ ਰੱਖਣਾ :*
*ਇੰਦ੍ਰਯ ਗਨ ਕੋ ਰੋਕਨੋ ਦਮ ਭਾਖਤ ਬੁੱਧ ਵੀਰ ॥੧੬॥*
*ਸ਼ਰਧਾ—ਵੇਦ ਆਦਿ ਧਾਰਮਕ ਗ੍ਰੰਥਾਂ ਦੇ ਬਚਨਾਂ 'ਤੇ ਭਰੋਸਾ ਕਰਨਾ :*
*ਸਤਯ ਵੇਦ ਗੁਰੁ ਵਾਕਯ ਹੈ ਸ਼੍ਰਧਾ ਅਸ ਵਿਸ਼੍ਵਾਸ।*
*ਸਮਾਧਾਨ—ਮਨ ਵਿਚੋਂ ਚੰਚਲਤਾ ਦਾ ਖ਼ਾਤਮਾ ਹੋ ਜਾਣਾ :*
*ਸਮਾਧਾਨ ਤਾਂ ਕੂੰ ਕਹਤ ਮਨ ਵਿਛੇਪ ਕੋ ਨਾਸ ॥੧੭॥*
*ਉਪ੍ਰਾਮ—ਸਾਰੇ ਕਰਮਾਂ ਦਾ ਤਿਆਗ ਕਰ ਦੇਣਾ, ਵਿਸ਼ਿਆਂ ਨੂੰ ਜ਼ਹਿਰ ਰੂਪ ਜਾਣ ਕੇ ਛੱਡ*

(ਬਾਕੀ ਅਗਲੇ ਪੰਨੇ 'ਤੇ)

ਕਿਰਪਾ ਦੀ ਖਾਨ, ਕਿਰਪਾ ਦਾ ਘਰ। ਵਿਭੂਤੰ= ਵਿਭੂਤੀ, ਦੌਲਤ, ਧਨ। ਕਰਿ ਹੈਂ= ਕਰਦੇ ਹਨ। ਬਿਸਥਾਰ= ਫੈਲਾਅ। ਤਾਂ ਤੇ= ਇਸ ਵਾਸਤੇ। ਤਿਹ= ਉਸ। ਕੋ= ਨੂੰ। ਕਰੋਂ= ਕਰਦਾ ਹਾਂ। ਅਨੇਕ= ਕਈ। ਸੁਭਾਵ= ਭਾਵਾਂ ਨਾਲ, ਢੰਗਾਂ ਨਾਲ, ਉੱਤਮ ਖ਼ਿਆਲ ਨਾਲ, ਸੱਚੇ ਪ੍ਰੇਮ ਨਾਲ। ਜੁਹਾਰ= ਨਮਸਕਾਰ, ਮੱਥਾ ਟੇਕਦਾ ਹਾਂ।

ਕਵੀ ਜੀ ਸ੍ਰੀ ਗਣੇਸ਼ ਜੀ ਦਾ ਮੰਗਲ ਕਰਦੇ ਹੋਏ ਕਹਿੰਦੇ ਹਨ ਕਿ ਸ੍ਰੀ ਗਣੇਸ਼ ਜੀ ਰਾਜੇ ਬਰਾਬਰ ਹਨ।

**ਪ੍ਰਸ਼ਨ :** ਜੀ, ਰਾਜੇ ਦੀ ਤਾਂ ਪਰਜਾ ਹੁੰਦੀ ਹੈ। ਰਾਜਾ, ਆਪਣੀ ਪਰਜਾ ਤੋਂ ਮਾਮਲਾ (ਟੈਕਸ) ਲੈਂਦਾ ਹੈ। ਰਾਜਾ, ਮਾੜੇ ਅਨਸਰਾਂ ਨੂੰ ਨੱਥ ਪਾ ਕੇ ਰੱਖਦਾ ਹੈ। ਰਾਜਾ, ਆਪਣਾ ਖ਼ਜ਼ਾਨਾ ਕੀਮਤੀ ਚੀਜ਼ਾਂ ਨਾਲ ਭਰ ਕੇ ਰੱਖਦਾ ਹੈ। ਰਾਜਾ, ਪਰਜਾ ਦੇ ਦਿਲਾਂ ਵਿੱਚ ਆਪਣਾ ਘਰ ਕਰ ਲੈਂਦਾ ਹੈ। ਤੁਸੀਂ ਕਹਿੰਦੇ ਹੋ ਕਿ ਗਣੇਸ਼ ਜੀ ਰਾਜਾ ਰੂਪ ਹੈਨ ਇਹਨਾਂ ਕੋਲ ਕੀ ਕੀ ਹੈ?
ਉੱਤਰ:

**ਅਰਥ :** ੧. (ਗਣਾਂ ਦੇ ਪਤੀ) ਗਣੇਸ਼ ਜੀ ਮਾਨੋ ਇਕ ਰਾਜੇ ਵਾਂਗ ਹਨ, ਉਨ੍ਹਾਂ ਦੇ ਭਗਤ ਇਕ ਤਰ੍ਹਾਂ ਉਹਨਾਂ ਦੀ ਪਰਜਾ ਹੈ, ਜਿਨ੍ਹਾਂ ਕੋਲੋਂ ਉਹ ਨਮਸਕਾਰ ਰੂਪ ਟੈਕਸ (ਮਾਮਲਾ) ਉਗਰਾਹੁੰਦੇ (ਲੈਂਦੇ) ਹਨ। ੨. ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਚੋਰਾਂ, (ਦੈਵੀ ਗੁਣਾਂ ਰੂਪ ਧਨ ਚੁਰਾਉਣ ਵਾਲੇ) ਜੋ ਬੁੱਧੀ ਰੂਪ ਖੇਤੀ ਦਾ ਰੋਜ਼ ਹੀ ਉਜਾੜਾ ਕਰਦੇ ਹਨ, ਨੂੰ ਮਾਰਦੇ ਹਨ। ੩. ਭਗਤਾਂ ਦਾ ਹਿਰਦਾ (ਗਣੇਸ਼ ਜੀ ਦਾ) ਮਹਿਲ ਹੈ, ਦੈਵੀ ਗੁਣ ਧਨ-ਦੌਲਤ ਹੈ, ਜੋ ਆਪਣੇ ਸੇਵਕਾਂ 'ਤੇ ਕਿਰਪਾ ਕਰਦੇ ਹਨ ਇਹ ਮਾਨੋ ਸ਼ੁਭਗੁਣਾਂ ਰੂਪ ਦੌਲਤ ਦਾ ਵਾਧਾ ਕਰਦੇ ਹਨ (ਸਿੱਕੇ ਦਾ ਪਸਾਰ ਕਰਦੇ ਹਨ)। ੪. ਇਸ ਲਈ ਕਿਰਪਾ ਦੀ ਖਾਨ ਸ੍ਰੀ ਗਣੇਸ਼ ਜੀ ਨੂੰ ਅਨੇਕਾਂ ਵਾਰੀ

---

*(ਪਿਛਲੇ ਪੰਨੇ ਦੀ ਬਾਕੀ)*

ਦੇਣਾ। ਬੇਗਾਨੀ ਇਸਤਰੀ ਦੇਖ ਕੇ ਗਿਲਾਨੀ ਪੈਦਾ ਹੋਣੀ ਇਸ ਨੂੰ ਉਪ੍ਰਾਮਤਾ ਕਹਿੰਦੇ ਹਨ : ਸਾਧਨ ਸਹਿਤ ਕ੍ਰਮ ਸਬ ਤਯਾਗੇ। ਲਖਿ ਵਿਖ ਸਮ ਵਿਸ਼ਯਨ ਤੇ ਭਾਗੇ।
ਦ੍ਰਿਗ ਨਾਰੀ ਲਖਿ ਹ੍ਵੈ ਜਿਯ ਗਿਲਾਨਾ। ਯਹ ਲਕਸ਼ਣ ਉਪਰਾਮ ਬਖਾਨਾ ॥੧੮॥
ਤਤਿਖਿਆ : ਸਰਦੀ ਗਰਮੀ, ਭੁੱਖ ਪਿਆਸ, ਸੁੱਖ ਦੁੱਖ, ਖ਼ੁਸ਼ੀ ਗਮੀ, ਇਨ੍ਹਾਂ ਨੂੰ ਇਕੋ ਜਿਹਾ ਜਾਣਨਾ, ਕਾਹਲੇ ਨਹੀਂ ਪੈਣਾ :
ਆਤਮ ਸ਼ੀਤ ਸ਼ੁਧਾ ਤ੍ਰਿਖਾ ਇਨ ਕੋ ਸਹਨ ਸੁਭਾਵ।
ਤਾਹਿ ਤਿਤਿਕਛਾ ਕਹਤ ਹੈਂ ਕੋਵਿਦ ਮੁਨਿਵਰ ਰਾਵ ॥੧੯॥ (ਵਿਚਾਰ ਸਾਗਰ, ਤਰੰਗ ੧)

ਸੱਚੇ ਪ੍ਰੇਮ ਨਾਲ ਮੱਥਾ ਟੇਕਦਾ ਹਾਂ ॥੨॥

*ਸੁਰੱਸਤੀ (ਸ਼ਾਰਦਾ) ਮੰਗਲ*

ਕਵੀ ਸੰਕੇਤ ਨਿਯਮ ਅਨੁਸਾਰ ਪੰਡਿਤ ਹਰਿਦਿਆਲ ਜੀ ਕਵਿਤਾ ਸਰਲ ਕਰਾਉਣ ਵਾਲੀ ਸੁਰੱਸਤੀ ਦਾ ਮੰਗਲ ਕਰਦੇ ਹੋਏ ਲਿਖਦੇ ਹਨ—

## ਭੁਜੰਗ ਪ੍ਰਯਾਤ ਛੰਦ ॥

**ਨਮੋ ਸਾਰਦਾ ਮਾਤ ਵਿਦ੍ਯਾ ਪ੍ਰਦੈਨੀ।**
**ਕਰੋ ਮੇਧ ਮੇਧਾ ਯਥਾ ਕੰ ਤ੍ਰਿਬੈਨੀ।**
**ਕਰੋ ਨਸ਼ਟ ਮੋਹਾਦਿ ਸ਼ਾਂਤਾਦਿ ਦਿਜੈ।**
**ਹਰੋ ਆਪਕਾਰੀ ਰਿਦੈ ਧਾਮ ਕਿਜੈ ॥੩॥**

**ਪਦ ਅਰਥ :** ਨਮੋ= ਨਮਸਕਾਰ। ਸਾਰਦਾ= ਸੁਰੱਸਤੀ, ਸਰਸਵਤੀ। ਵਿਦ੍ਯਾ= ਕਵਿਤਾ, ਪੜ੍ਹਾਈ। ਪ੍ਰਦੈਨੀ-ਪ੍ਰ= ਭਲੀਪ੍ਰਕਾਰ, ਦੈਨੀ= ਦੇਣ ਵਾਲੀ। ਮੇਧ= ਪਵਿੱਤਰ, ਸਾਫ਼। ਮੇਧਾ= ਬੁੱਧੀ। ਯਥਾ= ਜਿਵੇਂ। ਕੰ= ਪਾਣੀ। ਤ੍ਰਿਬੈਨੀ= ਤਿੰਨ ਨਦੀਆਂ ਗੰਗਾ, ਜਮੁਨਾ, ਸੁਰੱਸਤੀ। ਨਸ਼ਟ= ਨਾਸ਼। ਮੋਹਾਦਿ= ਮੋਹ ਆਦਿ ਪੰਜੇ ਹੀ। ਸ਼ਾਂਤਾਦਿ= ਸ਼ਾਂਤੀ ਆਦਿ ਬਾਕੀ ਦੇ ਦੈਵੀ ਗੁਣ। ਦਿਜੈ= ਦਿਓ। ਹਰੋ= ਨਾਸ ਕਰੋ, ਦੂਰ ਕਰੋ। ਆਪਕਾਰੀ= (ਅਪਕਾਰੀ) ਬੁਰਿਆਈ ਕਰਨ ਵਾਲੇ, ਨੁਕਸਾਨ ਪਹੁੰਚਾਉਣ ਵਾਲੇ। ਰਿਦੈ= ਹਿਰਦੇ ਵਿੱਚ। ਧਾਮ= ਘਰ, ਵਾਸਾ। ਕਿਜੈ= ਕਰੋ।

**ਅਰਥ :** ੧. (ਮੈਂ ਗ੍ਰੰਥ ਸ਼ੁਰੂ ਕਰਨ ਤੋਂ ਪਹਿਲਾਂ ਕਵਿਤਾ ਦੀ ਦਾਤੀ) ਸੁਰੱਸਤੀ ਨੂੰ ਮੱਥਾ ਟੇਕਦਾ ਹਾਂ ਤੇ ਜੋ ਸੁਰੱਸਤੀ ਦੇਵੀ ਵਿੱਦਿਆ ਦਾ ਦਾਨ ਦੇਣ ਵਾਲੀ ਹੈ। ੨. (ਮੈਂ ਅਰਜ਼ ਕਰਦਾ ਹਾਂ ਕਿ ਐ ਸੁਰੱਸਤੀ ਦੇਵੀ!) ਮੇਰੀ ਬੁੱਧੀ ਨੂੰ ਇੰਜ ਪਵਿੱਤਰ ਕਰ ਦਿਓ ਜਿਸ ਤਰ੍ਹਾਂ ਤ੍ਰਿਬੇਣੀ ਦਾ ਪਾਣੀ ਪਵਿੱਤਰ ਹੁੰਦਾ ਹੈ। ੩. ਮੋਹ ਆਦਿ (ਪੰਜੇ ਵਿਕਾਰ) ਨਾਸ਼ ਕਰ ਦਿਓ ਤੇ (ਮੇਰੇ ਦਿਲ ਵਿੱਚੋਂ ਵਿਕਾਰਾਂ ਦੀ ਤਪਸ਼ ਮਿਟਾ ਕੇ) ਸ਼ਾਂਤੀ ਆਦਿ ਦੈਵੀ ਗੁਣਾਂ ਦਾ ਵਾਧਾ ਕਰ ਦਿਓ। ੪. ਬੁਰਿਆਈਆਂ ਕਰਾਉਣ ਵਾਲੇ ਕਾਮ ਕਰੋਧ ਆਦਿ ਦਾ ਖ਼ਾਤਮਾ ਕਰ ਦਿਓ ਤੇ ਮੇਰੇ ਦਿਲ ਵਿੱਚ (ਆਪਣਾ) ਵਾਸਾ ਕਰੋ ॥੩॥

ਇਸ ਤੋਂ ਅੱਗੇ ਗ੍ਰੰਥ ਕਰਤਾ ਜੀ ਭਾਖਾ (ਆਮ ਲੋਕ ਬੋਲੀ) ਵਿੱਚ ਗ੍ਰੰਥ

ਲਿਖਣ ਤੋਂ ਪਹਿਲਾਂ ਪਾਠਕਾਂ ਤੇ ਵਿਦਵਾਨਾਂ ਨੂੰ ਅਰਜ਼ ਕਰਦੇ ਹਨ :

**ਦੋਹਰਾ ॥**

**ਅਥ ਸ੍ਰੀ ਸਾਰੁਕਤਾਵਲੀ ਭਾਖਾ ਕ੍ਰਿਤ ਹਰਿਦਯਾਲ।**
**ਵਰਣਾਰਥ ਕੇ ਦੋਸ਼ ਕੋ ਬੁਧਿ ਜਨ ਪਢੋ ਸੰਭਾਲਿ ॥੪॥**

**ਪਦ ਅਰਥ :** ਅਥ= ਹੁਣ, ਅਬ। ਸ੍ਰੀ- ਸੁਭਾਇਮਾਨ। ਸਾਰੁਕਤਾਵਲੀ= ਨਾਂ ਹੈ ਪੁਸਤਕ ਦਾ। ਸਾਰ= ਸ੍ਰੇਸ਼ਟ। ਉਕਤ= ਦਲੀਲਾਂ। ਆਵਲੀ= ਪੰਗਤੀ; ਉਕਤੀਆਂ ਜੁਗਤੀਆਂ (ਦਲੀਲਾਂ) ਨਾਲ ਭਰੀਆਂ ਹੋਈਆਂ (ਆਵਲੀ) ਪੰਕਤੀਆਂ, ਲਾਈਨਾਂ, ਤੁਕਾਂ। ਭਾਖਾ= ਭਾਸ਼ਾ, ਆਮ ਲੋਕ ਬੋਲੀ ਵਿੱਚ । ਕ੍ਰਿਤ= ਕੀਤੀ। ਵਰਣਾਰਥ (ਵਰਣ+ਅਰਥ) ਅੱਖਰ ਤੇ ਅਰਥ, ਮਾਇਨੇ। ਦੋਸ਼= ਗਲਤੀ, ਅਰਥ ਸਪੱਸ਼ਟ ਨਾ ਹੋਣਾ, ਆਦਿ। ਬੁਧਿ ਜਨ= ਅਕਲ ਵਾਲੇ ਮਨੁੱਖੋ ! ਪਢੋ= ਪੜ੍ਹੋ, ਤੁਸੀਂ ਪੜ੍ਹੋ। ਸੰਭਾਲਿ= ਸੰਭਲ ਕੇ, ਗਹੁ ਨਾਲ, ਸਾਵਧਾਨੀ ਨਾਲ, ਸੋਚ-ਵਿਚਾਰ ਨਾਲ। ਬੁਧਿ ਜਨ= ਵਿਦਵਾਨ ਸੱਜਣੋ।

**ਅਰਥ :** ੧. ਹੁਣ ਸੁਭਾਇਮਾਨ ਸਾਰੁਕਤਾਵਲੀ ਨਾਮੇ ਗ੍ਰੰਥ ਦਾ ਅਨੁਵਾਦ ਭਾਖਾ (ਲੋਕ ਬੋਲੀ) ਵਿੱਚ ਕਰਦਾ ਹਾਂ। ੨. ਅੱਖਰ ਦਾ ਵਾਧਾ ਘਾਟਾ ਹੋਣਾ, ਅਰਥ ਦਾ ਸਪੱਸ਼ਟ ਨਾ ਹੋਣਾ ਆਦਿ ਦੋਸ਼ਾਂ ਨੂੰ ਨਜ਼ਰ-ਅੰਦਾਜ਼ ਕਰਕੇ ਐ ਵਿਦਵਾਨ ਸੱਜਣੋ ! ਸਾਵਧਾਨੀ ਨਾਲ ਪੜ੍ਹਨਾ ਕਿਉਂਕਿ ਕਿਸੇ ਜਗ੍ਹਾ ਵੀ ਵਾਧ-ਘਾਟ ਹੋ ਸਕਦੀ ਹੈ ਉਹ ਨਾ ਸੋਚਣਾ ॥੪॥

ਕਵੀ ਜੀ ਕਹਿੰਦੇ ਹਨ ਕਿ ਮੈਂ ਜੋ ਲਿਖਿਆ ਹੈ ਇਸ ਵਿੱਚ ਹੋਈਆਂ ਭੁੱਲਾਂ ਵੱਲ ਧਿਆਨ ਨਾ ਦੇਂਦੇ ਹੋਏ ਦਰੁੱਸਤ ਕਰਕੇ ਪੜ੍ਹਨਾ, ਵਿਦਵਾਨ ਕਵੀ ਦੀ ਅਤੀ ਨਿਮਰਤਾ ਹੀ ਸਮਝਣੀ ਚਾਹੀਦੀ ਹੈ।

ਭਾਖਾ ਕ੍ਰਿਤ ਤੋਂ ਭਾਵ ਇਹ ਹੈ ਪਹਿਲਾਂ ਇਹ ਸੰਸਕ੍ਰਿਤ ਵਿੱਚ ਸੀ ਜੋ ਹਰੇਕ ਆਦਮੀ ਨੂੰ ਸਮਝ ਆਉਣੀ ਮੁਸ਼ਕਿਲ ਸੀ, ਉਸ ਨੂੰ ਲੋਕ-ਬੋਲੀ ਵਿੱਚ ਲਿਖਣਾ ਜਿਸ ਤੋਂ ਹਰ-ਇਕ ਨੂੰ ਸੌਖਿਆਂ ਹੀ ਸਮਝ ਆ ਜਾਵੇ। ਲੋਕ-ਬੋਲੀ ਵਿੱਚ ਕੀਤੀ ਗੱਲ ਅਣਜਾਣ ਤੋਂ ਅਣਜਾਣ ਮਨੁੱਖ ਵੀ ਸਮਝ ਜਾਂਦਾ ਹੈ ਤੇ ਉਸ ਦੀ ਰੁਚੀ ਹੋਰ ਵਧੇਰੇ ਪੜ੍ਹਨ ਵਿੱਚ ਲੱਗ ਜਾਂਦੀ ਹੈ। ਗ੍ਰੰਥ ਲੋਕਾਂ ਵਿੱਚ ਹਰਮਨ ਪਿਆਰਾ ਹੋ ਜਾਂਦਾ ਹੈ। ਇਸੇ ਕਰਕੇ ਟਕਸਾਲੀ ਵਿਦਵਾਨ ਆਪਣੇ ਵਿਦਿਆਰਥੀ ਨੂੰ ਅਰਥ ਬੋਧ ਦੇਣ ਲੱਗਿਆਂ ਸਭ ਤੋਂ ਪਹਿਲੇ ਇਸੇ ਗ੍ਰੰਥ ਨੂੰ

ਪੜ੍ਹਾਉਂਦੇ ਹਨ । ਦਸਵੇਂ ਗੁਰੂ (ਗੁਰੂ ਗੋਬਿੰਦ ਸਿੰਘ) ਜੀ ਨੇ ਆਪਣੇ ਸਿੱਖਾਂ ਨੂੰ ਜਾਣਕਾਰੀ ਦੇਣ ਵਾਸਤੇ ਕਈ-ਕੁ ਹਿੰਦੂ ਮੱਤ ਦੇ ਗ੍ਰੰਥਾਂ ਦੇ ਤਰਜਮੇਂ ਕਰਵਾਏ, ਜਿਨ੍ਹਾਂ ਵਿਚ ਸ੍ਰੀ ਮਦ ਭਾਗਵਤ, ਰਾਮਾਇਣ, ੨੪ ਅਵਤਾਰਾਂ ਦੀ ਕਥਾ ਆਦਿ ਸ਼ਾਮਿਲ ਹਨ । ਆਪ ਲਿਖਦੇ ਹਨ :

*ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥*
*ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥੨੪੯੧॥*

(ਦਸਮ ਗ੍ਰੰਥ, ਪੰਨਾ ੫੭੦)

## ਦੋਹਰਾ ॥

**ਨਉ ਘਟ ਦ੍ਵੈ ਸਤ ਮੂਲ ਬ੍ਰਿਤ ਪੰਦ੍ਰਸ ਤਿਹ ਅਧਜਾਇ ।**
**ਕੰਠ ਧਰੇ ਜੜ੍ਹਤਾ ਹਰੇ ਮੰਗਲ ਅੰਗ ਲਗਾਇ ॥੫॥**

ਪਦ ਅਰਥ : ਦ੍ਵੈ= ਦੋ । ਸਤ= (ਸੰ. ਸ਼ਤ) ਸੌ । ਮੂਲ= ਅਸਲ ਵਿੱਚ । ਬ੍ਰਿਤ= ਛੰਦ । ਪੰਦ੍ਰਸ= ਪੰਦਰਾਂ । ਤਿਹ= ਉਸ ਦੇ । ਅਧਜਾਇ= ਹਿੱਸੇ, ਭਾਗ । ਕੰਠ= ਗਲ । ਧਰੇ= ਧਾਰੇ, ਯਾਦ ਕੀਤਿਆਂ । ਜੜ੍ਹਤਾ= ਮੂਰਖਤਾ, ਨਾ-ਸਮਝੀ, ਅਨਪੜ੍ਹਤਾ । ਹਰੇ= ਨਾਸ, ਖ਼ਤਮ । ਮੰਗਲ= ਖ਼ੁਸ਼ੀਆਂ । ਅੰਗ= ਦਿਲ, ਭਾਵ ਦਿਲ ਵਿੱਚ ਵਸਾਉਣ ਨਾਲ ।

ਅਰਥ : ੧. ਦੋ ਸੌ ਵਿਚੋਂ ਨੌ ਘੱਟ ਭਾਵ ੧੯੧ ਛੰਦ ਅਤੇ ਉਸ ਦੇ ਪੰਦਰਾਂ ਭਾਗ ਹਨ । ੨. ਇਹਨਾਂ ਨੂੰ ਯਾਦ ਕਰਨ ਨਾਲ ਮੂਰਖਤਾ ਦੂਰ ਹੁੰਦੀ ਹੈ, ਦਿਲ ਵਿੱਚ ਭਾਵ ਵਸਾਉਣ ਨਾਲ ਮਾਨਸਕ ਖ਼ੁਸ਼ੀ ਪ੍ਰਾਪਤ ਹੁੰਦੀ ਹੈ ।੫।

## ਦੋਹਰਾ ॥

**ਭਾਖਾ ਸਾਰੁਕਤਾਵਲੀ ਸੂਕਤਾਵਲੀ ਮੂਲ ।**
**ਕੇਚਿਤ ਭਾਖੈਂ ਸਭਾਜਿਤ ਤ੍ਰਿਤੀ ਨਾਮ ਅਨੁਕੂਲ ॥੬॥**

ਪਦ ਅਰਥ : ਭਾਖਾ= ਭਾਸ਼ਾ, ਲੋਕ-ਬੋਲੀ ਵਿੱਚ । ਮੂਲ= ਸੰਸਕ੍ਰਿਤ ਵਿੱਚ ਪਹਿਲਾ ਨਾਮ । ਕੇਚਿਤ= ਕਈ-ਕੁ (ਵਿਦਵਾਨ) । ਭਾਖੈਂ= ਆਖਦੇ ਹਨ । ਤ੍ਰਿਤੀ= ਤਿੰਨੇ ਹੀ । ਅਨੁਕੂਲ= ਠੀਕ ਹਨ ।

ਅਰਥ : ੧. ਲੋਕ-ਬੋਲੀ ਵਿੱਚ ਇਸ ਦਾ ਨਾਮ ਸਾਰੁਕਤਾਵਲੀ ਹੈ, ਸੰਸਕ੍ਰਿਤ ਵਿੱਚ ਇਸ ਨੂੰ ਸੂਕਤਾਵਲੀ ਕਹਿੰਦੇ ਨੇ । ੨. ਕਈ-ਕੁ ਵਿਦਵਾਨ

ਇਸ ਦਾ ਨਾਮ ਸਭਾਜਿਤ ਵੀ ਕਹਿੰਦੇ ਨੇ ਤਿੰਨੇ ਹੀ ਨਾਮ ਠੀਕ ਹਨ ॥੬॥

ਅੱਗੋਂ ਕਵੀ ਜੀ ਧਰਮ ਦਾ ਬਿਆਨ ਕਰਨਗੇ :

੧ ਧਰਮ ਤੋਂ ਕੀ ਭਾਵ ਹੈ ?

੨ ਧਰਮ ਰੱਖਣ ਦਾ ਕੀ ਫਲ ਹੈ ?

੩ ਧਰਮ ਰਹਿੰਦਾ ਕਿਵੇਂ ਹੈ ?

੪ ਧਰਮ ਵਧਦਾ ਕਿਵੇਂ ਹੈ ?

੫ ਧਰਮ ਨਾਸ ਕਿਵੇਂ ਹੁੰਦਾ ਹੈ ?

## ਛਪੈ ਛੰਦ ॥

**ਧਰਮ ਸਰਬ ਸੁਖ ਖਾਨਿ, ਜਾਨੁ ਸਭ ਕੋ ਹਿਤਕਾਰੀ ।**
**ਧਰਮ ਧਰੇ ਬੁਧਿਮਾਨ, ਨਿਰੰਤਰਿ ਚੀਤ ਮਝਾਰੀ ।**
**ਧਰਮ ਸਾਂਤਿ ਸੁਖ ਹੇਤੁ, ਨਿਖਲ ਕਿਲ ਕਲਮਲ ਖੋਵਤ ।**
**ਤੀਨ ਦੇਵ ਕੇ ਦੇਸ਼, ਧਰਮ ਕਰਿ ਪ੍ਰਾਪਤਿ ਹੋਵਤ ।**
**ਦਸ ਅਸਟ ਨਰਕ ਕੁਸ਼ਟਨ ਵਿਖੇ, ਧਰਮ ਬਿਮੁਖ ਨਰ ਨੀਤ ਗਮ ।**
**ਹੈ ਧਰਮ ਸਾਰੁ ਸੰਸਾਰ ਮੈ, ਤਾਂ ਤੇ ਧਰਮੁ ਨਮਾਮਿ ਮਮ ॥੭॥**

ਪਦ ਅਰਥ : ਸਰਬ= ਸਾਰੇ । ਖਾਨਿ= ਖਾਣੀ, ਖ਼ਜ਼ਾਨਾ । ਜਾਨੁ= ਜਾਣੋ, ਸਮਝ ਲੌ । ਸਭ ਕੋ= ਸਾਰਿਆਂ ਦਾ । ਹਿਤਕਾਰੀ= ਹਿਤ ਕਰਨ ਵਾਲਾ, ਭਲਾ ਕਰਨ ਵਾਲਾ, ਮਿੱਤਰ ਸੱਜਣ । ਧਰੇ= ਧਾਰਦਾ ਹੈ, ਰੱਖਦਾ ਹੈ । ਬੁਧਿਮਾਨ= ਸਮਝਦਾਰ, ਅਕਲ ਵਾਲਾ । ਨਿਰੰਤਰਿ= ਸਦਾ, ਇਕ-ਰਸ । ਚੀਤ= ਦਿਲ । ਮਝਾਰੀ= ਵਿਚ । ਹੇਤੁ= ਕਾਰਨ, ਸਬੱਬ । ਨਿਖਲ= ਸਾਰੇ । ਕਿਲ= ਨਿਸਚੇ ਕਰਕੇ, ਯਕੀਨਨ । ਕਲਮਲ= ਪਾਪ । ਖੋਵਤ= ਖੋਂਹਦਾ, ਨਾਸ ਕਰਦਾ ਹੈ । ਤੀਨ ਦੇਵ ਕੇ ਦੇਸ਼= ਤਿੰਨਾਂ ਦੇਵਤਿਆਂ ਦੇ ਦੇਸ਼ ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ । ਹੋਵਤ= ਹੁੰਦੇ ਹਨ । ਦਸ= ੧੦ । ਅਸਟ= ੮ (ਅੱਠ) । ੧੦+੮= ੧੮, ਅਠਾਰਾਂ । ਬਿਮੁਖ= ਉਲਟ । ਨੀਤ= ਰੋਜ਼ । ਗਮ= ਚਲਦਾ ਹੈ । ਸਾਰੁ= ਸ੍ਰੇਸ਼ਟ, ਉੱਤਮ । ਮੈ= ਵਿੱਚ । ਤਾਂ ਤੇ= ਇਸ ਵਾਸਤੇ । ਨਮਾਮਿ= ਨਮਸਕਾਰ । ਮਮ= ਮੇਰੀ ।

ਅਰਥ : ੧. ਧਰਮ, ਸਾਰੇ ਸੁਖਾਂ ਦਾ ਭੰਡਾਰ ਹੈ, ਸਮਝੋ (ਧਰਮ ਹੀ), ਸਾਰਿਆਂ ਦਾ ਭਲਾ ਕਰਨ ਵਾਲਾ ਮਿੱਤਰ ਹੈ। ੨. ਅਕਲ ਵਾਲਾ (ਮਨੁੱਖ) ਲਗਾਤਾਰ ਦਿਲ ਵਿੱਚ ਧਰਮ ਦੀ ਭਾਵਨਾ ਰੱਖਦਾ ਹੈ। ੩. ਧਰਮ ਹੀ ਸ਼ਾਂਤੀ ਅਤੇ ਸੁਖਾਂ ਦਾ ਕਾਰਨ ਹੈ (ਧਰਮ ਕਰ ਕੇ ਹੀ) ਯਕੀਨਨ ਸਾਰੇ ਪਾਪ ਦੂਰ ਹੁੰਦੇ ਹਨ। ੪. ਧਰਮ ਰੱਖਣ ਕਰਕੇ ਹੀ ਤਿੰਨਾਂ ਦੇਵਤਿਆਂ ਦੇ ਦੇਸ਼ ਮਿਲਦੇ ਹਨ। ੫. ਧਰਮ ਤੋਂ ਉਲਟ ਹੋਣ ਕਰਕੇ ਅਠਾਰਾਂ ਤਰ੍ਹਾਂ ਦੇ ਨਰਕਾਂ ਵਿੱਚ ਜਾਣਾ ਪੈਂਦਾ ਹੈ (ਦੁੱਖ ਆਦਿ ਸਜ਼ਾਵਾਂ ਭੋਗਣ ਵਾਸਤੇ)। ੬. ਧਰਮ (ਰੱਖਣਾ ਹੀ) ਦੁਨੀਆਂ ਵਿੱਚ ਸ੍ਰੇਸ਼ਟ ਹੈ, ਇਸ ਕਰਕੇ ਮੈਂ ਧਰਮ ਨੂੰ ਨਮਸਕਾਰ ਕਰਦਾ ਹਾਂ ॥੭॥

ਹਰਦਿਆਲ ਕਵੀ ਜੀ ਨੇ ਗ੍ਰੰਥ ਦੇ ਸ਼ੁਭਾਰੰਭ ਵਿੱਚ ਧਰਮ ਦੀ ਗੱਲ ਕੀਤੀ ਹੈ। ਧਰਮ ਧਾਰੋ, ਧਰਮ ਸਾਰੇ ਸੁਖਾਂ ਦਾ ਮੂਲ ਹੈ, ਸਮਝਦਾਰ ਮਨੁੱਖ ਧਰਮ ਧਾਰਦਾ ਹੈ, ਧਰਮ ਨਾਲ ਪਾਪ ਦੂਰ ਹੁੰਦੇ ਹਨ, ਤਿੰਨਾਂ ਦੇਵਤਿਆਂ ਦੇ ਲੋਕਾਂ ਵਿੱਚ ਵਾਸਾ ਹੁੰਦਾ ਹੈ। ਧਰਮ ਤੋਂ ਟੁੱਟੇ ਮਨੁੱਖ ਨੂੰ ਅਠਾਰਾਂ ਪ੍ਰਕਾਰ ਦਾ ਕੋਹੜ ਹੁੰਦਾ ਹੈ, ਇਹ ਡਰ ਇਸ ਲਈ ਦਿੱਤਾ ਗਿਆ ਹੈ ਤਾਂ ਕਿ ਧਰਮ ਦੀ ਭਾਵਨਾ ਬਣੀ ਰਵੇ।

ਅਸਲ ਵਿੱਚ ਧਰਮ ਕੀ ਚੀਜ਼ ਹੈ ?

ਉੱਤਰ : ਧਰਮ ਇਕ ਨਿਯਮ ਹੈ, ਫ਼ਰਜ਼ ਹੈ, ਇਕ ਜ਼ੁੰਮੇਵਾਰੀ ਹੈ। ਗੁਰਬਾਣੀ ਵਿੱਚ ਬਿਆਨ ਹੈ ਕਿ ਸਾਰਿਆਂ ਤੋਂ ਵੱਡਾ ਧਰਮ ਇਹ ਹੈ ਕਿ ਮਨੁੱਖ ਨੇ ਜੋ ਵੀ ਕੰਮ ਕਰਨਾ ਹੈ, ਉਹ ਨੇਕ ਕੰਮ ਕਰਨਾ ਹੈ ਵਿਕਾਰਾਂ ਤੋਂ ਰਹਿਤ ਕਰਨਾ ਹੈ।

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥*
*(ਅੰਗ ੨੬੬)*

ਆਪਣੇ ਆਪੇ ਦੀ ਜਾਣਕਾਰੀ ਰੱਖਣੀ, ਰੱਬ ਦੀ ਯਾਦ ਹਰ ਸਮੇਂ ਦਿਲ ਵਿੱਚ ਕਾਇਮ ਰੱਖਣੀ ਹੈ, ਉਸ ਨੂੰ ਹਰ ਵੇਲੇ ਚੇਤੇ ਕਰਨਾ ਹੈ। ਜਿਥੇ ਅਸੀਂ ਧਰਮੀ ਬਣਨਾ ਹੈ, ਧਾਰਮਕ ਫ਼ਰਜ਼ ਨਿਭਾਉਣੇ ਹਨ, ਉਥੇ ਅਸੀਂ ਕਰਮ ਵੀ ਸਾਫ਼ ਕਰਨੇ ਹਨ। ਸਾਰਿਆਂ ਵਿੱਚ ਰੱਬੀ-ਜੋਤ ਦੀ ਪਹਿਚਾਨ ਕਰਨੀ ਹੈ, ਕਿਸੇ ਦਾ ਦਿਲ ਨਹੀਂ ਦੁਖਾਉਣਾ, ਮਨੁੱਖਤਾ ਨਾਲ ਪਿਆਰ ਕਰਨਾ ਹੈ, ਮਨੁੱਖਤਾ ਨੂੰ ਸਤਿਕਾਰਨਾ ਹੈ।

**ਚੌਪਈ ॥**

**ਆਨ ਸੁਹਿਰਦ ਨ ਧਰਮ ਬਿਨਾਂ ਜਨ ।**
**ਸੰਤ ਜਨਾ ਕੋ ਸਹੀ ਧਰਮ ਧਨੁ ।**
**ਧਰਮ ਧਰੋਂ ਮੈਂ ਨਿਤ ਚਿਤ ਅੰਤਰਿ ।**
**ਮੁਝੇ ਪਾਲ ਹੇ ਧਰਮ! ਨਿਰੰਤਰਿ ॥੮॥**

**ਪਦ ਅਰਥ :** ਆਨ= ਹੋਰ, ਦੂਜਾ। ਸੁਹਿਰਦ= ਪਿਆਰਾ, ਮਿੱਤਰ । ਜਨ= ਮਨੁੱਖ ਦਾ। ਸੰਤ ਜਨ= ਧਰਮੀ ਬੰਦੇ। ਕੋ= ਦਾ। ਸਹੀ= ਅਸਲੀ, ਸੱਚਾ। ਧਨੁ= ਦੌਲਤ। ਧਰੋਂ= ਧਾਰਦਾ ਹਾਂ। ਨਿਤ= ਰੋਜ਼। ਅੰਤਰਿ= ਵਿੱਚ। ਮੁਝੇ= ਮੈਨੂੰ। ਪਾਲ= ਪਰਵਰਸ਼ ਕਰ, ਰੱਖਿਆ ਕਰ । ਨਿਰੰਤਰਿ= ਲਗਾਤਾਰ ਇਕ-ਰਸ।

**ਅਰਥ :** ੧. ਮਨੁੱਖ ਦਾ ਧਰਮ ਤੋਂ ਬਿਨਾਂ ਹੋਰ (ਕੋਈ) ਮਿੱਤਰ ਨਹੀਂ ਹੈ। ੨. ਭਜਨ-ਬੰਦਗੀ ਵਾਲੇ ਬੰਦਿਆਂ ਦਾ ਅਸਲੀ ਧਨ, ਧਰਮ ਹੀ ਹੈ। ੩. (ਇਸ ਕਰ ਕੇ) ਮੈਂ ਰੋਜ਼ ਧਰਮ (ਧਾਰਮਕ ਵਿਚਾਰਾਂ) ਨੂੰ ਦਿਲ ਵਿੱਚ ਧਾਰਦਾ ਹਾਂ। ੪. ਐ ਧਰਮ! ਤੂੰ ਮੇਰੀ ਲਗਾਤਾਰ ਪਾਲਣਾ ਕੁਰ (ਰੱਖਿਆ ਕਰ)॥੮॥

**ਅਰਥਾਤ :** ਸੁਜਾਨ ਪੰਡਿਤ ਹਰਦਿਆਲ ਜੀ ਖ਼ੁਦ ਧਰਮੀ ਬੰਦੇ ਹਨ, ਇਸ ਲਈ ਇਹਨਾਂ ਦਾ ਪੱਕਾ ਖ਼ਿਆਲ ਹੈ ਕਿ ਧਰਮ ਤੋਂ ਬਿਨਾਂ ਮਨੁੱਖ ਦਾ ਕੋਈ ਮੱਦਦਗਾਰ ਨਹੀਂ ਹੋ ਸਕਦਾ, ਜਿਥੇ ਕਿਤੇ ਧਰਮ ਹੀ ਇਨਸਾਨ ਦਾ ਰਾਖਾ ਹੈ, ਇਸ ਕਰ ਕੇ ਕਹਿੰਦੇ ਹਨ ਕਿ ਐ ਧਰਮ! ਤੂੰ ਮੇਰੀ ਸਾਂਭ-ਸੰਭਾਲ ਕਰ।

**ਧਰਮ ਕੀ ਹੈ ?**

ਇਹ ਇਕ ਬੜਾ ਵੱਡਾ ਨੁਕਤਾ ਹੈ। ਹਰੇਕ ਬੰਦਾ ਧਰਮ ਦੀ ਰੱਟ ਲਾਈ ਜਾਂਦਾ ਹੈ।

—ਗਲ ਵਿੱਚ ਮਾਲਾ ਪਾਉਣੀ ਕੀ ਧਰਮ ਹੈ ?

—ਮੱਥੇ ਆਦਿ 'ਤੇ ਬਾਰਾਂ ਟਿੱਕੇ ਲਾ ਲੈਣੇ, ਕੀ ਧਰਮ ਹੈ ?

—ਘਰ-ਬਾਰ ਤਿਆਗ ਕੇ ਜੰਗਲਾਂ ਵਿੱਚ ਤੁਰ ਜਾਣਾ, ਕੀ ਧਰਮ ਹੈ ?

—ਸੰਸਾਰਕ ਜ਼ੁੰਮੇਵਾਰੀਆਂ ਤੋਂ ਭੱਜ ਜਾਣਾ, ਕੀ ਧਰਮ ਹੈ ?

—ਸਿਰਫ਼ ਧਾਰਮਿਕ ਬਾਣਾ ਧਾਰਨ ਕਰ ਲੈਣਾ, ਕੀ ਧਰਮ ਹੈ ?

ਇਸ ਦਾ ਉੱਤਰ ਨਾਂਹ ਵਿੱਚ ਹੀ ਆਵੇਗਾ।

'ਧਰਮ' ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦੇ ਅਰਥ ਹਨ ਧਾਰਨ ਕਰਨ ਵਾਲਾ, ਉਹ ਵਸਤੂ ਜਿਸਦੇ ਆਸਰੇ ਇਹ ਸਾਰਾ ਵਿਸ਼ਵ ਹੈ। ਧਰਮ ਉਹ ਪਵਿੱਤ੍ਰ ਨਿਯਮ ਹੈ ਜਿਸ ਦੇ ਆਸਰੇ "ਸਭ ਕਲ ਉਧਰੀ ਇਕ ਨਾਮ ਧਰਮ।"

ਭਾਵ ਧਰਮ ਦੇ ਨਾਲ ਮਨੁੱਖ ਦੀ ਕੇਵਲ ਆਪਣੀ ਕਲਿਆਣ ਹੀ ਨਹੀਂ ਹੁੰਦੀ ਕੁਲ ਦਾ ਵੀ ਉਧਾਰ ਹੁੰਦਾ ਹੈ।

੨. ਧਰਮ—ਮਜ਼੍ਹਬ, ਦੀਨ, ਮੱਤ, ਪੁੰਨ ਅਤੇ ਨੇਕੀ ਨੂੰ ਵੀ ਕਹਿੰਦੇ ਹਨ।
੩. ਕਿਸੇ ਜਾਤੀ ਦੇ ਰਸਮੋ-ਰਿਵਾਜ਼, ਕੁਲ ਅਥਵਾ ਦੇਸ਼ ਦੀ ਰਹੁ ਰੀਤੀ ਨੂੰ ਵੀ ਧਰਮ ਕਿਹਾ ਗਿਆ ਹੈ। *(ਗਿਆਨੀ ਪਰਤਾਪ ਸਿੰਘ ਗੁਰਮਤਿ ਫ਼ਿਲਾਸਫ਼ੀ)*

ਭਾਵ ਸਾਰੇ ਧਰਮਾਂ ਵਿੱਚੋਂ ਸ੍ਰੇਸ਼ਟ ਧਰਮ ਹੈ—ਆਤਮਿਕ ਉਨਤੀ ਤੇ ਸ਼ਾਂਤੀ ਲਈ ਵਾਹਿਗੁਰੂ ਦਾ ਨਾਮ ਜਪਣਾ। ਸਮਾਜ ਅਤੇ ਮਨੁੱਖ ਮਾਤਰ ਦੇ ਭਲੇ ਲਈ ਨਿਰਮਲ ਕਰਮ ਕਰਨੇ। ਇਸ ਅਨੁਸਾਰ ਧਰਮ ਕੇਵਲ ਪ੍ਰਲੌਕਿਕ ਸੁਖ ਦਾ ਸਾਧਨ ਨਹੀਂ ਰਹਿ ਜਾਂਦਾ। ਬਲਕਿ ਜੀਵਨ ਨੂੰ ਸੁਖੀ ਤੇ ਸਫਲ ਬਨਾਉਣ ਅਤੇ ਸੰਸਾਰਕ ਉੱਨਤੀ ਲਈ ਸਹਾਇਕ ਬਣ ਜਾਂਦਾ ਹੈ।

ਕਰਮ-ਕਾਂਡ ਦੇ ਕੀਤਿਆਂ ਹਉਮੈ ਪੈਦਾ ਹੁੰਦੀ ਹੈ, ਧਰਮ ਨੂੰ ਸੁਭਾਵਕ ਜਾਂ ਸਮਾਜਕ ਦੱਸਣ ਨਾਲ ਜੋ ਤਰੁੱਟੀਆਂ ਰਹਿ ਜਾਂਦੀਆਂ ਹਨ, ਬੁੱਧ ਦੇ ਸ਼ੂਨਵਾਦ ਜਾਂ ਨਾਸਤਕ ਪੁਣੇ ਨਾਲ ਜੀਵਨ ਆਤਮਿਕ-ਰਸ ਤੇ ਉੱਚੀ ਟੇਕ ਤੋਂ ਮਹਿਰੂਮ ਹੋ ਜਾਂਦਾ ਹੈ, ਇਹ ਸਾਰੀਆਂ ਕਮੀਆਂ ਪੂਰੀਆਂ ਹੋ ਜਾਂਦੀਆਂ ਹਨ। ਅਜਿਹੇ ਧਰਮ ਨੂੰ ਧਾਰਨ ਕਰਨ ਨਾਲ, ਮਨੁੱਖਾ ਜੀਵਨ ਦੀ ਹਰ ਪਹਿਲੂ ਤੋਂ ਉਸਾਰੀ ਹੁੰਦੀ ਹੈ। ਸਤਿਗੁਰੂ ਜੀ ਦਾ ਫ਼ੁਰਮਾਨ ਹੈ :

*ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥*
*ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ ॥*

*(ਸਹਸਕ੍ਰਿਤੀ, ਅੰਗ ੧੩੫੪)*

ਧਰਮ ਕਰਮ ਵੇਲੇ ਢਿਲ ਨਾ ਕਰੋ, ਪਾਪ ਕਰਨ ਵਕਤ ਬੇਸ਼ੱਕ ਦੇਰ ਹੋ ਜਾਵੇ। ਨਾਮ ਨੂੰ ਪੱਕਿਆਂ ਕਰਨਾ, ਲਾਲਚ ਦਾ ਤਿਆਗ ਕਰਨਾ, ਸੰਤਾਂ ਭਗਤਾਂ ਦੀ ਸੰਗਤ ਕਰਨੀ, ਇਹ ਸਭ ਧਰਮ ਪ੍ਰਾਪਤੀ ਦੇ ਚਿੰਨ੍ਹ ਹਨ। ਧਰਮ ਉਹ ਪਵਿੱਤਰ ਨਿਯਮ ਹੈ ਜੋ ਸਾਡੇ ਜੀਵਨ ਨੂੰ ਬਣਾਉਂਦਾ ਹੈ, ਕਾਇਮ ਰੱਖਦਾ ਹੈ ਅਤੇ ਉਸ ਦੀ ਮੁੜ ਉਸਾਰੀ ਕਰਦਾ ਹੈ।

ਕਵੀ ਕਪੂਰ ਦੇ ਕਥਨ ਅਨੁਸਾਰ :

"ਐ ਮਜ਼ਬ ! ਪਤਾ ਨਹੀਂ ਤੇਰੇ ਵਿੱਚ ਕੀ ਖ਼ਜ਼ਾਨਾ ਭਰਿਆ ਪਿਆ ਹੈ, ਜੋ ਸਾਰੇ ਜਹਾਨ ਦੀ ਦੌਲਤ ਨਾਲੋਂ ਵੀ ਕੀਮਤੀ ਹੈ।"

ਪੱਛਮੀ ਵਿਦਵਾਨਾਂ ਦਾ ਖ਼ਿਆਲ ਹੈ : ਵਹਿਮ, ਭਰਮ ਤੇ ਪਖੰਡ ਦਾ ਨਾਂ ਧਰਮ ਨਹੀਂ ਹੈ।

ਸੱਚਾਈ ਨਾਲ ਪਿਆਰ ਕਰਨਾ, ਬੀਮਾਰਾਂ ਦੀ ਸੇਵਾ ਕਰਨੀ, ਕਮਜ਼ੋਰਾਂ ਦੀ ਮੱਦਦ ਕਰਨੀ, ਸੁਤੰਤਰਤਾ ਵਿੱਚ ਪਿਆਰ ਕਰਨਾ, ਹਰੇਕ ਤਰ੍ਹਾਂ ਦੀ ਗ਼ੁਲਾਮੀ ਦੇ ਵਿਰੁੱਧ ਡੱਟਣਾ, ਦਲੇਰੀ ਤੇ ਸਾਹਸ ਨੂੰ ਬੁਲੰਦ ਕਰਨਾ, ਕੱਟੜਪੁਣੇ ਨੂੰ ਘਟਾਉਣਾ, ਮਨੁੱਖਤਾ ਦੇ ਭਲੇ ਲਈ ਉੱਦਮਸ਼ੀਲ ਹੋਣ ਦਾ ਨਾਮ ਹੀ ਧਰਮ ਹੈ।

**ਦੋਹਰਾ ॥**

**ਅਥ ਪ੍ਰਿਥਮੇ ਦਸ ਛੰਦ ਕਰਿ ਵਰਨੋਂ ਧਰਮ ਮਨਾਕ ।**
**ਧਰਮ ਸੂਰੂਪ ਨਮਿਤਿ ਬ੍ਰਿਧਿ ਇਸਥਿਤਿ ਨਸ਼ਟ ਵਿਪਾਕ ॥੯॥**

**ਪਦ ਅਰਥ** : ਅਥ= ਅਬ, ਹੁਣ। ਪ੍ਰਿਥਮੇ= ਪਹਿਲੇ ਅਧਿਆਇ ਵਿੱਚ। ਕਰਿ= ਕਰ ਕੇ। ਵਰਨੋਂ= ਵਰਣਨ ਕਰਾਂਗਾ। ਮਨਾਕ= ਥੋੜ੍ਹਾ ਜਿੰਨਾ। ਸੂਰੂਪ= ਧਰਮ ਦਾ ਰੂਪ ਪਹਿਚਾਣ, ਰੰਗ। ਨਮਿੱਤ= ਕਾਰਨ, ਸਬੱਬ। ਬ੍ਰਿਧਿ= ਵਧਣਾ। ਨਸ਼ਟ= ਨਾਸ, ਖ਼ਤਮ। ਇਸਥਿਤਿ= ਟਿਕਾਅ। ਵਿਪਾਕ= ਫਲ, ਫ਼ਾਇਦਾ, ਨਫ਼ਾ।

**ਅਰਥ** : ੧. ਹੁਣ ਪਹਿਲੇ ਅਧਿਆਇ ਵਿੱਚ ਦਸਾਂ ਛੰਦਾਂ 'ਚ ਥੋੜ੍ਹਾ ਜਿੰਨਾਂ ਧਰਮ ਦਾ ਬਿਆਨ ਕਰਾਂਗਾ। ੨. ਧਰਮ ਦੀ ਪਹਿਚਾਣ ਕੀ ਹੈ ? ਧਰਮ ਦਾ ਕਾਰਣ ਕੀ ਹੈ ? ਧਰਮ ਵਧਦਾ ਕਿਵੇਂ ਹੈ ? ਧਰਮ ਦੀ ਸਥਾਈ ਕਿਵੇਂ ਹੁੰਦੀ ਹੈ ? ਧਰਮ ਨਾਸ ਕਿਵੇਂ ਹੁੰਦਾ ਹੈ ? ਧਰਮ ਰੱਖਣ ਨਾਲ ਫਲ ਕੀ ਮਿਲਦਾ ਹੈ ? ॥੯॥

ਇਸ ਦੋਹਰੇ ਵਿੱਚ ਧਰਮੀ ਬੰਦੇ ਦੀ ਪਹਿਚਾਣ ਦਸਦੇ ਹਨ—

**ਦੋਹਰੇ ॥**

**ਖਿਮਾ ਅਹਿੰਸਾ ਦਯਾ ਮ੍ਰਿਦੁ ਸਤ ਬਚਨ ਤਪ ਦਾਨ ।**
**ਸ਼ੀਲ ਸੌਚ ਤ੍ਰਿਸਨਾ ਬਿਨਾ ਧਰਮ ਲਿੰਗ ਦਸ ਜਾਨ ॥੧੦॥**

**ਪਦ ਅਰਥ :** ਖਿਮਾ= ਮੁਆਫ਼ ਕਰਨਾ, ਦੂਸਰੇ ਦੀ ਵਧੀਕੀ ਨੂੰ ਨਜ਼ਰ-ਅੰਦਾਜ਼ ਕਰਕੇ ਤਾਕਤ ਹੁੰਦਿਆਂ ਹੋਇਆਂ ਵੀ ਕੁਝ ਨਾ ਕਹਿਣਾ। ਅਹਿੰਸਾ= ਹਰੇਕ ਤਰ੍ਹਾਂ ਦੀ ਹਿੰਸਾ ਤੋਂ ਬਚਣਾ। ਦਯਾ= ਤਰਸ, ਦਿਆਲੂ। ਮ੍ਰਿਦੁ= ਮਿੱਠਾ ਬੋਲਣਾ। ਸਤ= ਸੱਚੇ। ਬਚਨ= ਬੋਲ। ਤਪ= ਤਪੱਸ੍ਵੀ। ਦਾਨ= ਦਾਨੀ ਹੋਣਾ। ਸੀਲ= ਸ਼ਾਂਤਿ ਸੁਭਾਅ, ਜਤ ਸੱਤ ਕਾਇਮ ਰੱਖਣਾ। ਸੌਚ= ਪਵਿੱਤਰਤਾ, ਸਫ਼ਾਈ, ਸ਼ੁੱਧੀ ਮਨ, ਬਾਣੀ, ਸਰੀਰ ਦੀ। ਤ੍ਰਿਸਨਾ= ਲਾਲਚ। ਤ੍ਰਿਸਨਾ ਬਿਨਾ= ਲਾਲਚ ਤੋਂ ਬਿਨਾਂ ਅਰਥਾਤ ਸੰਤੋਖੀ। ਧਰਮ ਲਿੰਗ= ਧਰਮ ਦੇ ਚਿੰਨ੍ਹ, ਧਰਮ ਦੀਆਂ ਨਿਸ਼ਾਨੀਆਂ। ਜਾਨ= ਜਾਣੋ।

**ਅਰਥ :** ੧. ਦੂਜੇ ਦੀ ਵਧੀਕੀ ਦਾ ਬਦਲਾ ਨਾ ਲੈਂਦਿਆਂ ਮੁਆਫ਼ ਕਰ ਦੇਣ ਵਾਲਾ, ਹਰੇਕ ਤਰ੍ਹਾਂ ਦੇ ਪਾਪ ਤੋਂ ਮੁਕਤ, ਦਿਲ ਦਾ ਦਿਆਲੂ, ਨਰਮ ਸੁਭਾਵ ਵਾਲਾ, ਸੱਚ ਬੋਲਣ ਵਾਲਾ, ਤਪੱਸ੍ਵੀ ਤੇ ਦਾਨੀ। ੨. ਬੜੇ ਹੌਂਸਲੇ ਵਾਲਾ, ਪਵਿੱਤਰਤਾ ਰੱਖਣ ਵਾਲਾ, ਲਾਲਚ ਤੋਂ ਬਿਨਾਂ ਜੋ ਮਨੁੱਖ ਹੈ ਮਾਨੋਂ ਇਹ ਉਸ ਵਿੱਚ ਧਰਮ ਦੇ ਦਸ ਚਿੰਨ੍ਹ ਹਨ ॥੧੦॥

## ਚੌਪਈ ॥

**ਉਪਜੈ ਧਰਮ ਵਾਕ ਸਤਿ ਕਰਿ ਅਤਿ।**
**ਦਯਾ ਦਾਨ ਕਰਿ ਧਰਮ ਵਧੈ ਨਿਤ।**
**ਇਸਥਿਤਿ ਧਰਮ ਖਿਮਾ ਕੇ ਸੰਗਾ।**
**ਧਰਮ ਕ੍ਰੋਧ ਕਰਿ ਹੋਤ ਵਿਭੰਗਾ ॥੧੧॥**

**ਪਦ ਅਰਥ :** ਉਪਜੈ= ਪੈਦਾ ਹੁੰਦਾ। ਵਾਕ=ਬਚਨ। ਸਤਿ= ਸੱਚੇ। ਕਰਿ= ਕਰ ਕੇ। ਅਤਿ= ਬਹੁਤ ਹੀ। ਵਧੈ= ਵਧਦਾ, ਪ੍ਰਫੁੱਲਤ ਹੁੰਦਾ ਹੈ। ਇਸਥਿਤਿ= ਟਿਕਦਾ ਹੈ। ਸੰਗਾ= ਨਾਲ। ਦਯਾ= ਤਰਸ ਕਰਨ ਨਾਲ। ਕ੍ਰੋਧ= ਗੁੱਸਾ। ਹੋਤ= ਹੁੰਦਾ। ਵਿਭੰਗਾ= ਨਾਸ, ਖ਼ਤਮ।

**ਅਰਥ :** ੧. ਬਹੁਤ ਹੀ ਸੱਚੇ ਬਚਨ ਬੋਲਣ ਨਾਲ ਧਰਮ ਪੈਦਾ ਹੁੰਦਾ ਹੈ। ੨. (ਗਰੀਬ, ਮਜ਼ਲੂਮ, ਬਜ਼ੁਰਗ, ਬੇਜ਼ੁਬਾਨ 'ਤੇ) ਤਰਸ ਕਰਨ ਨਾਲ ਧਰਮ ਰੋਜ਼ ਵਧਦਾ ਹੈ। ੩. (ਕਿਸੇ ਕਮਜ਼ੋਰ ਤੋਂ ਹੋਈ ਨਿਰਾਦਰੀ [ਅਪਮਾਨ] ਦਾ ਬਦਲਾ ਨਾ ਲੈਣਾ ਤੇ ਉਸਨੂੰ) ਛਿਮਾ ਕਰ ਦੇਣ ਨਾਲ ਧਰਮ ਦੀ ਸਥਾਈ

ਹੁੰਦੀ ਹੈ। ੪. (ਧਾਰਮਕ ਕੰਮ ਕਰਦਿਆਂ ਬਿਨਾਂ ਵਜ੍ਹਾ) ਗੁੱਸਾ ਕਰਨ ਨਾਲ ਧਰਮ (ਦਿਲ ਵਿੱਚੋਂ ਖ਼ਤਮ ਹੋ ਜਾਂਦਾ ਹੈ)॥੧੧॥

**ਧਰਮ ਰੱਖਣ ਨਾਲ ਕੀ ਫਲ ਮਿਲਦਾ—**

## ਦੋਹਰਾ॥

**[੧]ਸੁਭ ਕੁਲ ਜਨਮ, [੨]ਸਰੂਪ ਤਨ, [੩]ਭੂਪ, [੪]ਭੋਗ, [੫]ਆਪੱਤ।**
**[੬]ਪੰਡਿਤ, [੭]ਦੇਹ ਅਰੋਗ ਪੁਨਿ ਧਰਮ ਜਾਨ ਫਲ ਸੱਤ॥੧੨॥**

**ਪਦ ਅਰਥ :** ਸੁਭ ਕੁਲ= ਚੰਗੀ ਖ਼ਾਨਦਾਨੀ ਵਿੱਚ ਜੰਮਣਾ। ਸਰੂਪ ਤਨ= ਸੁੰਦਰ ਸਰੀਰ, ਸਰੀਰਕ ਫੱਬਤ ਹੋਣੀ। ਭੂਪ= ਰਾਜਾ। ਭੋਗ= ਪਦਾਰਥ। ਆਪੱਤ= ਯਥਾਰਥ ਵਕਤਾ, ਸੱਚ ਦਾ ਬੁਲਾਰਾ। ਮਨ ਪਸੰਦ ਵਸਤੂ ਪ੍ਰਾਪਤ ਹੋਣੀ। ਪੰਡਿਤ= ਵਿਦਵਾਨ। ਦੇਹ ਅਰੋਗ= ਸਰੀਰ ਬੀਮਾਰੀ ਰਹਿਤ। ਪੁਨਿ= ਫੇਰ। ਜਾਨ= ਜਾਣੋ। ਫਲ ਸੱਤ= ੭ ਫਲ।

**ਅਰਥ :** ੧. ਚੰਗੀ ਖ਼ਾਨਦਾਨੀ ਵਿੱਚ ਜਨਮ ਮਿਲਣਾ, ਸਰੀਰਕ ਸੁੰਦਰਤਾ (ਸਰੀਰ ਦੀ ਫੱਬਤ ਹੋਣੀ), ਰਾਜਾ ਬਣਨਾ, (ਮਨ ਚਾਹੇ) ਪਦਾਰਥਾਂ ਦੀ ਪ੍ਰਾਪਤੀ ਹੋਣੀ (ਜਾਂ ਯਥਾਰਥ ਵਕਤਾ ਹੋਣਾ)। ੨. ਵਿਦਵਤਾ ਹਾਸਲ ਹੋਣੀ (ਵਿਦਵਾਨ ਹੋਣਾ), ਸਰੀਰ ਅਰੋਗ ਹੋਣਾ ਇਹ ੭ ਧਰਮ ਦੇ ਫਲ ਹਨ॥੧੨॥*

**ਪ੍ਰਸ਼ਨ :** ਫੇਰ ਜੀ, ਮਨੁੱਖ ਨੂੰ ਕੀ ਕਰਨਾ ਚਾਹੀਦਾ ਹੈ? ਉੱਤਰ :

## ਚੌਪਈ॥

**ਧਰਮ ਪ੍ਰੀਤਿ ਨਿਤ ਬੇਦ ਬੀਚਾਰੇ।**
**ਉੱਤਮ ਦਾਨ ਸੁਭਾਵ ਜੁ ਧਾਰੇ।**
**ਇੰਦ੍ਰਜ ਅਰਥ ਵਿਰਾਗਹ ਮਨ ਜਿਹ।**

---

* *ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :*

*ਪੂਰਬ ਜਨਮ ਦਾਨ ਜਿਨ ਕੀਨੇ। ਤਨ ਧਰਿ ਤਿਨਹੁਂ ਪਦਾਰਥ ਲੀਨੇ।*
*ਦੇਹ ਅਰੋਗ ਸੁਸ਼ੀਲਾ ਨਾਰੀ। ਪੁੱਤ੍ਰ ਉਪੰਨਹਿ ਆਇਸੁਕਾਰੀ॥੨੪॥*
*ਪਸੁ ਮਹਿਖੀ ਧੇਨੂ ਸਮੁਦਾਏ। ਦਰਬ ਅੰਨ ਸਭਿ ਸੁਖ ਜੁਤ ਪਾਏ।*
*ਫਲ ਪੂਰਬਲੇ ਪੁੰਨਨਿ ਕੇਰਾ। ਜਨਮ ਧਾਰਿ ਭੋਗਹਿਂ ਇਸ ਬੇਰਾ॥੨੫॥*

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ਼ਿ ੩, ਅੰਸੂ ੫੨)*

**ਜਿਹ ਇਹ ਪ੍ਰਾਪਤਿ ਸਫਲ ਜਨਮੁ ਤਿਹ ॥੧੩॥**

**ਪਦ ਅਰਥ :** ਬੇਦ= (ਹਿੰਦੂ ਮੱਤ ਦੇ ਧਰਮ ਪੁਸਤਕ ਜੋ ਗਿਣਤੀ ਵਿੱਚ ਚਾਰ ਹਨ) ਰਿਗ, ਯਜੁਰ, ਸਾਮ ਤੇ ਅਥਰਵ। ਨਿਤ= ਰੋਜ਼ਾਨਾ। ਜੁ= ਜਿਹੜਾ। ਇੰਦ੍ਰਜ= ਪੰਜ ਕਰਮ ਇੰਦਰੇ ਤੇ ਪੰਜ ਗਿਆਨ ਇੰਦ੍ਰੇ। ਅਰਥ= ਪਦਾਰਥ, ਦੁਨਿਆਵੀ ਸਾਜੋ ਸਾਮਾਨ, ਜ਼ਿੰਦਗੀ ਦੇ ਸੁਖ ਆਰਾਮ ਦਾ ਸਮਾਨ। ਵਿਰਾਗਹ= ਉਪ੍ਰਾਮਤਾ, ਉਦਾਸੀ, ਨਫ਼ਰਤ। ਜਿਹ= ਜਿਸ ਨੂੰ ਇਹ ਪ੍ਰਾਪਤਿ= ਇਹ ਮਿਲ ਜਾਣ। ਸਫਲ= ਕਿਰਤਾਰਥ। ਤਿਹ= ਉਸ ਦਾ।

**ਅਰਥ :** ੧. ਜੋ ਰੋਜ਼ ਧਰਮ ਪੁਸਤਕਾਂ ਦਾ ਵਿਚਾਰ ਕਰਦਾ ਅਤੇ ਧਾਰਮਕ ਰੁਚੀ ਰੱਖਦਾ ਹੈ। ੨. ਜਿਸ ਦਾ ਚੰਗਾ ਸੋਹਣਾ ਦਾਨੀ ਸੁਭਾਵ ਹੈ। ੩. ਜਿਸ ਦੇ ਮਨ ਅਤੇ (ਕਰਮ ਤੇ ਗਿਆਨ) ਇੰਦ੍ਰੇ ਮਾੜੇ ਪਾਸੇ ਤੋਂ ਮੁੜ ਗਏ ਹਨ (ਉਪ੍ਰਾਮ ਹੋ ਗਏ ਹਨ)। ੪. ਜਿਸ ਨੂੰ ਉੱਪਰ ਆਖੇ ਐਹੋ ਜਿਹੇ ਸ਼ੁਭ ਗੁਣ ਮਿਲ ਗਏ ਹਨ ਉਸ ਦਾ ਮਨੁੱਖਾ ਜਨਮ ਕਿਰਤਾਰਥ ਹੈ ॥੧੩॥

**ਧਰਮ ਤੋਂ ਬਿਨਾਂ ਇੰਜ ਭੈੜਾ ਹੈ—**

**ਦੋਹਰਾ ॥**

**ਇੰਦ ਬਿਨਾਂ ਜਿਉਂ ਮੰਦ ਨਿਸ ਮੰਦ ਕੰਜ ਬਿਨੁ ਤਾਲ।**
**ਜੀਵ ਮੰਦ ਤਿਉਂ ਧਰਮ ਬਿਨੁ ਤਾਂ ਤੇ ਧਰਮ ਨ ਟਾਲ ॥੧੪॥**

**ਪਦ ਅਰਥ :** ਇੰਦ= ਚੰਦਰਮਾ। ਜਿਉਂ= ਜਿਵੇਂ। ਨਿਸ= ਰਾਤ। ਮੰਦ= ਮਾੜੀ, ਸੋਭਾ-ਹੀਨ, ਅੰਧੇਰੀ, ਬਿਨਾਂ ਫੱਬਤ। ਕੰਜ= ਕੰਵਲ। ਤਾਲ= ਤਲਾਬ। ਮੰਦ= ਭੈੜਾ, ਬਦਸੂਰਤ। ਤਿਉਂ= ਤਿਵੇਂ। ਤਾਂ ਤੇ= ਇਸ ਵਾਸਤੇ। ਟਾਲ= ਦੂਰ ਕਰਨਾ, ਹਟਾਉਣਾ।

**ਅਰਥ :** ੧. ਜਿਵੇਂ ਚੰਦ੍ਰਮਾ ਤੋਂ ਬਿਨਾਂ ਰਾਤ ਅੰਧੇਰੀ ਹੁੰਦੀ ਹੈ, ਕੰਵਲ ਫੁੱਲਾਂ ਤੋਂ ਬਿਨਾਂ ਤਲਾਬ ਨਹੀਂ ਫੱਬਦਾ। ੨. ਤਿਵੇਂ ਧਰਮ ਬਿਨਾਂ ਮਨੁੱਖ ਭੈੜਾ ਲੱਗਦਾ ਹੈ, ਇਸ ਕਰਕੇ (ਹੇ ਮਨੁੱਖ! ਤੂੰ) ਧਰਮ ਨੂੰ ਦੂਰ ਨਾ ਕਰ ॥੧੪॥

**ਦੋਹਰਾ ॥**

**ਸਮ ਸੰਤੋਖ ਨ ਔਰ ਸੁਖ ਤਪ ਨ ਖਿਮਾ ਸਮ ਜਾਨ।**
**ਬ੍ਰਹਮ ਗਯਾਨ ਸਮ ਦਾਨ ਨਹਿ ਧਰਮ ਨ ਦਯਾ ਸਮਾਨ ॥੧੫॥**

**ਪਦ ਅਰਥ :** ਸਮ= ਬਰਾਬਰ। ਸੁਖ= ਸ਼ਾਂਤੀ, ਟਿਕਾਅ। ਸੰਤੋਖ= ਸੰਤੁਸ਼ਟੀ, ਸਬਰ। ਖਿਮਾ= ਗੁਨਾਹਗਾਰ ਨੂੰ ਮੁਆਫ਼ ਕਰ ਦੇਣਾ (ਸਜ਼ਾ ਦੇਣ ਦੀ ਸਮਰੱਥਾ ਹੁੰਦਿਆਂ ਹੋਇਆਂ ਵੀ)। ਬ੍ਰਹਮ= ਪਰਮਾਤਮਾ। ਗਤਾਨ= ਜਾਣਨਾ, ਜਾਣਕਾਰੀ, ਹਰੇਕ ਇਨਸਾਨ ਵਿੱਚ ਰੱਬੀ-ਜੋਤ ਨੂੰ ਦੇਖਣਾ।

**ਅਰਥ :** ੧. ਸਬਰ ਬਰਾਬਰ ਹੋਰ ਕੋਈ ਸੁਖ ਨਹੀਂ, (ਗੁਨਾਹਗਾਰ ਨੂੰ) ਮਾਫ਼ ਕਰਨ ਸਮਾਨ ਤਪ ਨਹੀਂ। ੨. ਸਰਵ ਵਿਆਪਕ ਪਰਮੇਸ਼ਰ ਦੇ ਜਾਣਨ ਤੁੱਲ ਹੋਰ ਕੋਈ ਦਾਨ ਨਹੀਂ, (ਕਿਸੇ ਬੇਜ਼ਬਾਨ, ਬਜ਼ੁਰਗ ਅਤੇ ਬੱਚੇ 'ਤੇ) ਤਰਸ ਕਰਨ ਵਰਗਾ ਹੋਰ ਕੋਈ ਧਰਮ ਨਹੀਂ ਹੈ॥੧੫॥

**ਭਾਵ :** ਗ਼ਰੀਬਾਂ, ਬਜ਼ੁਰਗਾਂ 'ਤੇ ਤਰਸ ਕਰਨਾ, ਪਸ਼ੂਆਂ 'ਤੇ ਦਯਾ ਕਰਨੀ, ਧੁੱਪੇ ਹੋਣ ਤਾਂ ਛਾਵੇਂ ਕਰਨਾ, ਭੁੱਖੇ ਹੋਣ ਤਾਂ ਸਮੇਂ ਸਿਰ ਪੱਠੇ ਪਾਉਣਾ, ਪਿਆਸਿਆਂ ਨੂੰ ਪਾਣੀ ਪਿਆਉਣਾ, ਇਸ ਤਰ੍ਹਾਂ ਦੀ ਦਯਾ ਕਰੇ।

## ਸਾਖੀ

ਇਕ ਸਾਧੂ ਜੰਗਲ ਵਿੱਚ ਇਕ ਲੱਕੜ ਦੀ ਸੋਟੀ ਗੱਡ ਕੇ ਤਪ ਕਰਨ ਬੈਠ ਗਿਆ। ਪ੍ਰਣ ਕਰ ਲਿਆ ਕਿ ਜਦੋਂ ਸੋਟੀ ਹਰੀ ਹੋ ਜਾਵੇਗੀ ਮੈਂ ਸਮਝਾਂਗਾ ਕਿ ਮੇਰਾ ਤਪ ਪੂਰਾ ਹੋ ਗਿਆ ਹੈ।

ਇਕ ਰਾਜਾ, ਜੋ ਏਸੇ ਜੰਗਲ ਵਿੱਚ ਸ਼ਿਕਾਰ ਖੇਡਣ ਵਾਸਤੇ ਆਇਆ ਸੀ ਸ਼ਿਕਾਰ ਹੱਥੋਂ ਨਿਕਲ ਜਾਣ 'ਤੇ ਸਾਧੂ ਨੂੰ ਸੋਟੀ ਗੱਡ ਸਮਾਧੀ ਲਾਈ ਬੈਠੇ ਦੇਖ ਇੰਜ ਕਰਨ ਦਾ ਕਾਰਨ ਪੁਛਿਆ। ਸਾਧੂ ਨੇ ਰਾਜੇ ਨੂੰ ਦੱਸਿਆ ਕਿ ਜਦੋਂ ਮੇਰੀ ਸੋਟੀ ਹਰੀ ਹੋ ਜਾਵੇਗੀ, ਮੈਂ ਸਮਝਾਂਗਾ ਕਿ ਮੇਰਾ ਤਪ ਪੂਰਾ ਹੋ ਗਿਆ ਹੈ। ਇਹ ਸੁਣ ਕੇ ਰਾਜੇ ਨੇ ਥੋੜ੍ਹੀ ਦੂਰੀ 'ਤੇ ਆਪਣੀ ਤ੍ਰਿਸ਼ੂਲ ਗੱਡ ਦਿੱਤੀ ਤੇ ਪ੍ਰਣ ਕਰ ਲਿਆ, ਜਦੋਂ ਤ੍ਰਿਸ਼ੂਲ ਹਰਿਆ ਹੋ ਜਾਵੇਗਾ ਤਦ ਜਾਣਾਂਗਾ ਕਿ ਮੇਰਾ ਤਪ ਪੂਰਾ ਹੋ ਗਿਆ।

ਤਪ ਕਰਦਿਆਂ ਕੁਝ ਦਿਨ ਹੀ ਬੀਤੇ ਸਨ। ਇਕ ਮੁਸਾਫ਼ਰ ਜੰਗਲ ਵਿੱਚ ਦੀ ਲੰਘ ਰਿਹਾ ਸੀ ਤੇ ਚੋਰ ਮਗਰ ਲੱਗ ਗਏ। ਉਹ ਡਰਦਾ ਹੋਇਆ ਤਪ ਕਰ ਰਹੇ ਸਾਧੂ ਕੋਲ ਆ ਕੇ ਆਖਣ ਲੱਗਾ : "ਸੰਤ ਜੀ! ਮੈਨੂੰ ਬਚਾਓ।"

ਅੱਗੋਂ ਸੰਤ ਬੜਾ ਲੋਹਾ ਲਾਖਾ ਹੋ ਗਿਆ। ਲੱਗਾ ਵੱਧ-ਘੱਟ ਬੋਲਣ ਕਿ ਕੀ ਤੂੰ ਸ਼ੋਰ ਮਚਾਇਆ ਹੋਇਆ ਹੈ ? ਮੇਰਾ ਤਪ ਭੰਗ ਕਰ ਦਿੱਤਾ ਹੈ।

ਮੁਸਾਫ਼ਰ ਦੂਸਰੇ ਪਾਸੇ ਤਪ ਕਰ ਰਹੇ ਰਾਜੇ ਪਾਸ ਗਿਆ ਤੇ ਆਪਣੇ ਬਚਾਉ

ਲਈ ਅਰਜ਼ੋਈ ਕੀਤੀ। ਰਾਜੇ ਨੂੰ ਉਸ 'ਤੇ ਬੜਾ ਤਰਸ ਆਇਆ ਤੇ ਤਪ ਛੱਡ ਕੇ ਉਹਨਾਂ ਚੋਰਾਂ ਦੇ ਮਗਰ ਨੱਠਾ। ਚੋਰ ਅੱਗੇ ਲੱਗ ਭੱਜ ਤੁਰੇ ਤੇ ਮੁਸਾਫ਼ਰ ਨੇ ਦੁੱਖ ਤੋਂ ਰਾਹਤ ਮਹਿਸੂਸ ਕੀਤੀ। ਫੇਰ ਉਹ ਰਾਜਾ ਤ੍ਰਿਸ਼ੂਲ ਗੱਡ ਕੇ ਤਪ ਕਰਨ ਬੈਠ ਗਿਆ। ਕੁਝ ਸਮੇਂ ਬਾਅਦ ਜਦ ਅੱਖਾਂ ਖੋਲ੍ਹੀਆਂ ਤਾਂ ਤ੍ਰਿਸ਼ੂਲ ਹਰਾ ਹੋਇਆ ਦੇਖ ਕੇ ਹੈਰਾਨ ਹੋ ਗਿਆ ਤੇ ਖ਼ੁਸ਼ੀ ਵਿੱਚ ਨੱਚਣ ਲੱਗ ਪਿਆ। ਏਨੇ ਨੂੰ ਉਸ ਨੂੰ ਆਕਾਸ਼ ਬਾਣੀ ਹੋਈ ਕਿ ਐ ਪੁਰਸ਼ਾ! ਤੂੰ ਜਾਹ ਤੇਰਾ ਤਪ ਪੂਰਾ ਹੋ ਗਿਆ ਹੈ। ਦੂਸਰੇ ਪਾਸੇ ਤਪ ਕਰ ਰਿਹਾ ਸੰਤ ਬੜਾ ਗੁੱਸੇ ਵਿੱਚ ਆ ਗਿਆ। ਤਦ ਫੇਰ ਆਕਾਸ਼ ਬਾਣੀ ਹੋਈ ਕਿ ਇਹ ਦਇਆ ਦਾ ਫਲ ਹੈ।

**ਦੋਹਰਾ ॥**

**ਚਾਰੋਂ ਫਲ ਮੈ ਏਕ ਭੀ ਉਪਜੈ ਰਿਦੈ ਨ ਜਾਸ।**
**ਅਜਾ ਗਲੇ ਕੇ ਕੁਚਨ ਜਯੋਂ ਜਨਮ ਬਿਅਰਥ ਹੈ ਤਾਸ ॥੧੬॥**

**ਪਦ ਅਰਥ :** ਚਾਰੋਂ= ਚਾਰ, ੪ [ਚਾਰ ਫਲ : ਸੰਤੋਖ, ਖਿਮਾ, ਬ੍ਰਹਮ ਦਾ ਗਿਆਨ, ਦਇਆ]। ਮੈ= ਵਿੱਚ, ਵਿੱਚੋਂ, 'ਚੋਂ। ਨ ਉਪਜੈ= ਪੈਦਾ ਨਹੀਂ ਹੁੰਦਾ। ਰਿਦੈ= ਦਿਲ ਵਿੱਚ, ਹਿਰਦੇ ਵਿੱਚ। ਜਾਸ= ਜਿਸ ਦੇ। ਅਜਾ= ਬੱਕਰੀ। ਕੁਚਨ= ਥਣ, ਥਣਾਂ ਵਰਗਾ ਮਾਸ ਬੱਕਰੀ ਦੇ ਗਲ਼ ਵਿੱਚ ਲੱਗਾ ਹੁੰਦਾ ਹੈ, ਲੂਲ੍ਹੇ। ਜਿਉਂ= ਜਿਵੇਂ। ਤਾਸ= ਤਿਸ ਦਾ।

**ਅਰਥ :** ੧. ਚਾਰਾਂ (ਸੰਤੋਖ, ਖਿਮਾ, ਦਇਆ, ਬ੍ਰਹਮਗਿਆਨ) ਫਲਾਂ ਵਿੱਚੋਂ ਇਕ ਭੀ ਜਿਸ ਦੇ ਦਿਲ ਵਿੱਚ ਪੈਦਾ ਨਹੀਂ ਹੋਇਆ। ੨. ਉਸ ਦਾ ਜਨਮ ਓਵੇਂ ਅਕਾਰਥ ਹੁੰਦਾ ਹੈ, ਜਿਵੇਂ ਬੱਕਰੀ ਦੇ ਗਲ ਵਿੱਚ ਲੂਲ੍ਹੇ ਲਟਕਦੇ ਹੁੰਦੇ ਹਨ ॥੧੬॥

**ਭਾਵ :** ਬੱਕਰੀ ਦੇ ਗਲ ਵਿੱਚ ਲਟਕਿਆ ਮਾਸ ਦਾ ਗੁਥਲਾ ਕਿਸੇ ਬੱਚੇ ਦਾ ਪੇਟ ਨਹੀਂ ਭਰਦਾ, ਉਸੇ ਤਰ੍ਹਾਂ ਜਿਸ ਮਨੁੱਖ ਨੇ ਸੰਤੋਖ ਨਹੀਂ ਰੱਖਿਆ, ਖਿਮਾ ਨਹੀਂ ਧਾਰੀ, ਕਿਸੇ 'ਤੇ ਤਰਸ ਨਹੀਂ ਕੀਤਾ, ਪਰਮਾਤਮਾ ਦਾ ਗਿਆਨ ਨਹੀਂ ਧਾਰਿਆ ਅਰਥਾਤ ਵਾਹਿਗੁਰੂ ਨੂੰ ਸਾਰਿਆਂ ਵਿੱਚ ਨਹੀਂ ਜਾਣਿਆ। ਸਿਆਣੇ ਕਹਿੰਦੇ ਹਨ :

ਰੱਬ ਦਾ ਨਾਂ ਲੈਣ ਵਾਲੀ ਲੜਕੀ ਘਰ ਵਿੱਚ ਚੰਗੀ ਹੈ, ਮਾੜਾ ਪੁੱਤਰ ਠੀਕ ਨਹੀਂ। ਛੇਲੀ ਦੇ ਗਲ ਵਿੱਚ ਵਧਿਆ ਮਾਸ ਦਾ ਗੁਥਲਾ। ਉਸ ਵਿੱਚੋਂ ਨਾ ਦੁੱਧ ਨਿਕਲਦਾ ਹੈ ਨਾ ਮੂਤਰ!

ਰਾਮ ਜਪੰਤੀ ਕੰਨਿਆ ਭਲੀ ਸਾਕਤ ਭਲਾ ਨ ਪੂਤ।
ਜਿਉਂ ਛੇਲੀ ਗਲ ਮਿਨਮਿਨੇ ਨਾ ਤਿਸ ਦੂਧ ਨ ਮੂਤ।

## ਦੋਹਰਾ ॥

**ਧਰਮ ਪਰਮ ਪਾਰਸ ਅਹੈ ਜੋ ਦਾਇਕ ਫਲ ਚਾਰ।**
**ਤਾਂ ਤੇ ਜਿਉਂ ਤਿਉਂ ਧਰਮ ਕੋ ਧਰੇ ਜੁ ਬੁੱਧਿ ਉਦਾਰ ॥੧੭॥**

**ਪਦ ਅਰਥ :** ਪਰਮ= ਵੱਡਾ। ਪਾਰਸ= ਇਕ ਤਰ੍ਹਾਂ ਦਾ ਪੱਥਰ, ਜਿਸ ਨਾਲ ਲੱਗ ਕੇ ਲੋਹਾ ਸੋਨਾ ਬਣ ਜਾਂਦਾ ਹੈ। ਜੋ= ਜਿਹੜਾ। ਦਾਇਕ= ਦੇਣ ਵਾਲਾ। ਚਾਰ= ੪, ਚਾਰੁ= ਸੋਹਣੇ ਸੋਹਣੇ। ਤਾਂ ਤੇ= ਇਸ ਵਾਸਤੇ। ਅਹੈ= ਹੈ। ਜਿਉਂ ਤਿਉਂ= ਜਿਵੇਂ-ਕਿਵੇਂ। ਧਰੇ= ਰੱਖੇ, ਧਾਰਨ ਕਰੇ। ਜੁ= ਜਿਹੜਾ। ਬੁਧਿ= ਅਕਲਮੰਦ, ਸਮਝਦਾਰ। ਉਦਾਰ= ਉੱਤਮ, ਸ੍ਰੇਸ਼ਟ।

**ਅਰਥ :** ੧. ਧਰਮ ਇਕ ਬਹੁਤ ਵੱਡਾ ਪਾਰਸ ਹੈ ਜੋ ਚਾਰ (ਤਰ੍ਹਾਂ ਦੇ) ਫਲ ਦੇਣ ਵਾਲਾ ਹੈ। ੨. ਇਸ ਕਰਕੇ ਜਿਵੇਂ ਵੀ ਹੋ ਸਕੇ ਓਹੀ ਧਰਮ ਨੂੰ ਧਾਰਦਾ ਹੈ ਜੋ ਚੰਗੀ ਅਕਲ ਵਾਲਾ ਹੈ ॥੧੭॥

## ਕਬਿੱਤ ॥

**ਨਾਗ ਸੋਭੈ ਮਦਕਰ, ਨੀਰ ਸੋਭੈ ਇੰਦੀ ਵਰ**
**ਰੈਨ ਸੋਭੈ ਹਿਮਕਰ ਨਾਰਿ ਸੀਲ ਰ੍ਰਿਤਿ ਤੇ।**
**ਸੋਭਤ ਤੁਰੰਗ ਜਵ, ਧਾਮ ਸੋਭੈ ਉਤਸਵ**
**ਸੋਭੈ ਵਯਾਕਰਨ ਰਵਿ, ਨਦੀ ਹੰਸ ਗਤਿ ਤੇ।**
**ਸਭਾ ਸੋਭੈ ਵਿਦਯਵਾਨ, ਕੁਲ ਸੋਭੈ ਸੁਭ ਸੰਤਾਨ**
**ਪਾਨ ਸੋਭੈ ਕਰੈਂ ਦਾਨ, ਖਿਤ ਖ਼ਿਤਪਤਿ ਤੇ।**
**ਮੂਢ ਸੋਭੈ ਕਰੈ ਮੌਨ, ਸਿਖੀ ਸੋਭੈ ਪਰੈ ਹੌਨ**
**ਸੋਭੈ ਅਤਿਸੈ ਤ੍ਰਿਭੌਨ, ਧਰਮੀ ਸੁਮਤਿ ਤੇ ॥੧੮॥**

**ਪਦ ਅਰਥ :** ਨਾਗ= ਹਾਥੀ। ਸੋਭੈ= ਸੋਭਦਾ ਹੈ, ਫੱਬਦਾ ਹੈ। ਮਦਕਰ-

ਮਸਤੀ ਦਾ ਜਲ; ਹਾਥੀ ਦੀ ਗਲ੍ਹ ਤੋਂ ਟਪਕਿਆ ਮਸਤੀ ਦਾ ਜਲ (ਮਹਾਨ ਕੋਸ਼) । ਇੰਦੀ= ਕਵਲ ਫੁੱਲ । ਵਰ= ਸ੍ਰੇਸ਼ਟ, ਸੋਹਣੇ । ਰੈਨ= ਰਾਤ । ਹਿਮਕਰ= ਚੰਦਰਮਾ । ਨਾਰਿ= ਇਸਤਰੀ । ਸ਼ੀਲ= ਨਿੱਘਾ ਸੁਭਾਵ, ਚੰਗੀ ਬੋਲ ਬਾਣੀ, ਉੱਤਮ ਚਾਲ-ਚਲਨ । ਰਤਿ= ਪ੍ਰੀਤੀ, ਪਿਆਰ । ਤੇ= ਕਰ ਕੇ । ਸੋਭਤ= ਸੋਭਦਾ। ਤੁਰੰਗ= ਘੋੜਾ । ਜਵ= ਚਾਲ। ਧਾਮ= ਘਰ । ਉਤਸਵ= ਚੰਗੇ ਚੰਗੇ ਕੰਮ ਹੁੰਦੇ ਰਹਿਣ, ਵਿਆਹ ਸ਼ਾਦੀਆਂ ਹੁੰਦੀਆਂ ਰਹਿਣ, ਧਾਰਮਕ ਦਿਨ ਮਨਾਏ ਜਾਣ। ਰਵਿ= ਬਾਣੀ, ਗੱਲ-ਬਾਤ । ਵਜਾਕਰਨ= ਨਿਯਮਾਂ ਨਾਲ, ਢੰਗ ਨਾਲ, ਤੋਲ ਬੋਲ ਪੂਰਾ ਹੋਵੇ। ਹੰਸ ਗਤਿ= ਹੰਸ ਵਰਗੀ ਤੋਰ, ਬਿਨਾਂ ਆਵਾਜ਼ ਕੀਤਿਆਂ। ਸੋਭੇ= ਸੋਭਦੀ ਹੈ। ਸਭਾ= ਮਜਲਿਸ, ਮੰਡਲੀ, ਦਰਬਾਰ । ਕੁਲ= ਖ਼ਾਨਦਾਨ । ਸੁਭ= ਚੰਗੀ । ਸੰਤਾਨ= ਔਲਾਦ, ਧੀਆਂ-ਪੁੱਤਰ । ਪਾਨ= ਹੱਥ । ਸੋਭੈ= ਸੋਭਦੇ ਹਨ। ਕਰੈ= ਕਰਨ ਨਾਲ । ਖਿਤ= ਜ਼ਮੀਨ, ਧਰਤੀ । ਖਿਤਪਤਿ= ਜ਼ਿਮੀਂਦਾਰ, ਮਾਲਕ, ਰਾਜਾ, ਬੱਦਲ। ਤੇ= ਕਰ ਕੇ । ਮੂਢ= ਮੂਰਖ, ਬੇਅਕਲ, ਗਵਾਰ, ਅਨਪੜ੍ਹ । ਕਰੈ= ਕਰੇ । ਮੌਨ= ਚੁੱਪ, ਜ਼ਬਾਨ ਬੰਦ ਰੱਖੇ, ਮੋਨ ਵੀ ਸਿਆਣੇ ਅੱਗੋਂ ਚਾਰ ਤਰ੍ਹਾਂ ਦਾ ਮੰਨਦੇ ਹਨ । ਬਾਣੀ ਦਾ ਮੋਨ, ਇੰਦ੍ਰਿਆਂ ਦਾ ਮੋਨ, ਮਨ ਦਾ ਮੋਨ, ਗਿਆਨ ਦਾ ਮੋਨ* । ਸਿਖੀ= ਮੋਰ, ਅੱਗ; ਸਿੱਖੀ ਸੇਵਕੀ । ਪਰੈ= ਪਰ, ਖੰਭ, ਪਰੇ, ਦੂਰ । ਹੌਨ= ਹੋਣ, ਹਵਨ । ਅਤਿਸੈ= ਵਿਸ਼ੇਸ਼ ਕਰ ਕੇ,

---

* ਬਾਣੀ ਦਾ ਮੋਨ—ਜ਼ਬਾਨ ਤੋਂ ਕੁਝ ਵੀ ਨਾ ਬੋਲਣਾ, ਕਈ ਮੋਨ ਧਾਰ ਲੈਂਦੇ ਹਨ ਪਰ ਕਾਗਜ਼ਾਂ 'ਤੇ ਲਿਖ-ਲਿਖ ਦੇਂਦੇ ਰਹਿੰਦੇ ਹਨ । ਜ਼ਬਾਨ ਦਾ ਮੋਨ ਰੱਖਣਾ ਕਿਸੇ ਨੂੰ ਮਾੜਾ ਨਾ ਕਹਿਣਾ 'ਗੁਰਸਿਖ ਥੋੜਾ ਬੋਲਣਾ, ਥੋੜਾ ਸਉਣਾ, ਥੋੜਾ ਖਾਣਾ (ਵਾਰ ੩੨, ਪਉੜੀ ੨)
ਇੰਦ੍ਰਿਆਂ ਦਾ ਮੋਨ—ਅੱਖਾਂ ਨੂੰ ਮਾੜਾ ਦੇਖਣੋਂ ਰੋਕਣਾ, ਜੇਕਰ ਦੇਖਣਾ ਹੀ ਹੈ ਸਾਰਿਆਂ ਵਿੱਚ ਪਰਮਾਤਮਾ ਦਾ ਨੂਰ ਵੇਖਣਾ, ਹਰੀ ਦਾ ਰੂਪ ਦੇਖਣਾ, "....ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥" (ਅੰਗ ੯੨੨)
ਕੰਨਾਂ ਦਾ ਮੋਨ—ਕੰਨਾਂ ਨਾਲ ਕਿਸੇ ਦੀ ਨਿੰਦਿਆ ਨਾ ਸੁਣਨੀ ਕੰਨਾਂ ਦਾ ਮੋਨ ਹੈ । ਕੇਵਲ ਬਾਣੀ ਸੁਣਨੀ, ਕੀਰਤਨ ਸੁਣਨਾ, ਪਰਮੇਸ਼ਰ ਸੰਬੰਧੀ ਵਿਚਾਰ ਸੁਣਨੀ, ਭਲੇ ਦੀ ਗੱਲ ਸੁਣਨੀ, ਉਪਕਾਰ ਦੀ ਗੱਲ ਸੁਣਨੀ : "ਏ ਸ੍ਰਵਣਹੁ ਮੇਰਿਹੋ ਸਾਚੈ ਸੁਣਨੈ ਨੋ ਪਠਾਏ ॥ ਸਾਚੈ ਸੁਣਨੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥" (ਅੰਗ ੯੨੨)
ਹੱਥਾਂ ਦਾ ਮੋਨ—ਹੱਥਾਂ ਨਾਲ ਚੋਰੀ ਨਾ ਕਰਨੀ, ਮਾੜਾ ਨਾ ਲਿਖਣਾ ।
ਪੈਰਾਂ ਦਾ ਮੋਨ—ਪੈਰਾਂ ਨਾਲ ਕਿਸੇ ਬੁਰੇ ਪਾਸੇ ਚੱਲ ਕੇ ਨਾ ਜਾਣਾ ।
ਮਨ ਦਾ ਮੋਨ—ਮਨ ਵਿੱਚੋਂ ਬੁਰੇ ਖ਼ਿਆਲਾਂ ਦਾ ਆਉਣੋਂ ਰੋਕਣਾ, ਕਿਸੇ ਦੀ ਬੁਰਾਈ ਨਾ ਸੋਚਣੀ ।
ਗਿਆਨ ਮੋਨ—ਬ੍ਰਹਮ ਸਰੂਪ ਨੂੰ ਸਾਰੇ ਪੂਰਨ ਸਮਝ ਕੇ ਆਪਣੇ ਅੰਦਰ ਹੀ ਵਸਦਾ ਮਹਿਸੂਸ ਕਰਨਾ, ਸੰਕਲਪਾਂ-ਵਿਕਲਪਾਂ ਨੂੰ ਰੋਕਣਾ ।

ਬਹੁਲਤਾ ਕਰ ਕੇ। ਤ੍ਰਿਭੌਨ= ਤਿੰਨ ਲੋਕ : ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ। ਮਾਤ, ਪਾਤਾਲ ਤੇ ਸਵਰਗ ਲੋਕ। ਧਰਮੀ= ਧਾਰਮਿਕ ਖ਼ਿਆਲਾਂ ਵਾਲਾ। ਸੁਮਤਿ= ਚੰਗੀ ਬੁੱਧੀ ਵਾਲਾ। ਤੇ= ਕਰ੍ਕੇ।

**ਅਰਥ** : ੧. ਹਾਥੀ ਤਦ ਫੱਬਦਾ ਹੈ ਜੇਕਰ ਉਸ ਦੀ ਗਲ੍ਹ ਤੋਂ ਮਸਤੀ ਦਾ ਜਲ ਟਪਕਦਾ ਹੋਵੇ, ਤਲਾਵ ਤਦ ਸੋਭਦਾ ਹੈ ਜੇਕਰ ਉਸ ਵਿੱਚ ਸੋਹਣੇ-ਸੋਹਣੇ ਕੰਵਲ ਫੁੱਲ ਹੋਣ, ਰਾਤ ਤਦ ਸੋਹਣੀ ਲੱਗਦੀ ਹੈ ਜੇਕਰ ਚੰਦ੍ਰਮਾ ਦੀ ਚਾਨਣੀ ਹੋਵੇ ਤੇ ਇਸਤਰੀ ਸੀਲ-ਸੁਭਾਵ ਕਰਕੇ ਫੱਬਦੀ ਹੈ, ਜਿਸ ਦਾ ਪ੍ਰੇਮ ਸੀਲ-ਸੁਭਾਵ ਵਿੱਚ ਹੋਵੇ। ੨. ਘੋੜਾ ਸੋਹਣੀ ਚਾਲੇ ਚੱਲੇ ਤਾਂ ਫੱਬਦਾ ਹੈ, ਘਰ ਤਦ ਸੋਹਣਾ ਲੱਗਦਾ ਹੈ, ਜੇਕਰ ਘਰ ਵਿੱਚ ਦਿਨ-ਦਿਹਾਰ ਮਨਾਏ ਜਾਣ ਤਾਂ ਸੋਹਣਾ ਲੱਗਦਾ ਹੈ। ਬਾਣੀ (ਬੋਲੀ) ਸੋਚ-ਸਮਝ ਕੇ ਬੋਲੀ ਹੋਈ ਫੱਬਦੀ ਹੈ, ਨਦੀ ਧੀਮੀ ਚਾਲ ਚੱਲਣ ਕਰਕੇ ਚੰਗੀ ਲੱਗਦੀ ਹੈ। ੩. ਦੌਰਬਾਰ ਵਿਦਵਾਨਾਂ ਨਾਲ ਸੋਭਦਾ ਹੈ, ਚੰਗੀ ਉਲਾਦ ਨਾਲ ਖ਼ਾਨਦਾਨ ਦਾ ਨਾਂ ਉੱਚਾ ਹੁੰਦਾ ਹੈ, ਹੱਥ ਦਾਨ ਕੀਤਿਆਂ ਹੀ ਸੋਭਦੇ ਹਨ। ਜ਼ਮੀਨ ਰਾਜੇ ਨਾਲ ਸੋਭਦੀ ਹੈ ਜਾਂ 'ਖੇਤੀ ਖਸਮਾਂ ਸੇਤੀ' ਸਿਆਣੇ ਜ਼ਿਮੀਂਦਾਰ ਨਾਲ ਸੋਹਣੀ ਬਣਦੀ ਹੈ। ਤੀਜਾ ਭਾਵ ਹੈ ਧਰਤੀ ਤਦ ਹੀ ਹਰਿਆਵਲਤਾ ਵਾਲੀ ਹੁੰਦੀ ਹੈ, ਜੇਕਰ ਬੱਦਲ ਵਰਖਾ ਕਰਨ। ੪. ਮੂਰਖ ਤਦ ਹੀ ਸਤਿਕਾਰ ਪਾ ਸਕਦਾ ਹੈ ਜੇਕਰ ਚੁੱਪ ਰਵੇ। ਮੋਰ ਤਦ ਸੁੰਦਰ ਲੱਗਦਾ ਹੈ ਜੇਕਰ ਉਸ ਦੇ ਖੰਭ ਹੋਣ।* ਕੁਝ ਇਸੇ ਤਰ੍ਹਾਂ ਵਿਸ਼ੇਸ਼ ਕਰਕੇ ਚੰਗੀ ਅਕਲ ਵਾਲੇ ਤੇ ਧਰਮੀ ਬੰਦੇ ਨਾਲ ਤਿੰਨੇ ਲੋਕ ਸੁਭਾਇਮਾਨ ਹੁੰਦੇ ਹਨ ॥੧੮॥

## ਦੋਹਰਾ ॥

**ਸੁਖੀ ਦੁਖੀ ਨਰ ਜਗਤ ਮੈ ਧਰਮ ਕਰੇ ਜੋ ਕੋਇ।**
**ਸੁਖੀ ਕਰੈ ਤਬ ਸੁਖ ਬਢੈ ਦੁਖੀ ਕਰੈ ਦੁਖ ਖੋਇ ॥੧੯॥**

**ਪਦ ਅਰਥ** : ਮੈ= ਵਿਚ। ਧਰਮ ਕਰੇ= ਧਰਮ ਨੂੰ ਧਾਰਨ ਕਰੇ। ਜੋ ਕੋਇ= ਜਿਹੜਾ ਕੋਈ। ਕਰੈ= ਕਰਦਾ ਹੈ। ਤਬ= ਤਦ। ਬਢੈ= ਵਧਦਾ ਹੈ। ਖੋਇ= ਨਾਸ।

---

* *ਵਿਦਵਾਨ ਇਸ ਦੇ ਹੋਰ ਵੀ ਅਰਥ ਕਰਦੇ ਹਨ :*

੧ *ਸਿਖੀ= ਅੱਗ। ਅੱਗ ਤਦ ਹੀ ਸੋਹਣੀ ਲੱਗਦੀ ਹੈ ਜੇਕਰ ਹਵਨ ਪੈਂਦਾ ਰਹੇ।*

੨ *ਸਿੱਖੀ ਸੋਭੈ ਪਰੈ ਹੋਨ= ਗੁਰੂ ਤਦ ਹੀ ਆਦਰ-ਮਾਣ ਪਾਉਂਦਾ ਹੈ ਜੇਕਰ ਸਿੱਖੀ ਸੇਵਕੀ ਤੋਂ ਪਰ੍ਹੇ ਰਵ੍ਹੇ।*

ਅਰਥ : ੧. ਦੁਨੀਆਂ ਵਿੱਚ ਸੁਖੀ ਅਤੇ ਦੁਖੀ ਦੋ ਤਰ੍ਹਾਂ ਦੇ ਮਨੁੱਖ ਹਨ। (ਇਹਨਾਂ ਵਿੱਚੋਂ) ਜੋ ਵੀ ਕੋਈ ਧਰਮ ਨੂੰ ਧਾਰੇਗਾ। ੨. ਸੁਖੀਆ ਮਨੁੱਖ ਜੇਕਰ ਧਰਮ ਰੱਖਦਾ ਹੈ ਤਾਂ ਉਸ ਦੇ ਸੁਖਾਂ ਵਿੱਚ ਵਾਧਾ ਹੋਵੇਗਾ, ਜੇਕਰ ਦੁਖੀ ਆਦਮੀ ਧਾਰਮਕ ਗੁਣ ਧਾਰਦਾ ਹੈ ਤਾਂ ਉਸ ਦੇ ਦੁੱਖਾਂ ਦਾ ਅਭਾਵ ਹੋ ਜਾਵੇਗਾ ॥੧੯॥

## ਦੋਹਰਾ ॥

**ਸਤ ਦੋਹੇ ਦੋ ਚੌਪਈ ਉਤਮ ਏਕ ਕਬਿੱਤ।**
**ਦਸੇ ਛੰਦ ਅਨੰਦ ਮਯ ਬਸੇ ਜਿਸੇ ਨਿਤ ਚਿੱਤ ॥੨੦॥**

ਪਦ ਅਰਥ : ਸਤ= ੭। ਦੋਹੇ= ਦੋਹਰੇ। ਉਤਮ= ਸੋਹਣਾ। ਅਨੰਦ ਮਯ= ਖੇੜਾ ਦੇਣ ਵਾਲੇ, ਸੁਖ ਰੂਪ। ਬਸੇ= ਬਸ ਜਾਣ, ਜੋ ਧਾਰਨ ਕਰ ਲਵੇ। ਜਿਸੇ= ਜਿਸ ਦੇ।

ਅਰਥ : ੧. ਸੱਤ ਦੋਹਰੇ, ਦੋ ਚੌਪਈਆਂ ਇਕ ਸੋਹਣਾ ਕਬਿੱਤ। ੨. (ਉਪ੍ਰੋਕਤ ਆਖੇ) ਦਸ ਛੰਦ ਸੁਖ ਰੂਪ ਹਨ ਜਿਸ ਦੇ ਹਿਰਦੇ ਵਿੱਚ (ਇਹਨਾਂ ਦਾ ਸਿਧਾਂਤ, ਸਾਰ ਉਪਦੇਸ਼) ਵਸ ਗਿਆ। ਉਸੇ (ਮਨੁੱਖ) ਨੂੰ ਖ਼ੁਸ਼ੀਆਂ ਦੀ ਪ੍ਰਾਪਤੀ ਹੁੰਦੀ ਹੈ ॥੨੦॥

***ਇਤਿ ਸ੍ਰੀ ਸਾਰੁਕਤਾਵਲੀ ਤਾਸ ਪ੍ਰਥਮ ਅਧ੍ਯਾਇ।***
***ਧਰਮ ਨਿਰੂਪਯੋ ਤਾਸ ਮੈ ਕਵਿ ਹਰਿਦਯਾਲ ਸੁਭਾਇ ॥੧॥***

# ਦੂਜਾ ਅਧਿਆਇ

ਗੁਰੂ ਦੀ ਵਡਿਆਈ ਦਾ ਬਿਆਨ ਕਰਦੇ ਹਨ :

**ਦੋਹਰਾ ॥**

**ਗੁਰ ਕੀ ਕੀਰਤਿ ਦੂਸਰੇ ਸਾਤ ਸਲੋਕ ਉਚਾਰਿ।**
**ਜਾ ਕੇ ਸੁਨੇ ਅਧੈਨ ਤੇ ਹੋਇ ਤ੍ਰਿਤਾਪ ਪ੍ਰਹਾਰ ॥੧॥**

**ਪਦ ਅਰਥ :** ਕੀਰਤਿ= ਕੀਰਤੀ, ਵਡਿਆਈ, ਉਪਮਾ, ਵਿਸ਼ੇਸ਼ਤਾ। ਦੂਸਰੇ= ਦੂਜੇ ਭਾਗ ਵਿੱਚ। ਉਚਾਰਿ= ਕਹਿ ਕੇ। ਜਾ ਕੇ= ਜਿਸ ਦੇ। ਸੁਨੇ= ਸੁਣਨ ਨਾਲ। ਅਧੈਨ= ਅਧਿਐਨ ਕਰਨ ਨਾਲ, ਪੜ੍ਹਨ ਨਾਲ, ਵਿਚਾਰਨ ਨਾਲ। ਤੇ= ਕਰ ਕੇ, ਨਾਲ। ਹੋਇ= ਹੁੰਦਾ। ਤ੍ਰਿਤਾਪ= ਤਿੰਨ ਤਰ੍ਹਾਂ ਦਾ ਤਾਪ (ਬੁਖ਼ਾਰ); ਮਨ ਦਾ, ਸਰੀਰ ਦਾ, ਲੜਾਈ-ਝਗੜਾ ਜਿਸ ਨੂੰ ਆਧੀ, ਬਿਆਧੀ, ਉਪਾਧੀ ਵੀ ਕਹਿੰਦੇ ਹਨ। ਪ੍ਰਹਾਰ= ਨਾਸ, ਖ਼ਾਤਮਾ।

**ਅਰਥ :** ੧. ਗੁਰੂ ਦੀ ਵਡਿਆਈ (ਕਰਾਂਗੇ) ਦੂਜੇ (ਅਧਿਆ ਵਿੱਚ) ਸੱਤ ਸਲੋਕ ਕਹਿ ਕੇ। ੨. ਜਿਨ੍ਹਾਂ (ਸੱਤਾਂ ਸਲੋਕਾਂ ਦੇ) ਸੁਣਨ ਨਾਲ ਜਾਂ ਵਿਚਾਰ ਨਾਲ ਤਿੰਨ ਤਰ੍ਹਾਂ ਦੇ ਬੁਖ਼ਾਰ ਦਾ ਨਾਸ ਹੁੰਦਾ ਹੈ ॥੧॥

**ਦੋਹਰਾ ॥**

**ਦਰਬ ਖਰਚ ਸਤ ਪਾਤ੍ਰ ਮੈ ਜਨਮ ਜਾਇ ਗੁਰ ਸੇਵ।**
**ਹਰਿ ਸਿਮਰਨ ਮਹਿ ਚਿੱਤ ਜਿਹਿ ਵਹੁ ਪੰਡਿਤ ਸ੍ਰੁਤਿ ਭੇਵ ॥੨॥**

**ਪਦ ਅਰਥ :** ਦਰਬ= ਧਨ, ਪੈਸਾ। ਸਤ= ਸੱਚਾ, ਯੋਗ, ਸਹੀ। ਪਾਤ੍ਰ= ਅਧਿਕਾਰੀ, ਯੋਗਜ ਪੁਰਸ਼। ਮੈ= ਵਿੱਚ। ਜਾਇ= ਜਾਵੇ। ਸਿਮਰਨ= ਯਾਦਗੀਰੀ। ਜਿਹਿ= ਜਿਸ ਦਾ। ਵਹੁ= ਉਹ। ਪੰਡਿਤ= ਵਿਦਵਾਨ, ਸਿਆਣਾ। ਸ੍ਰੁਤਿ= ਵੇਦ, ਹਿੰਦੂ ਧਰਮ ਦੀਆਂ ਧਾਰਮਕ ਪੁਸਤਕਾਂ। ਭੇਵ= ਜਾਣਕਾਰੀ।

**ਅਰਥ :** ਦੌਲਤ, ਜੋ ਯੋਗ ਆਦਮੀ (ਦੀ ਸੇਵਾ) ਵਿੱਚ ਵਰਤਦਾ ਹੈ ਤੇ

ਮਨੁੱਖਾ ਜਨਮ ਨੂੰ ਗੁਰੂ ਦੀ ਸੇਵਾ ਵਿੱਚ ਲਗਾਉਂਦਾ ਹੈ। ੨. ਹਰੀ ਦੀ ਯਾਦ ਵਿੱਚ ਜਿਸ ਦਾ ਦਿਲ (ਜੁੜਿਆ ਹੋਇਆ) ਹੈ, ਓਹੀ ਵੇਦਾਂ ਦੇ ਗੁੱਝੇ ਭੇਦ ਨੂੰ ਜਾਣਨ ਵਾਲਾ ਵਿਦਵਾਨ ਮੰਨੋ ॥੨॥

ਸਿੱਖ ਨੂੰ, ਕਦੇ ਵੀ ਆਪਣੇ ਆਪ ਨੂੰ ਸਿਆਣਾ ਨਹੀਂ ਸਮਝਣਾ ਚਾਹੀਦਾ:

## ਚੌਪਈ ॥

ਪੂਛੈ ਗੁਰੁ ਤੇ ਸੁਭ ਸਿਖ ਤੱਦਪਿ।
ਗਯਾਨਵਾਨ ਹੋਵੈ ਨਿਜ ਯਦਪਿ।
ਗੁਰੁ ਨਿਸਚਯ ਯੁਤ ਬਚਨ ਧਰੇ ਜਬ।
ਦੇਹ ਸਿੱਖ ਕੋ ਪਰਮ ਸ਼ਾਂਤਿ ਤਬ ॥੩॥

**ਪਦ ਅਰਥ :** ਪੂਛੈ= ਪੁੱਛਦਾ। ਤੇ= ਤੋਂ। ਸੁਭ= ਚੰਗੀ। ਤੱਦਪਿ= ਤਦ ਭੀ, ਫੇਰ ਭੀ। ਸਿਖ= ਸਿਖਿਆ, ਚੰਗੀ ਗੱਲ। ਗਯਾਨਵਾਨ= ਸਮਝਦਾਰ, ਅਕਲ ਵਾਲਾ। ਹੋਵੈ= ਹੋਵੇ। ਨਿਜ= ਆਪ। ਯਦਪਿ= ਭਾਵੇਂ। ਨਿਸਚਯ= ਵਿਸ਼੍ਵਾਸ਼, ਯਕੀਨ। ਯੁਤ= ਸਹਿਤ। ਧਰੇ= ਧਾਰੇ। ਜਬ= ਜਦੋਂ। ਦੇਹ+ਦੇਹਿ= ਦੇਂਦੇ ਹਨ। ਸਿਖ= ਸੇਵਕ। ਕੋ= ਨੂੰ। ਪਰਮ= ਬਹੁਤ। ਤਬ= ਤਦੋਂ, ਉਦੋਂ।

**ਅਰਥ :** ੧. ਫੇਰ ਵੀ ਗੁਰੂ ਤੋਂ ਚੰਗੀ ਗੱਲ ਪੁੱਛਦਾ ਰਹੇ। ੨. ਭਾਵੇਂ ਸਿੱਖ ਖ਼ੁਦ ਗਿਆਨਵਾਨ (ਸਮਝਦਾਰ) ਕਿਉਂ ਨਾ ਹੋਵੇ। ੩. ਜਦੋਂ ਗੁਰੂ ਦੇ ਬਚਨਾਂ 'ਤੇ ਯਕੀਨ ਲੈ ਆਵੇ। ੪. ਉਦੋਂ ਸਿੱਖ ਨੂੰ (ਗੁਰੂ ਦੇ ਬਚਨ) ਬੜੀ ਸ਼ਾਂਤੀ (ਠੰਡ) ਦੇਂਦੇ ਹਨ ॥੩॥

ਨੀਤੀ ਦੀ ਗੱਲ ਕਰਦੇ ਹਨ—

## ਤੋਟਕ ਛੰਦ ॥

ਗੁਰੁ ਕੀਰਤਿ ਕੋ ਅਪ੍ਰੋਖ ਕਰੇ।
ਜਸ ਬਾਂਧਵ ਮੀਤਨ ਪ੍ਰੋਖ ਰਰੇ।
ਭ੍ਰਿਤਿ ਦਾਸ ਜਸੈ ਕਰਮਾਂਤਿ ਗਹੇ।
ਅਬਲਾ ਸੁਤ ਓਪ ਕਬੀ ਨ ਕਹੇ ॥੪॥

**ਪਦ ਅਰਥ :** ਕੀਰਤਿ= ਜਸ, ਸੋਭਾ, ਉਪਮਾ। ਕੋ= ਨੂੰ। ਅਪ੍ਰੱਖ= ਸਾਹਮਣੇ, ਮੂੰਹ 'ਤੇ। ਬਾਂਧਵ= ਸਾਕ-ਸਬੰਧੀ, ਰਿਸ਼ਤੇਦਾਰ। ਮੀਤਨ= ਮਿੱਤਰ ਦਾ (ਬਹੁ ਵਚਨ)। ਪ੍ਰੋਖ= ਪਿੱਛੋਂ, ਮਗਰੋਂ, ਪਿੱਠ ਪਿੱਛੇ ਰਿਸ਼ਤੇਦਾਰਾਂ ਤੋਂ ਮਗਰੋਂ। ਰਰੇ= ਆਖੇ। ਭ੍ਰਿਤਿ= ਨੌਕਰ। ਦਾਸ= ਸੇਵਕ। ਜਸੈ= ਜਸ ਨੂੰ। ਕਰਮਾਂਤਿ= ਕੰਮ ਕਰਨ ਤੋਂ ਪਿਛੋਂ, ਕੰਮ ਦੇ ਅੰਤ ਵਿੱਚ। ਗਹੇ= ਪਕੜੇ, ਕਹੇ। ਅਬਲਾ= ਇਸਤਰੀ, ਘਰਵਾਲੀ। ਸੁਤ= ਪੁੱਤਰ। ਓਪ= ਉਪਮਾ। ਕਬੀ= ਕਦੇ ਵੀ। ਕਹੇ= ਆਖੇ।

**ਅਰਥ :** ੧. (ਆਪਣੇ) ਗੁਰੂ ਦੀ ਵਡਿਆਈ ਸਾਹਮਣੇ ਕਰੇ। ੨. ਰਿਸ਼ਤੇਦਾਰਾਂ (ਸਾਕ-ਸਬੰਧੀਆਂ) ਦੀ ਕੀਰਤਿ (ਉਹਨਾਂ ਦੇ ਜਾਣ ਤੋਂ ਬਾਅਦ) ਆਖੇ। ੩. ਨੌਕਰ ਤੇ ਸੇਵਕ ਦੀ ਵਡਿਆਈ ਕੰਮ ਕਰਨ ਤੋਂ ਬਾਅਦ ਫੜੇ (ਆਖੇ)। ੪. ਇਸਤਰੀ (ਘਰਵਾਲੀ) ਤੇ ਪੁੱਤਰ ਦੀ ਉਪਮਾ ਕਦੇ ਵੀ ਨਾ ਆਖੇ ॥੪॥

**ਗੁਰੂ ਦੀ ਸਿੱਖਿਆ ਨੂੰ ਛੱਡਣ ਦਾ ਨੁਕਸਾਨ—**

## ਦੋਹਰਾ ॥

## ਤਜਿ ਗੁਰ ਮੰਤ੍ਰ ਦਰਿਦ੍ਰ ਹੈ ਗੁਰਹਿ ਅਵਗਜਾ ਘਾਤ।
## ਤਯਾਗ ਦੇਤ ਗੁਰ ਮੰਤ੍ਰ ਜੋ ਸਿਧ ਭੀ ਨਰਕੇ ਜਾਤ ॥੫॥

**ਪਦ ਅਰਥ :** ਮੰਤ੍ਰ= ਸਿੱਖਿਆ, ਉਪਦੇਸ਼। ਦਰਿਦ੍ਰ= ਆਲਸ, ਦੁੱਖ, ਕਲੇਸ਼। ਹੈ= ਹੋ ਜਾਂਦਾ ਹੈ। ਗੁਰਹਿ= ਗੁਰੂ ਦੀ। ਅਵਗਜਾ= ਨਿਰਾਦਰੀ। ਘਾਤ= ਮਾਰਨਾ। ਦੇਤ= ਦੇਂਦਾ। ਜੋ= ਜਿਹੜਾ। ਸਿਧ= ਸਿੱਧੀਆਂ ਦਾ ਮਾਲਕ ਕਿਉਂ ਨਾ ਹੋਵੇ। ਨਰਕੇ= ਨਰਕ ਵਿੱਚ। ਜਾਤ= ਜਾਂਦਾ।

**ਅਰਥ :** ੧. ਗੁਰੂ ਦਾ ਉਪਦੇਸ਼ ਛੱਡਣ ਵਾਲਾ ਆਦਮੀ ਆਲਸੀ ਹੋ ਜਾਂਦਾ ਹੈ ਤੇ ਗੁਰੂ ਦੀ ਨਿਰਾਦਰੀ ਕਰਨ ਵਾਲੇ ਨੂੰ ਗੁਰੂ ਹੱਤਿਆ ਦਾ ਦੋਸ਼ ਲੱਗਦਾ ਹੈ। ੨. ਜੋ ਗੁਰੂ ਦੀ ਸਿੱਖਿਆ ਛਡ ਦੇਂਦਾ ਹੈ ਉਹ ਭਾਵੇਂ (ਰਿਧੀਆਂ ਸਿੱਧੀਆਂ ਵਾਲਾ) ਸਿੱਧ ਵੀ ਕਿਉਂ ਨਾ ਹੋਵੇ, ਫੇਰ ਵੀ ਉਹ ਨਰਕ ਵਿੱਚ ਹੀ ਜਾਂਦਾ ਹੈ ਭਾਵ ਦੁੱਖ ਭੋਗਦਾ ਹੈ ॥੫॥

**ਗੁਰੂ ਦਾ ਧਨ ਚੋਰੀ ਕਰਨ ਵਾਲੇ ਨੂੰ ਕੀ ਫਲ ਮਿਲਦਾ ਹੈ ? ਉੱਤਰ :**

## ਤੋਟਕ ਛੰਦ ॥

## ਗੁਰ ਕੇ ਧਨ ਕੋ ਜਨ ਜੇ ਹਰਿ ਹੈ।

ਹਤ ਤੇਜ ਵਿਭੂਤਿ ਦੁਖੀ ਮਰਿ ਹੈ।
ਧਰਮਾਦਿ ਟਰੇ ਨਰਕੇ ਸੁ ਪਰੇ।
ਉਪਜੇ ਪੁਨਿ ਤੇ ਸੂਪਚਾਦਿ ਘਰੇ ॥੬॥

**ਪਦ ਅਰਥ :** ਕੋ= ਨੂੰ। ਜੇ= ਜਿਹੜਾ। ਹਰਿ ਹੈ= ਚੁਰਾਉਂਦਾ ਹੈ। ਵਿਭੂਤਿ= ਸੰਪੱਤੀ, ਦੌਲਤ। ਧਰਮਾਦਿ= ਧਰਮ ਤੋਂ ਆਦਿ ਹੋਰ ਵੀ ਦੈਵੀ ਗੁਣ। ਟਰੇ= ਟਲ ਜਾਂਦੇ ਹਨ। ਨਰਕੇ= ਨਰਕ ਵਿੱਚ। ਸੁ= ਉਹ। ਪਰੇ= ਪਵੇਗਾ। ਉਪਜੇ= ਜਨਮੇਗਾ। ਪੁਨਿ= ਫੇਰ, ਮੁੜ। ਤੇ= ਉਹ। ਸੂਪਚਾਦਿ= ਸੂਪਚ, ਚੰਡਾਲ ਆਦਿ ਨੀਵੇਂ ਘਰਾਂ ਵਿੱਚ, ਕੰਮੀਆਂ ਦੇ ਘਰਾਂ ਵਿੱਚ। ਘਰੇ= ਘਰ ਵਿੱਚ। ਤੇਜ= ਜਸ, ਪਰਤਾਪ, ਕੀਰਤੀ, ਪ੍ਰਭਾਉ। ਹਤ= ਨਾਸ, ਖ਼ਤਮ, ਦੂਰ ਹੋ ਜਾਂਦਾ ਹੈ।

**ਅਰਥ :** ੧. ਗੁਰੂ ਦੇ ਧਨ ਨੂੰ ਜਿਹੜਾ ਮਨੁੱਖ ਚੁਰਾਉਂਦਾ ਹੈ (ਭਾਵ ਗੁਰੂ ਦੀ ਗੋਲਕ ਚੋਰੀ ਕਰਨ ਵਾਲਾ)। ੨. ਉਸ ਦਾ ਜਸ (ਪਰਤਾਪ, ਲੋਕਾਂ ਦੇ ਮਨਾਂ 'ਚੋਂ) ਖ਼ਤਮ ਹੋ ਜਾਂਦਾ ਹੈ ਤੇ ਦੁਖੀ ਹੋ ਕੇ ਮਰਦਾ ਹੈ। ੩. ਧਰਮ (ਸਤ, ਸੰਤੋਖ, ਧੀਰਜ, ਵਿਚਾਰ) ਆਦਿ ਚੰਗੇ ਗੁਣ ਸਭ ਉਸ ਤੋਂ ਟਲ ਜਾਂਦੇ ਹਨ ਅਤੇ ਮਨੁੱਖ ਜਨਮ ਤੋਂ ਬਾਅਦ ਸਜ਼ਾ ਭੋਗਣ ਵਾਸਤੇ ਨਰਕ ਵਿੱਚ ਪਵੇਗਾ। ੪. (ਫੇਰ ਸਜ਼ਾ ਭੋਗਣ ਤੋਂ ਬਾਅਦ) ਚੰਡਾਲ ਆਦਿ ਨੀਵੇਂ ਘਰਾਂ ਵਿੱਚ ਜਨਮ ਲਵੇਗਾ ॥੬॥

ਗੁਰੂ-ਨਿੰਦਾ ਕਰਨ ਦਾ ਫਲ ਦਸਦੇ ਹਨ—

## ਦੋਹਰਾ ॥

ਮੁਗਧ ਨਿਪੁੰਸਕ ਵਿਕਲ ਮਨ, ਬਿਨੁ ਬਿਬੇਕ ਦੁਰਭਾਗ।
ਨੀਚ ਕਰਮ ਨੀਚਹਿ ਕਰੇ ਗੁਰੁ ਨਿੰਦਾ ਮਹਿ ਰਾਗੁ ॥੭॥

**ਪਦ ਅਰਥ :** ਮੁਗਧ= ਮੂਰਖ ਜਿਹੜਾ ਸਮਝਾਇਆਂ ਵੀ ਨਾ ਸਮਝੇ। ਨਿਪੁੰਸਕ= ਹਿਜੜਾ, ਖਸਰਾ। ਵਿਕਲ= ਦੁਖੀ, ਚਿੰਤਾਵਾਨ। ਬਿਨੁ ਬਿਬੇਕ= ਵਿਚਾਰ ਤੋਂ ਬਿਨਾਂ। ਦੁਰਭਾਗ= ਭੈੜੇ ਕਰਮਾਂ ਵਾਲਾ। ਨੀਚ ਕਰਮ= ਗੁਰੂ ਨਿੰਦਾ। ਨੀਚਹਿ ਕਰੇ= ਨੀਵਾਂ ਕਰਦੇ ਹਨ। ਰਾਗੁ= ਪ੍ਰੇਮ।

**ਅਰਥ :** ੧. ਜਿਸ ਮਨੁੱਖ ਦਾ ਗੁਰੂ ਦੀ ਨਿੰਦਿਆ (ਭੰਡੀ-ਪ੍ਰਚਾਰ) ਵਿਚ

ਪ੍ਰੇਮ ਹੈ, ਉਹ ਮੂਰਖ ਹੈ, ਨਾਮਰਦ ਹੈ, ਉਸ ਦਾ ਮਨ ਚਿੰਤਾਵਾਂ ਵਿਚ ਗ੍ਰਸਿਆ ਹੋਇਆ ਹੈ, ਸ਼ੁਭ ਵਿਚਾਰ ਤੋਂ ਸੱਖਣਾ ਤੇ ਉਸ ਨੂੰ ਮਾੜੇ ਭਾਗਾਂ ਵਾਲਾ ਜਾਣੋ। ੨. ਨੀਵੇਂ ਕਰਮ ਉਹ ਕਰਦਾ ਹੈ, ਜਿਸ ਮਨੁੱਖ ਦਾ ਗੁਰੂ ਦੀ ਨਿੰਦਾ ਵਿੱਚ ਪ੍ਰੇਮ ਹੈ ॥੭॥

## ਚੌਪਈ ॥

ਗਯਾਨ ਸੁਲਾਕਾ ਦੈ ਬੁਧਿ ਲੋਚਨ।
ਕਰਿ ਹੈ ਤਮ ਅਗਯਾਨ ਵਿਮੋਚਨ।
ਨਿਰਾਵਰਣ ਦ੍ਰਿਗ ਕਰੈ ਜੁ ਸ੍ਰੀ ਗੁਰੁ।
ਨਮੋ ਨਮੋ ਤਿਹ ਚਰਨ ਧਾਰਿ ਉਰ ॥੮॥

ਪਦ ਅਰਥ : ਸੁਲਾਕਾ= ਸਲਾਈਆਂ (ਸੁਰਮਾ ਪਾਉਣ ਵਾਲੀਆਂ) ਸੁਰਮਚੂ, ਧਾਤੂ ਦੀ ਲੰਮੀ ਤੇ ਪਤਲੀ ਸੀਖ (ਮਹਾਨ ਕੋਸ਼ ਪੰਨਾ ੧੭੧)। ਦੈ= ਦੇ ਕੇ, ਪਾ ਕੇ। ਬੁਧਿ= ਚਤੁਸ਼ਟੇ ਅੰਤਹਕਰਨ ਵਿੱਚੋਂ ਇਕ, ਅੰਤਹਕਰਨ ਚਾਰ ਹਨ— ਮਨ, ਬੁਧਿ, ਚਿਤ, ਹੰਕਾਰ। ਲੋਚਨ= ਅੱਖਾਂ। ਕਰਿ ਹੈ= ਕਰਦੇ ਹਨ। ਤਮ= ਹਨ੍ਹੇਰਾ। ਅਗਯਾਨ= ਬੇਸਮਝੀ, ਮੂਰਖ। ਵਿਮੋਚਨ= ਕੱਟਣਾ। ਆਵਰਣ= ਪਰਦਾ, ਢੱਕਣ, ਗਿਲਾਫ਼। ਦ੍ਰਿਗ= ਅੱਖਾਂ। ਕਰੈ= ਕਰਦਾ ਹੈ। ਧਾਰਿ= ਧਾਰ ਕੇ, ਵਸਾ ਕੇ। ਉਰ= ਹਿਰਦਾ, ਦਿਲ।

ਅਰਥ : ੧. ਗਿਆਨ ਦਾ ਸੁਰਮਚੂ ਬੁਧਿ ਰੂਪ ਅੱਖ ਵਿੱਚ ਪਾ ਕੇ। ੨. ਜੋ ਮਤ 'ਤੇ ਬੇਸਮਝੀ ਦਾ ਪਿਆ ਹੋਇਆ ਹਨ੍ਹੇਰਾ ਹੈ, ਉਸ ਨੂੰ ਕੱਟ ਦਿੰਦੇ ਹਨ। ੩. ਸਤਿਕਾਰਯੋਗ ਗੁਰੂ ਜੀ ਸਿੱਖ ਦੀਆਂ ਅੱਖਾਂ 'ਚੋਂ ਮੂਰਖਤਾ ਦਾ ਪੜਦਾ ਦੂਰ ਕਰ ਦਿੰਦੇ ਹਨ। ੪. (ਇਸ ਲਈ ਮੈਂ ਅਜਿਹੇ ਉਪਕਾਰੀ ਗੁਰੂ ਦੇ) ਚਰਨਾਂ ਨੂੰ ਦਿਲ ਵਿੱਚ ਵਸਾ ਕੇ ਬਾਰ-ਬਾਰ ਨਮਸਕਾਰ ਕਰਦਾ ਹਾਂ ॥੮॥

ਇਸ ਦੋਹਰੇ ਦੀ ਗਿਣਤੀ ਉਪ੍ਰੋਕਤ ਸੱਤਾਂ ਵਿੱਚ ਨਹੀਂ ਹੁੰਦੀ :

## ਦੋਹਰਾ ॥

ਤ੍ਰੈ ਦੋਹੇ ਤੋਟਕ ਉਭੇ, ਦੋ ਚੌਪਈ ਨਿਹਾਰ।
ਮੁਨਿ ਸ਼ਲੋਕ ਮਨ ਸ਼ੋਕ ਕੋ, ਕਾਟੈ ਕਰੈ ਨ ਬਾਰ ॥੯॥

**ਪਦ ਅਰਥ :** ਤ੍ਰੈ= ਤਿੰਨ। ਦੋਹੇ= ਦੋਹਰੇ। ਉਭੇ= ਦੋ। ਨਿਹਾਰ= ਦੇਖੋ। ਮੁਨਿ= ੭, ਸੱਤ ਮਹਾਨ ਰਿਖੀ ਹੋਏ ਹਨ*। ਸ਼ੋਕ= ਚਿੰਤਾ, ਫ਼ਿਕਰ। ਕੋ= ਨੂੰ। ਕਾਟੈ (ਕਾਟੈਂ)= ਕੱਟਦਿਆਂ। ਨ ਕਰੈ (ਕਰੈਂ)= ਨਹੀਂ ਕਰਦੇ। ਬਾਰ= ਦੇਰੀ।

**ਅਰਥ :** ੧. (ਇਸ ਅਧਿਆ ਵਿਚ ਤਿੰਨ ਦੋਹਰੇ, ਦੋ ਤੋਟਕ ਛੰਦ, ਦੋ ਚੌਪਈਆਂ ਦੇਖੋ। ੨. (ਕੁਲ) ੭ ਸਲੋਕ ਹਨ, ਜੋ ਮਨ ਦੇ ਝੋਰੇ ਨੂੰ ਕੱਟਦਿਆਂ ਦੇਰੀ ਨਹੀਂ ਕਰਦੇ ॥੯॥

**ਇਤਿ ਸ੍ਰੀ ਸਾਰੁਕਤਾਵਲੀ ਤਾਸ ਦੁਤੀ ਅਧਯਾਇ।**
**ਗੁਰ ਉਪਮਾ ਤਾਂ ਮੈ ਕਹੀ ਕਵਿ ਹਰਿਦਯਾਲ ਸੁਭਾਇ॥੧॥**

---

* ਵਿਦਵਾਨ ਲੋਕ ਆਮ ਤੌਰ 'ਤੇ ਸੰਨ-ਸੰਮਤ ਲਿਖਣ ਲਗਿਆਂ ਅੰਕੜਿਆਂ ਦੇ ਹਿਸਾਬ-ਮੁਨਿ, ਵਾਰ, ਰਿਖੀ, ਰਸ, ਨਾਗ, ਸਿਧਿ, ਸਸਿ, ਰਵਿ, ਨਭ—ਆਦਿ ਸ਼ਬਦ ਲਿਖ ਦੇਂਦੇ ਹਨ। ਜਿਸ ਤੋਂ ਵਿਦਵਾਨ ਜਾਂ ਪੜ੍ਹਾਉਣ ਵਾਲੇ ਉਸਤਾਦ ੭, ੯, ੧, ੦ ਆਦਿ ਜੋੜ ਕਰਦੇ ਹਨ। ਇਥੇ ਵੀ ਕਵੀ ਜੀ ਨੇ ਉਸੇ ਤਰ੍ਹਾਂ ੭ ਦੀ ਜਗ੍ਹਾ ਮੁਨਿ ਸ਼ਬਦ ਦੀ ਵਰਤੋਂ ਕੀਤੀ ਹੈ। ਜਿਵੇਂ ਪੰਦਰ੍ਹਵੇਂ ਅਧਿਆਏ ਦੇ ੨੨ਵੇਂ ਬੰਦ ਵਿਚ ਕਵਿ ਜੀ ਨੇ ੧੮੯੦ ਸੰਮਤ ਲਿਖਣ ਲਗਿਆਂ ਲਿਖਿਆ ਹੈ :

ਨਭ ਨਾਗ ਸਿਧਿ ਸਸਿ ਸੰਬਤ ਸਾਵਣ.......।
੦ ੯ ੮ ੧

ਇਸ ਨੂੰ ਉਲਟਾ ਦਿਉ ੧੮੯੦ ਸੰਮਤ ਬਣ ਜਾਂਦਾ ਹੈ।

ਸੱਤ ਰਿਖੀਆਂ ਦੇ ਨਾਂ—ਮਾਰੀਚਿ, ਅਤ੍ਰਿ, ਪੁਲਹ, ਪੁਲਸਤ੍ਯ, ਕ੍ਰਤੁ, ਅੰਗਿਰਾ ਅਤੇ ਵਸ਼ਿਸ਼ਠ।....ਭਾਗਵਤ ਦੇ ਅੱਠਵੇਂ ਸਕੰਧ ਦੇ ਤੇਰਵੇਂ ਅਧਿਆਇ ਵਿੱਚ ਸਤ ਰਿਖੀ ਇਹ ਲਿਖੇ ਹਨ :

ਕਸ਼ਯਪ, ਅਤ੍ਰਿ, ਵਸ਼ਿਸ਼ਠ, ਵਿਸ਼੍ਵਾਮਿਤ੍ਰ, ਗੌਤਮ, ਜਮ ਦਗਿਨੀ ਅਤੇ ਭਾਰਦ੍ਵਾਜ। ਸੱਤ ਹੀ ਇਹਨਾਂ ਦੀਆਂ ਇਸਤਰੀਆਂ ਲਿਖੀਆਂ ਹਨ ਅਦਿਤੀ, ਅਨੁਸੂਆ, ਅਰੁੰਧਤੀ, ਮੇਨਕਾ, ਅਹਲਯਾ, ਰੇਣੁਕਾ, ਘ੍ਰਿਤਾਚੀ। (ਮਹਾਨ ਕੋਸ਼ ਪੰਨਾ ੧੫੪)

# ਤੀਜਾ ਅਧਿਆਇ

ਇਸ ਤੀਜੇ ਅਧਿਆਇ ਵਿੱਚ ਵਿੱਦਿਆ ਦਾ ਵਰਣਨ ਕਰਦੇ ਹਨ—

**ਦੋਹਰਾ ॥**

**ਵਿਦ੍ਯਾ ਵਰਨੇ ਤੀਸਰੇ ਛੰਦ ਅਠਾਈ ਮਾਨਿ।**
**ਵਿਦ੍ਯਾ ਪਾਤ੍ਰ ਅਪਾਤ੍ਰ ਪੁਨਿ ਬ੍ਰਿਧਾਬ੍ਰਿਧ ਨਿਦਾਨ ॥੧॥**

**ਪਦ ਅਰਥ :** ਤੀਸਰੇ= ਤੀਜੇ ਭਾਗ ਵਿੱਚ । ਵਰਨੇ= ਵਰਣਨ, ਬਿਆਨ। ਮਾਨ= ਮੰਨ ਕੇ, ਕਰ ਕੇ । ਵਿਦ੍ਯਾ= ਪੜ੍ਹਾਈ, ਕਈ ਤਰ੍ਹਾਂ ਦੀ ਹੈ : ਹੁਨਰ, ਕੰਮ ਸਿੱਖਣਾ । ਪਾਤ੍ਰ= ਅਧਿਕਾਰੀ, ਯੋਗ, ਹੱਕ ਕਿਸ ਦਾ ਹੈ । ਅਪਾਤ੍ਰ= ਅਨਅਧਿਕਾਰੀ, ਪੜ੍ਹਨਾ ਕਿਸ ਨੂੰ ਠੀਕ ਹੈ ਕਿਸ ਨੂੰ ਨਹੀਂ ਠੀਕ । ਪੁਨਿ= ਫੇਰ । ਬ੍ਰਿਧਾਬ੍ਰਿਧ= (ਬ੍ਰਿਧ+ਅਬ੍ਰਿਧ)= ਵਾਧਾ ਕਿਵੇਂ ਹੁੰਦਾ ਹੈ ਤੇ ਘਟਦੀ ਕਿਵੇਂ ਹੈ; ਪੜ੍ਹਾਈ ਦਾ ਵਿਕਾਸ ਕਿਵੇਂ ਹੁੰਦਾ ਹੈ ਤੇ ਰੋਕ ਕਿਵੇਂ ਪੈਂਦੀ ਹੈ । ਨਿਦਾਨ= ਕਾਰਨ, ਸਬੱਬ ।

**ਅਰਥ :** ੧. ਤੀਜੇ ਭਾਗ ਵਿੱਚ ਪੜ੍ਹਾਈ ਦਾ ਬਿਆਨ ਕਰਦੇ ਹਾਂ ੨੮ ਛੰਦ ਕਰ ਕੇ । ੨. ਪੜ੍ਹਾਈ ਕਰਨਾ ਕਿਸ ਦਾ ਹੱਕ ਹੈ, ਕਿਸ ਦਾ ਨਹੀਂ, ਪੜ੍ਹਾਈ ਵਿੱਚ ਵਿਕਾਸ ਕਿਵੇਂ ਹੁੰਦਾ ਹੈ ਤੇ ਇਹ ਰੁਕਦੀ ਕਿਵੇਂ ਹੈ ? ਇਸ ਦਾ ਕਾਰਨ ਦੱਸਾਂਗੇ ॥੧॥

**ਸ੍ਵੈਯਾ ॥**

**ਇਹ ਵੇਦ ਕੋ ਗ੍ਯਾਨ ਸੁਜਾਨਨ ਕੇ**
**ਅਭਿਮਾਨ ਮਦਾਦਿ ਵਿਕਾਰ ਵਿਨਾਸੇ।**
**ਪੁਨ ਕੇਚਿਤ ਨੀਚਨ ਕੋ ਵਹੁ ਬੋਧ**
**ਮਦੈ ਅਭਿਮਾਨ ਵਿਕਾਰ ਨਿਵਾਸੇ।**

ਅਚ ਅੰਮ੍ਰਿਤ ਜਾਸ ਹਲਾਹਲ ਹ੍ਵੈ
ਨਹਿ ਔਖਧ ਵੈਦ ਨਹੀ ਕੁਛ ਤਾਸੇ।
ਜਨ ਪਾਤ੍ਰ ਕੁਪਾਤ੍ਰ ਕੋ ਸੋਧਿ ਕੈ
ਬੋਧ ਕਰੈ ਬੁਧਿਵਾਨ ਜੋ, ਬੋਧ ਪ੍ਰਕਾਸੇ ॥੨॥

**ਪਦ ਅਰਥ :** ਕੋ= ਦਾ। ਗਯਾਨ= ਜਾਣਕਾਰੀ। ਸੁਜਾਨਨ= ਸਮਝਦਾਰ, ਚੰਗੀ ਸੋਚ ਵਾਲੇ। ਅਭਿਮਾਨ= ਵਿੱਦਿਆ ਦਾ ਮਾਣ। ਮਦਾਦਿ= ਹੰਕਾਰ ਆਦਿ ਵਿਕਾਰ, ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਵਿਨਾਸੇ= ਵਿਸ਼ੇਸ਼ ਕਰ ਕੇ ਨਾਸ, ਚੰਗੀ ਤਰ੍ਹਾਂ ਮਿਲ ਦਿੰਦੇ ਹਨ। ਪੁਨ= ਫੇਰ। ਕੇਚਿਤ= ਕਈਆਂ ਨੂੰ। ਵਹੁ= ਉਹ। ਬੋਧ= ਗਿਆਨ। ਮਦੈ= ਹੰਕਾਰ ਆਦਿ ਵਿਕਾਰ ਵੱਸ ਜਾਂਦੇ ਹਨ। ਨਿਵਾਸ= ਵਾਸਾ, ਘਰ ਕਰ ਲੈਂਦੇ। ਅਚ= ਪੀਣਾ, ਪੀ ਕੇ। ਜਾਸ= ਜਿਸ ਨੂੰ। ਹਲਾਹਲ= ਜ਼ਹਿਰ, ਮਹੁਰਾ। ਹ੍ਵੈ= ਹੋ ਜਾਵੇ, ਬਣ ਜਾਵੇ। ਔਖਧ= ਦਵਾਈ। ਤਾਸ= ਉਸ ਨੂੰ। ਜਨ= ਮਨੁੱਖ। ਪਾਤ੍ਰ= ਅਧਿਕਾਰੀ। ਕੁਪਾਤ੍ਰ= ਅਨਅਧਿਕਾਰੀ, ਯੋਗ ਤੇ ਅਯੋਗ। ਸੋਧ= ਵਿਚਾਰ। ਕੈ= ਕਰ ਕੇ। ਬੋਧ ਕਰੈ= ਗਿਆਨ ਦੇਂਦਾ ਹੈ। ਬੁਧਿਵਾਨ= ਬੁੱਧੀ ਵਾਲਾ, ਸਮਝਦਾਰ। ਜੋ= ਜਿਹੜਾ। ਬੋਧ ਪ੍ਰਕਾਸੇ= ਗਿਆਨ ਦਾ ਪ੍ਰਕਾਸ਼ ਕਰਨ ਵਾਲਾ।

**ਅਰਥ :** ੧. ਇਹ ਵੇਦ ਆਦਿ ਧਰਮ ਗ੍ਰੰਥਾਂ ਦਾ ਗਿਆਨ ਸਿਆਣੇ ਮਨੁੱਖਾਂ ਦੇ ਹਿਰਦੇ ਵਿੱਚੋਂ (ਪੜ੍ਹਾਈ ਦਾ, ਜਾਤੀ ਦਾ, ਧਨ ਦਾ, ਸੁਹੱਪਣ ਆਦਿ ਦਾ) ਹੰਕਾਰ ਆਦਿ ਸਾਰੇ ਵਿਕਾਰਾਂ ਦਾ ਨਾਸ ਕਰਦਾ ਹੈ। ੨. ਫੇਰ ਓਹੀ ਗਿਆਨ ਕਈ ਮਾੜੇ ਬੰਦਿਆਂ ਦੇ ਦਿਲ ਵਿੱਚ (ਵਿੱਦਿਆ ਆਦਿ ਦਾ) ਮਾਣ, (ਜਾਤੀ ਦਾ) ਹੰਕਾਰ ਅਤੇ ਹੋਰ ਵਿਕਾਰ ਘਰ ਕਰ ਲੈਂਦੇ ਹਨ। ੩. (ਜਿਵੇਂ) ਅੰਮ੍ਰਿਤ-ਪੀਣ (ਤੋਂ ਬਾਅਦ ਸ਼ਾਂਤੀ ਸੁਖ ਦੀ ਬਜਾਇ) ਜਿਸ ਨੂੰ ਜ਼ਹਿਰ ਬਣ ਜਾਵੇ, ਉਸ ਲਈ ਨਾ ਹੀ ਕੋਈ ਦਾਰੂ ਹੁੰਦਾ ਹੈ ਅਤੇ ਨਾ ਕੋਈ ਵੈਦ/ਡਾਕਟਰ ਹੀ ਉਸ ਦਾ ਇਲਾਜ ਕਰ ਸਕਦਾ ਹੈ। ੪. ਇਸ ਲਈ ਸਿਆਣਾ ਆਦਮੀ ਓਹੀ ਹੈ ਜੋ ਅਧਿਕਾਰੀ ਤੇ ਅਨਧਿਕਾਰੀ (ਮਨੁੱਖ) ਦੀ ਪਰਖ ਕਰ ਕੇ ਗਿਆਨ ਦੀ ਸੂਝ ਦੇਂਦਾ ਹੈ ॥੨॥

**ਭਾਵ :** ਦਰਅਸਲ ਸ਼ਾਸਤ੍ਰ-ਗਿਆਨ ਇਕ ਅੰਮ੍ਰਿਤ ਹੈ, ਇਸ ਨੂੰ ਪੀ ਕੇ ਮਨੁੱਖ ਦੇ ਅੰਦਰੋਂ ਤਮਾਮ ਵਿਕਾਰਾਂ ਦਾ ਖ਼ਾਤਮਾ ਹੋਣਾ ਚਾਹੀਦਾ ਹੈ ਕਿਉਂਕਿ

ਅਣਜਾਣ ਪੁਣੇ ਵਿੱਚ ਆਦਮੀ ਗਲਤੀ ਕਰ ਲਵੇ ਤਾਂ ਸਾਰੇ ਆਖਦੇ ਹਨ ਇਸ ਨੂੰ ਪਤਾ ਨਹੀਂ ਸੀ। ਅੱਖਾਂ ਤੋਂ ਅੰਨ੍ਹਾ ਆਦਮੀ ਕਿਸੇ ਖੂਹ ਵਿੱਚ ਡਿੱਗ ਪਵੇ, ਸੂਝਵਾਨ ਕਹਿੰਦੇ ਹਨ ਕਿ ਇਸ ਵਿਚਾਰੇ ਦੀਆਂ ਤਾਂ ਅੱਖਾਂ ਨਹੀਂ ਹਨ ਇਸ ਲਈ ਡਿੱਗ ਪਿਆ। ਜੇਕਰ ਕੋਈ ਸੁਜਾਖਾ ਮਨੁੱਖ ਖੂਹ-ਖਾਤੇ ਡਿੱਗ ਪਵੇ ਤਾਂ ਲੋਕ ਕਹਿੰਦੇ ਹਨ ਕੀ ਗੱਲ ਇਸ ਨੂੰ ਦਿਸਦਾ ਨਹੀਂ ਸੀ, ਇਹ ਕਿਵੇਂ ਡਿੱਗ ਪਿਆ?

ਪੜ੍ਹਾਈ ਮਨੁੱਖ ਨੂੰ ਸੂਝ ਦੇਂਦੀ ਹੈ। ਮਨੁੱਖ ਪੜ੍ਹ ਕੇ ਚੰਗਾ ਤੇ ਮਾੜਾ, ਭਲਾ ਤੇ ਬੁਰਾ ਸਭ ਸਮਝ ਜਾਂਦਾ ਹੈ ਜਿਵੇਂ ਰੌਸ਼ਨੀ ਦੇ ਹੋਣ ਕਾਰਨ ਸਭ ਕੁਝ ਸਾਫ਼ ਦਿਖਾਈ ਦੇਂਦਾ ਹੈ। ਇਸੇ ਤਰ੍ਹਾਂ ਸ਼ਾਸਤ੍ਰ-ਗਿਆਨ ਇਕ ਰੌਸ਼ਨੀ ਹੈ ਇਸ ਤੋਂ ਸੇਧ ਲੈ ਕੇ ਭਲੇ ਬੁਰੇ ਦੀ ਪਰਖ ਕਰਨੀ ਮਨੁੱਖ ਦੀ ਜਿੰਮੇਵਾਰੀ ਹੈ। ਜਿਵੇਂ ਮਣੀ ਵਾਲਾ ਸੱਪ ਹੁੰਦਾ ਹੈ, ਉਹ ਮਣੀ ਨੂੰ ਜ਼ਮੀਨ 'ਤੇ ਰੱਖ ਕੇ ਉਸ ਨੂੰ ਚੱਟ ਕੇ ਆਪਣੀ ਜ਼ਹਿਰ ਦੂਰ ਕਰਦਾ ਹੈ, ਉਸ ਦੀ ਰੌਸ਼ਨੀ ਵਿੱਚ ਖੇਡਦਾ ਹੈ।

ਦੂਜੇ ਪਾਸੇ ਉਸੇ ਮਣੀ ਨੂੰ ਲੈ ਕੇ ਦੂਜਾ ਸੱਪ ਜ਼ਮੀਨ 'ਤੇ ਰੱਖ ਕੇ ਤੇ ਉਸ ਦੇ ਪ੍ਰਕਾਸ਼ ਨਾਲ ਜ਼ਮੀਨ ਵਿੱਚੋਂ ਕੀੜੇ ਮਕੌੜੇ ਚੁਣ-ਚੁਣ ਖਾਂਦਾ ਹੈ।

ਇਸੇ ਤਰ੍ਹਾਂ ਸ਼ਾਸਤ੍ਰ-ਗਿਆਨ ਵੀ ਇਕ ਮਣੀ ਹੈ। ਇਕ ਮਨੁੱਖ ਇਸ ਗਿਆਨ ਨੂੰ ਲੈ ਕੇ ਆਤਮ-ਬੋਧ ਹਾਸਲ ਕਰ ਕੇ, ਨਾਮ ਜਪ ਕੇ, ਬੰਦਗੀ ਕਰ ਕੇ, ਚੰਗੇ ਕੰਮ ਕਰਦਿਆਂ ਉਪਕਾਰੀ ਬਣ, ਜਿਥੇ ਆਪਣਾ ਜੀਵਨ ਸਫਲ ਕਰਦੇ ਹਨ, ਉਥੇ ਦੂਜੇ ਮਨੁੱਖਾਂ ਦੀ ਜ਼ਿੰਦਗੀ ਵੀ ਸਫਲ ਕਰਦੇ ਹਨ। ਵਿਕਾਰਾਂ ਦੀ ਜ਼ਹਿਰ ਦਿਲ ਵਿੱਚੋਂ ਕੱਢ ਕੇ ਸਤ, ਸੰਤੋਖ, ਧੀਰਜ, ਵਿਚਾਰ ਨੂੰ ਵਸਾਉਂਦੇ ਹਨ। ਆਪਣੀ ਜ਼ਿੰਦਗੀ ਨੂੰ ਦੂਜਿਆਂ ਲਈ ਚਾਨਣ ਮੁਨਾਰਾ ਬਣਾਉਂਦੇ ਹਨ।

ਦੂਜੇ ਪਾਸੇ ਨੀਚ ਪੁਰਸ਼ ਸ਼ਾਸਤ੍ਰ-ਬੋਧ ਹਾਸਲ ਕਰ ਕੇ ਸ਼ਾਸਤ੍ਰਾਂ ਵਿੱਚੋਂ ਮਨ ਮਰਜ਼ੀ ਦੀਆਂ ਤੁਕਾਂ ਪ੍ਰਮਾਣ ਲੱਭ ਕੇ ਸੱਪ ਦੀ ਤਰ੍ਹਾਂ ਕੀੜੇ ਖਾਣ ਸਮਾਨ ਬੁਰੇ ਕੰਮਾਂ ਵਿੱਚ ਫਸ ਜਾਂਦੇ ਹਨ। ਸੁਧਰਨ ਦੀ ਬਜਾਏ ਵਿਕਾਰੀ, ਵਿਭਚਾਰੀ ਬਣ ਜਾਂਦੇ ਹਨ। ਅਜਾਮਲ ਪੰਡਿਤ ਦੀ ਗੱਲ ਚੇਤੇ ਕਰੋ, ਕਿੱਡਾ ਵੱਡਾ ਵਿਦਵਾਨ ਸੀ, ਦਰਬਾਰੀ ਪੰਡਿਤ ਸੀ, ਲੇਕਿਨ ਵੇਸਵਾ ਦੇ ਮਗਰ ਲੱਗਣ ਕਰਕੇ ਦੇਸ਼ ਨਿਕਾਲਾ ਲੈਣਾ ਮਨਜ਼ੂਰ ਕਰ ਲਿਆ।

**ਪੜ੍ਹੋ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਨਾਨੂ ਤੇ ਕਾਲੂ ਨੂੰ ਉਪਦੇਸ਼ :**

*ਇਕ ਐਸੇ ਪਠਿ ਕੈ ਹੁਇੰ ਮਾਨੀ। ਭੋਗੈਂ ਬਿਸ਼ਯਨਿ ਨਾਰਿ ਬਿਰਾਨੀ।*

ਅਪਰ ਬੁਰੇ ਕਰਮਨ ਕੋ ਕਰੈਂ। ਪਠਿ ਕਰਿ ਲੋਕਨਿ ਤੇ ਧਨ ਹਿਰੈਂ ॥੪੦॥
ਤਿਨ ਕੀ ਦਸ਼ਾ ਹੋਤਿ ਹੈ ਕੌਨ? ਸੁਨਿ ਬੋਲੇ ਗੁਰ ਕਰੁਣਾ ਭੌਨ :
ਪਠਹਿਂ ਸੁਨਹਿਂ ਜੇ ਹਿਤ ਕੱਲਯਾਨ। ਸ਼ੁਭ ਕਰਮੀ ਕਿ ਕਰੈਂ ਗੁਜ਼ਰਾਨ ॥੪੧॥
ਅਰਥ ਲਖੈਂ ਦੁਰਮਤਿ ਕੋ ਤਯਾਗੈਂ। ਸੱਤਿ ਨਾਮ ਸਿਮਰਨਿ ਅਨੁਰਾਗੈਂ।
ਤਿਨ ਕੋ ਜਨਮ ਮਰਨ ਮਿਟਿ ਜਾਇ। ਗੁਰ ਸਮੀਪਤਾ ਸੋ ਨਰ ਪਾਇਂ ॥੪੨॥

**ਲਾਲਚੀ ਤੇ ਪਰ ਇਸਤਰੀ ਗਾਮੀ ਮਨੁੱਖਾਂ ਬਾਰੇ ਲਿਖਦੇ ਹਨ :**

ਪਠਹਿਂ ਲੇਨਿ ਧਨ ਕੋ ਧਰਿ ਲੋਭਾ। ਕਰਹਿਂ ਕੁਕਰਮਨਿ ਪ੍ਰਾਪਤਿ ਸੋਭਾ।
ਜਿਮ ਅਹਿ ਮਣਿ ਪ੍ਰਕਾਸ਼ ਕੋ ਪਾਇ। ਬੀਨ ਬੀਨ ਕਿਰਮਨਿ ਕੋ ਖਾਇ ॥੪੩॥
ਤਿਮ ਤਿਨ ਨਰ ਕੀ ਕ੍ਰਿੱਤ ਪਛਾਨੋ। ਪਠਿ ਸੁਨਾਇ ਲੇਂ ਦਰਬ ਮਹਾਨੋ।
ਕਰਹਿਂ ਕੁਕਰਮ ਭੋਗ ਤ੍ਰਿਯ ਪਰ ਕੋ। ਸਿਮਰਹਿਂ ਨਹਿਂ ਸਤਿ ਨਾਮ ਸੁ ਬਰ ਕੋ ॥੪੪॥
(ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੬੩)

**ਪੜ੍ਹਨ ਵੇਲੇ ਅੱਗੇ ਬਿਆਨ ਕੀਤੇ ਚਾਰਾਂ ਵੱਲ ਧਿਆਨ ਨਾ ਕਰੇ—**

**ਸੋਰਠਾ॥**

**ਮੈਥੁਨ, ਸੈਨ, ਅਹਾਰ, ਪਾਠ ਸਮੇਂ ਤੀਨੋ ਤਜੇ।**
**ਪਾਠ ਸਹਿਤ ਪੁਨ ਚਾਰ, ਤਜੈ ਸਾਂਝ ਮੈ ਧੀਰ ਜਨ ॥੩॥**

**ਪਦ ਅਰਥ :** ਮੈਥੁਨ= ਕਾਮ, ਵਿਸ਼ੇ ਭੋਗ, ਇਸਤਰੀ ਸੰਗ। ਸੈਨ= ਸੌਣਾ। ਅਹਾਰ= ਭੋਜਨ। ਪਾਠ= ਪੜ੍ਹਨਾ। ਸਮੇਂ= ਵੇਲੇ, ਵਕਤ। ਤਜੇ= ਤਿਆਗੇ, ਛੱਡ ਦੇਵੇ। ਪੁਨ= ਫੇਰ। ਚਾਰ= ਚਾਰਾਂ ਨੂੰ। ਤਜੈ= ਛੱਡ ਦੇਂਦਾ। ਸਾਂਝ= ਸੰਧਿਆ ਵੇਲੇ। ਧੀਰ ਜਨ= ਹੌਂਸਲੇ ਵਾਲਾ, ਧੀਰਜ ਵਾਲਾ, ਸਮਝਦਾਰ, ਸਿਆਣਾ ਆਦਮੀ।

**ਅਰਥ :** ੧. ਪੜ੍ਹਨ ਵੇਲੇ [੧]ਵਿਸ਼ੇ ਵਿਕਾਰ (ਇਸਤਰੀ ਸੰਗ ਕਰਨਾ), [੨]ਸੌਣਾ (ਆਰਾਮ ਪ੍ਰਸਤੀ), [੩]ਖਾਣਾ (ਖਾਣ ਦਾ ਚਸਕਾ), ਇਹਨਾਂ ਤਿੰਨਾਂ ਨੂੰ ਛੱਡ ਦੇਵੇ। ੨. ਫੇਰ ਧੀਰਜ ਵਾਲਾ ਮਨੁੱਖ ਪੜ੍ਹਨ ਸਮੇਤ ਚਾਰਾਂ ਨੂੰ ਛੱਡ ਦੇਂਦਾ ਹੈ, ਜਦੋਂ [੪]ਸੰਧਿਆ ਹੋ ਜਾਂਦੀ (ਸ਼ਾਮ ਜਾਂ ਅੰਮ੍ਰਿਤ ਵੇਲੇ) ॥੩॥

ਪੜ੍ਹਨਾ, ਕਿਸ ਨੂੰ ਨਹੀਂ ਚਾਹੀਦਾ?

ਉੱਤਰ :

**ਦੋਹਰਾ ॥**

**ਸੁਖੀ ਵਿਆਧੀ ਆਲਸੀ ਕੁਮਤਿ ਰਸਕ ਬਹੁ ਸੋਇ ।**
**ਤਿਨ ਅਧਿਕਾਰ ਨ ਸਾਸਤ੍ਰ ਕੋ ਖਟੁ ਦੋਖੀ ਜਨੁ ਜੋਇ ॥੪॥**

**ਪਦ ਅਰਥ :** ਸੁਖੀ= ਸੁਖੀਆ ਮਨੁੱਖ, ਸੁਖ ਰਹਿਣਾ । ਵਿਆਧੀ= ਰੋਗੀ । ਆਲਸੀ= ਦਲਿਦਰੀ । ਕੁਮਤਿ= ਬੇ-ਸਮਝ, ਮਾੜੀ ਸੋਚ ਵਾਲਾ । ਰਸਕ= ਰਸੀਆ । ਬਹੁ= ਬਹੁਤਾ । ਸੋਇ= ਸੌਣ ਵਾਲਾ । ਤਿਨ= ਉਸ ਨੂੰ । ਅਧਿਕਾਰ= ਹੱਕ । ਸਾਸਤ੍ਰ= ਗ੍ਰੰਥ, ਪੁਸਤਕ, ਪੋਥੀ । ਕੋ= ਦਾ । ਖਟੁ= ੬ । ਦੋਖੀ= ਦੋਸ਼ਾਂ ਵਾਲਾ ।

**ਅਰਥ :** ੧. [1]ਸੁਖ ਰਹਿਣਾ ਮਨੁੱਖ, [2]ਰੋਗੀ, [3]ਦਲਿਦਰੀ, [4]ਮਾੜੀ ਅਕਲ ਵਾਲਾ, [5]ਤਰ੍ਹਾਂ ਤਰ੍ਹਾਂ ਦੇ ਖਾਣ ਦੇ ਸੁਆਦ ਲੈਣ ਵਾਲਾ, [6]ਜ਼ਿਆਦਾ ਸੌਣ ਵਾਲਾ । ੨. ਇਹ ਉਪ੍ਰੋਕਤ ਆਖੇ ੬ ਦੋਸ਼ ਜਿਸ ਵਿੱਚ ਹੋਣ ਉਸ ਨੂੰ ਪੁਸਤਕ ਪੜ੍ਹਨ ਦਾ ਕੋਈ ਹੱਕ ਨਹੀਂ ॥੪॥

**ਭਾਵ :** ਆਰਾਮ ਪ੍ਰਸਤ ਮਨੁੱਖ ਵੀ ਪੜ੍ਹ ਨਹੀਂ ਸਕਦਾ, ਕਿਉਂਕਿ ਮਿਹਨਤ ਕਰਨੀ ਪੈਂਦੀ ਹੈ, ਸੁਖ ਰਹਿਣਾ ਮਨੁੱਖ ਮਿਹਨਤ ਕਰਨੋਂ ਕੰਨੀਂ ਕਤਰਾਉਂਦਾ ਹੈ ।

—ਲੰਮੀ ਬਿਮਾਰੀ ਵਾਲਾ ਮਨੁੱਖ ਵੀ ਪੜ੍ਹਾਈ ਨਹੀਂ ਕਰ ਸਕਦਾ ।

—ਆਲਸੀ ਮਨੁੱਖ ਵੀ ਪੜ੍ਹ ਨਹੀਂ ਸਕਦਾ ਕਿਉਂਕਿ ਉਸ ਨੇ ਉੱਦਮ ਹੀ ਨਹੀਂ ਕਰਨਾ, ਪੜ੍ਹੇਗਾ ਕੀ ?

—ਭੈੜੀ ਸੋਚ ਵਾਲਾ, ਖੋਟੀ ਮੱਤ ਵਾਲਾ, ਜਿਸ ਦੀ ਰਬੜ ਬੁੱਧੀ ਹੈ ਉਹ ਵੀ ਪੜ੍ਹ ਨਹੀਂ ਸਕਦਾ ।

—ਤਰ੍ਹਾਂ ਤਰ੍ਹਾਂ ਦੇ ਸੁਆਦ ਲੈਣ ਵਾਲਾ (ਜ਼ੁਬਾਨ ਦੇ ਚਸਕੇ ਵਾਲਾ) ਮਨੁੱਖ ਵੀ ਪੜ੍ਹ ਨਹੀਂ ਸਕਦਾ, ਕਿਉਂਕਿ ਉਸ ਦੀ ਸੋਚ ਤਾਂ ਖਾਣ ਪੀਣ ਵਿੱਚ ਜ਼ਿਆਦਾ ਹੋਵੇਗੀ, ਪੜ੍ਹੇਗਾ ਕੀ ?

—ਬਹੁਤਾ ਸੌਣ ਵਾਲਾ ਵੀ ਪੜ੍ਹ ਨਹੀਂ ਸਕਦਾ, ਜਿਹੜਾ ਮਨੁੱਖ ਜਾਗ ਹੀ ਨਹੀਂ ਸਕਦਾ ਉਹ ਵੀ ਪੜ੍ਹਨ ਦਾ ਅਧਿਕਾਰੀ ਨਹੀਂ; ਭਾਵ ਪੜ੍ਹਨ ਵਾਲਾ ਤੇ ਦਿਨ ਰਾਤ ਇਕ ਕਰ ਦੇਂਦਾ ਹੈ ।

*"ਬਿਦਿਆ ਮਹਿ ਬਿਦੁਅੰਸੀ ਰਚਿਆ.... ॥"*

*(ਸੋਰਠਿ ਮਹਲਾ ੫, ਅੰਗ ੬੧੩)*

## ਸ਼ੰਕਰ ਛੰਦ ॥

**ਕਛੁ ਘ੍ਰਿਤ ਸਨੇਹ ਨ ਲਵਣ ਤੰਦੁਲ ਤਕ੍ਰ ਧਾਮ ਨ ਦਾਮ।**
**ਯਾ ਸੰਚਰੀ ਜਿਹਿ ਚਿਤ ਚਿੰਤਾ ਧਾਮ ਕੀ ਦੁਖ ਧਾਮੁ।**
**ਭਈ ਨਾਸ ਪ੍ਰਾਕ ਆਗਮ ਕੀ ਬੁਧਿ, ਮੂੜ੍ਹ ਮੋਹਯੋ ਬਾਮ।**
**ਅਧਿਕਾਰ ਨਹਿ ਤਿਹ ਸ਼ਾਸਤ੍ਰ ਕੋ, ਸੋ ਭਜੇ ਨਿਤ ਸ੍ਰੀ ਰਾਮੁ ॥੫॥**

**ਪਦ ਅਰਥ :** ਕਛੁ= ਕੁ, ਥੋੜੀ ਬਹੁਤ। ਘ੍ਰਿਤ= ਘਿਉ। ਸਨੇਹ= ਤੇਲ। ਲਵਣ= ਲੂਣ। ਤੰਦੁਲ= ਚਾਵਲ। ਤਕ੍ਰ*= ਖੱਟੀ ਲੱਸੀ। ਧਾਮ= ਘਰ। ਦਾਮ= ਦਮੜੇ, ਰੁਪਏ, ਪੈਸੇ। ਯਾ= ਇਸ, ਇਨ੍ਹਾਂ। ਸੰਚਰੀ= ਇਕੱਠੇ ਕਰਨ ਵਿੱਚ, ਜੋੜਨ ਵਿੱਚ। ਜਿਹਿ= ਜਿਸ ਦੇ। ਚਿਤ= ਦਿਲ। ਚਿੰਤਾ= ਸੋਚ, ਫ਼ਿਕਰ। ਧਾਮ ਕੀ= ਘਰ ਕਾਹਦਾ ਹੈ ? ਧਾਮੁ= ਘਰ। ਦੁਖ ਧਾਮੁ= ਦੁੱਖਾਂ ਦਾ ਘਰ, ਦੁੱਖਾਂ ਦਾ ਭੰਡਾਰ। ਭਈ= ਹੋਈ, ਹੋ ਗਈ। ਨਾਸ= ਖ਼ਤਮ। ਪ੍ਰਾਕ= ਪਹਿਲੀ, ਪੂਰਬਲੀ। ਆਗਮ= ਆਉਣ ਵਾਲੇ, ਅੱਗੋਂ ਆਉਣ ਵਾਲੇ ਸਮੇਂ ਦੀ, ਭਵਿੱਖ ਦੀ। ਕੀ= ਦੀ। ਬੁਧਿ= ਅਕਲ। ਮੂੜ੍ਹ= ਮੂਰਖ, ਬੇ-ਅਕਲ। ਮੋਹਯੋ= ਮਦਹੋਸ਼ ਹੋ ਗਿਆ। ਬਾਮ= ਔਰਤ, ਜ਼ਨਾਨੀ। ਸ਼ਾਸਤ੍ਰ= ਗ੍ਰੰਥ, ਪੁਸਤਕ। ਅਧਿਕਾਰ= ਹੱਕ। ਤਿਹ= ਉਹ। ਕੋ= ਨੂੰ। ਸੋ= ਉਸ। ਭਜੇ= ਯਾਦ ਕਰੇ। ਨਿਤ= ਰੋਜ਼। ਸ੍ਰੀ ਰਾਮੁ= ਸੁਭਾਇਮਾਨ, ਪ੍ਰਮਾਤਮਾ, ਪ੍ਰਭੂ।

**ਅਰਥ :** ੧. (ਜਿਸ ਦੇ) ਘਰ ਵਿੱਚ ਘਿਉ, ਲੂਣ, ਤੇਲ, ਚਾਵਲ (ਅਤੇ ਇਥੋਂ ਤੱਕ ਕਿ) ਖੱਟੀ ਲੱਸੀ (ਤੇ ਕੀ, ਇਨ੍ਹਾਂ ਦੀ ਖ਼ਰੀਦ ਕਰਨ ਲਈ ਇਕ) ਪੈਸਾ ਵੀ ਨਹੀਂ ਹੈ। ੨. ਇਨ੍ਹਾਂ ਦੇ ਇਕੱਠਿਆਂ ਕਰਨ ਦੀ ਜਿਸ ਦੇ ਦਿਲ ਵਿੱਚ ਸੋਚ (ਲੱਗੀ ਰਹਿੰਦੀ ਹੈ, ਉਹ) ਘਰ ਕਾਹਦਾ ? (ਉਹ ਤੇ) ਦੁੱਖਾਂ ਦਾ ਹੀ ਘਰ ਹੈ। ੩. (ਉਸ ਦੀ) ਪਹਿਲੀ ਅਕਲ ਤੇ ਆਉਣ ਵਾਲੇ ਸਮੇਂ ਦੀ ਸਮਝ ਦੋਨੋਂ ਹੀ ਖ਼ਤਮ ਹੋ ਗਈਆਂ ਸਮਝੋ, ਜਿਸ ਦਾ ਮਨ ਔਰਤ ਨੇ ਮੋਹ ਲਿਆ ਹੈ। ਭਾਵ ਵਿਸ਼ਿਆਂ ਵਿੱਚ ਫਸਿਆ ਮਨੁੱਖ ਵੀ ਪੜ੍ਹਨ ਦਾ ਖ਼ਿਆਲ

---

* *ਪਾਣੀ ਮਿਲਾ ਕੇ ਦਹੀਂ ਰਿੜਕਣ ਤੋਂ, ਮੱਖਣ ਕੱਢਣ ਪਿੱਛੋਂ ਜੋ ਦਹੀਂ ਰਹਿ ਜਾਂਦਾ ਹੈ ਉਸ ਦੀ ਤਕ੍ਰ ਸੰਗਿਆ ਹੈ, ਇਹ ਪਿੱਤ ਨੂੰ ਸ਼ਾਂਤ ਕਰਨ ਵਾਲਾ, ਮੇਦੇ ਲਈ ਗੁਣਕਾਰੀ, ਵੀਰਜ ਨੂੰ ਪੁਸ਼ਟ ਕਰਨ ਵਾਲਾ, ਸੰਗ੍ਰਹਣੀ ਅਤੇ ਅਤੀ-ਸਾਰ ਹਟਾਉਣ ਵਾਲਾ, ਉਮਰ ਵਧਾਉਣ ਵਾਲਾ ਹੈ। (ਮਹਾਨ ਕੋਸ਼, ਪੰਨਾ ੫੭੦)*

ਛੱਡ ਦੇਵੇ। ੪. ਉਸ ਨੂੰ ਗ੍ਰੰਥ ਪੜ੍ਹਨ ਦਾ ਕੋਈ ਹੱਕ ਨਹੀਂ, ਉਹ ਤਾਂ ਘਰ ਵਿੱਚ ਬੈਠ ਕੇ ਕੇਵਲ ਰੱਬ ਦਾ ਨਾਂ ਲਵੇ ॥੫॥

## ਸੋਰਠਾ ॥

**ਜਿਹ ਨਿਜ ਮਤਿ ਕਛੁ ਨਾਹਿ, ਸ਼ਾਸਤ੍ਰ ਤਿਹ ਕੋ ਕਿਆ ਕਰੈ।**
**ਲੋਚਨ ਬਿਨੁ ਜੋ ਆਹਿ ਪ੍ਰਤਿਬਿੰਬੀ ਕਿਆ ਕਰੈ ਤਿਹ ॥੬॥**

**ਪਦ ਅਰਥ :** ਜਿਹ= ਜਿਸ ਦੀ । ਨਿਜ= ਆਪਣੀ । ਮਤਿ= ਬੁੱਧੀ, ਅਕਲ। ਕਛੁ ਨਾਹਿ= ਕੁਝ ਨਹੀਂ । ਸ਼ਾਸਤ੍ਰ= ਪੁਸਤਕ, ਪੋਥੀ, ਗ੍ਰੰਥ । ਤਿਹ= ਉਸ। ਕੋ= ਨੂੰ। ਕਿਆ= ਕੀ। ਕਰੈ= ਕਰ ਸਕਦਾ ਹੈ। ਲੋਚਨ= ਅੱਖਾਂ। ਜੋ= ਜਿਹੜਾ। ਆਹਿ= ਹੈ । ਪ੍ਰਤਿਬਿੰਬੀ= ਸ਼ੀਸ਼ਾ, (ਪ੍ਰਤਿ) ਉਲਟਾ, (ਬਿੰਬੀ) ਅਕਸ ਦਿਖਾਉਣ ਵਾਲਾ । ਤਿਹ= ਉਸ ਨੂੰ।

**ਅਰਥ :** ੧. ਜਿਸ ਦੀ ਆਪਣੀ ਬੁੱਧੀ (ਅਕਲ ਕੰਮ) ਨਹੀਂ (ਕਰਦੀ), ਸ਼ਾਸਤ੍ਰ (ਪੁਸਤਕ) ਉਸ ਨੂੰ ਕੀ ਕਰ ਸਕਦਾ ਹੈ ? ੨. (ਜਿਵੇਂ) ਜਿਹੜਾ ਅੱਖਾਂ ਤੋਂ ਬਿਨਾਂ ਹੈ (ਭਾਵ ਸੂਰਮਾ ਹੈ, ਜਿਸ ਨੂੰ ਦਿਸਦਾ ਨਹੀਂ) ਉਸ ਨੂੰ ਸ਼ੀਸ਼ਾ (ਦਿਖਾ ਕੇ) ਕੀ ਕਰ ਸਕਦਾ ਹੈ ? ॥੬॥

## ਦੋਹਰਾ ॥

**ਬੀਚ ਅਸਟਮੀ ...**

ਜਾਂਦੀ ਤਾਂ ਉਹ ਪੜ੍ਹੀ ਸੰਥਿਆ ਪ੍ਰਫੁਲਤ ਹੋਣ ਦੀ ਬਜਾਏ ਭੁੱਲ ਜਾਂਦੀ ਹੈ ॥੭॥

ਪੁਰਾਣਿਕ ਵਿਚਾਰਧਾਰਾ ਦਾ ਇਸ ਦੋਹਰੇ ਵਿਚ ਬਿਆਨ ਕੀਤਾ ਹੈ, ਉਨ੍ਹਾਂ ਦਿਨਾਂ ਵਿੱਚ ਛੁੱਟੀ ਕਰਨ ਦਾ ਹੋਰ ਕੋਈ ਬਹਾਨਾ ਨਹੀਂ ਸੀ ਮਿਲਦਾ। ਇਸ ਲਈ ਅਸ਼ਟਮੀ, ਚੌਦਸ਼, ਪੰਦ੍ਰਮੀ, ਏਕਮ ਆਦਿ ਦਿਨਾਂ ਦੀ ਕਲਪਣਾ ਕਰਕੇ ਇਸ ਬਹਾਨੇ ਛੁੱਟੀ ਕੀਤੀ ਜਾਂਦੀ ਸੀ ਤਾਂ ਕਿ ਕਿਤੇ ਆਇਆ ਜਾਇਆ ਜਾ ਸਕੇ। ਅੱਜ ਕਲ੍ਹ ਮਹੀਨੇ ਵਿੱਚ ੪ ਜਾਂ ੫ ਐਤਵਾਰ ਆ ਜਾਂਦੇ ਹਨ ਤੇ ਹੋਰ ਵੀ ਕੋਈ ਨਾ ਕੋਈ ਛੁੱਟੀ ਦਾ ਬਹਾਨਾ ਬਣ ਜਾਂਦਾ ਹੈ।

ਦੂਜਾ ਵਿਚਾਰ ਇਹ ਹੈ ਕਿ ਪਹਿਲਾਂ ਆਮ ਤੌਰ 'ਤੇ ਪੜ੍ਹਨ ਪੜ੍ਹਾਉਣ ਦਾ ਕੰਮ ਮੰਦਰਾਂ, ਮਸਜਿਦਾਂ ਜਾਂ ਡੇਰਿਆਂ ਅਤੇ ਧਰਮਸਾਲਾਂ ਵਿੱਚ ਕੀਤਾ ਜਾਂਦਾ ਸੀ। ਇਸ ਕਰਕੇ ਡੇਰਿਆਂ ਵਿੱਚ ਛੁੱਟੀ ਕਰਨ ਦਾ ਕੋਈ ਕੰਮ ਹੀ ਨਹੀਂ ਹੁੰਦਾ। ਸੋ ਉਹਨਾਂ ਇਸ ਬਹਾਨੇ ਆਪ ਵੀ ਤੇ ਵਿਦਿਆਰਥੀ ਨੂੰ ਵੀ ਛੁੱਟੀ ਕਰ ਦੇਣੀ। ਅੱਜ ਕਲ੍ਹ ਵੀ ਡੇਰਿਆਂ, ਮੰਦਰਾਂ ਵਿੱਚ ਪੜ੍ਹਾਈ ਕਰਾਈ ਜਾਂਦੀ ਹੈ, ਕੀਰਤਨ ਸਿਖਾਇਆ ਜਾਂਦਾ ਹੈ। ਗੁਰਬਾਣੀ ਸਿਖਾਈ ਜਾਂਦੀ ਹੈ। ਅਰਥ ਪੜ੍ਹਾਏ ਜਾਂਦੇ ਹਨ। ਗੁਰਮਤਿ ਅਤੇ ਪੁਰਾਤਨ ਗ੍ਰੰਥਾਂ ਦੀ ਵਿੱਦਿਆ ਦਿੱਤੀ ਜਾਂਦੀ ਹੈ। ਜਿਥੇ ਟਕਸਾਲ ਦੀਆਂ ਦੋ ਪ੍ਰਮੁੱਖ ਸ਼ਾਖਾ ਹਨ ਭਿੰਡਰਾਂ ਵਾਲੀ ਤੇ ਸ੍ਰੀ ਅੰਮ੍ਰਿਤਸਰ ਵਾਲੀ। ਇਕ ਟਕਸਾਲ ਤੋਂ ਦੋ, ਫੇਰ ਦੋਂਹ ਤੋਂ ਕਈ ਹੋਰ। ਆਪੋ ਆਪਣੇ ਡੇਰਿਆਂ ਵਿੱਚ ਬੱਚਿਆਂ ਨੂੰ ਜਿਥੇ ਮੁਫ਼ਤ ਸਿਖਿਆ ਦਿੱਤੀ ਹੈ ਉਥੇ ਨਾਲ ਹੀ ਉਨ੍ਹਾਂ ਦੇ ਰੋਟੀ-ਕਪੜਾ ਤੇ ਹੋਰ ਰਹਿਣ-ਸਹਿਣ ਦਾ ਖ਼ਰਚਾ ਵੀ ਕੋਲੋਂ ਕੀਤਾ ਜਾਂਦਾ ਹੈ। ਸਿੱਖਾਂ ਦੀ ਸੁਪਰੀਮ ਜਥੇਬੰਦੀ ਸ਼੍ਰੋ: ਗੁ: ਪ੍ਰ: ਕਮੇਟੀ ਤੇ ਹੋਰ ਵੀ ਕਈ ਸੰਸਥਾਵਾਂ ਵੱਲੋਂ ਵੀ ਇਹ ਮਿਸ਼ਨਰੀ ਕੰਮ ਕੀਤਾ ਜਾਂਦਾ ਹੈ। ਗੁਰਮਤਿ ਦੇ ਕਈ ਸਕੂਲ ਤੇ ਕਾਲਜ ਚਲਾਏ ਜਾ ਰਹੇ ਹਨ। ਜਿਵੇਂ ਕਿ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ, ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ ਦਮਦਮਾ ਸ਼ਾਹਿਬ, ਗੁਰਮਤਿ ਮਿਸ਼ਨਰੀ ਕਾਲਜ, ਬੁੱਢਾ ਜੌਹੜ ਗੰਗਾ ਨਗਰ, ਗੁਰਮਤਿ ਕਾਲਜ ਪਟਿਆਲਾ ਤੇ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਆਦਿ।

**ਹੁਣ ਕਵੀ ਜੀ ਇਹ ਗੱਲ ਦਸਦੇ ਹਨ ਕਿ ਪੜ੍ਹ ਕਿਵੇਂ ਸਕੀਦਾ ਹੈ :**

**ਦੋਹਰਾ ॥**

**ਗੁਰੁ ਪੁਸਤਕ ਭੂਮੀ ਸੁਭਗ ਪ੍ਰੀਤਮ ਅਵਰ ਸਹਾਇ।**

**ਕਰਹਿ ਬ੍ਰਿਧਿ ਵਿਦਯਾ ਪਠੀ ਬਹਿਰ ਪਾਂਚ ਗੁਣ ਗਾਇ ॥੮॥**

**ਪਦ ਅਰਥ** : ਗੁਰੁ= ਪੜ੍ਹਾਉਣ ਵਾਲਾ ਉਦਾਰ ਚਿੱਤ ਹੋਣਾ ਚਾਹੀਦਾ ਹੈ, ਨਿੱਘੇ ਸੁਭਾਅ ਵਾਲਾ। ਪੁਸਤਕ= ਕਿਤਾਬ, ਗ੍ਰੰਥ। ਭੂਮੀ= ਜਗ੍ਹਾ, ਥਾਂ। ਸੁਭਗ= ਸ੍ਰੇਸ਼ਟ, ਸੁੰਦਰ, ਅੱਛਾ, ਸਾਫ਼-ਸੁਥਰਾ ਵਾਤਾਵਰਨ ਹੋਵੇ। ਪ੍ਰੀਤਮ= ਪਿਆਰੇ। ਅਵਰ= ਹੋਰ। ਸਹਾਇ= ਸਹਾਇਕ, ਮੱਦਦਗਾਰ। ਕਰਹਿ= ਕਰਦੀ ਹੈ। ਬ੍ਰਿਧਿ= ਵਧਣਾ। ਪਠੀ= ਪੜ੍ਹੀ ਹੋਈ। ਬਹਿਰ= ਬਾਹਰਲੇ। ਪਾਂਚ= ਪੰਜ। ਗੁਣ= ਲੱਛਣ, ਚਿੰਨ੍ਹ, ਨੀਸ਼ਾਨੀਆਂ। ਗਾਇ= ਆਖੇ।

**ਅਰਥ** : ੧. ਗੁਰੂ (ਪੜ੍ਹਾਉਣ ਵਾਲਾ) ਨਿੱਘੇ ਸੁਭਾਅ ਵਾਲਾ ਹੋਵੇ, ਕਿਤਾਬ ਆਪਣੀ ਹੋਵੇ, ਜਗ੍ਹਾ (ਵਾਤਾਵਰਨ) ਸਾਫ਼-ਸੁਥਰਾ ਹੋਵੇ, ਨਾਲ ਪੜ੍ਹਨ ਵਾਲੇ ਪ੍ਰੇਮੀ ਹੋਣ ਤੇ ਬਾਹਰੀ ਮੱਦਦ ਸਹਾਇਤਾ ਮਿਲਦੀ ਹੋਵੇ (ਭਾਵ ਪੜ੍ਹਨ ਵਾਲੇ ਦਾ ਧਿਆਨ ਸਰੀਰਕ ਜਾਂ ਦੁਨਿਆਵੀ ਲੋੜਾਂ ਵੱਲ ਨਾ ਹੋਵੇ)। ੨. (ਫੇਰ) ਪੜ੍ਹੀ ਹੋਈ ਵਿੱਦਿਆ ਵਾਧਾ ਕਰਦੀ ਹੈ (ਵਿਕਾਸ ਕਰਦੀ ਹੈ), ਬਾਹਰੀ (ਇਹ ਪੰਜ ਲੱਛਣ ਜੇਕਰ ਹੋਣ ਜੋ ਮੈਂ) ਆਖੇ ਹਨ ॥੮॥

ਪੜ੍ਹਨ ਵਾਲਾ ਕਿਹੋ ਜਿਹਾ ਹੋਣਾ ਚਾਹੀਦਾ ਹੈ :

**ਦੋਹਰਾ ॥**

**ਸਾਸਤ੍ਰ ਪ੍ਰੀਤਿ ਸੁਧਿ ਬੁਧਿ ਭਗਤਿ ਉਦਮ ਰੋਗ ਨ ਦੇਹ।**
**ਕਰਹਿ ਬ੍ਰਿਧਿ ਵਿਦਯਾ ਪਠੀ ਪਾਂਚਾਂਤ੍ਰ ਗੁਣ ਏਹ ॥੯॥**

**ਪਦ ਅਰਥ** : ਸਾਸਤ੍ਰ= ਗ੍ਰੰਥ, ਪੁਸਤਕ। ਪ੍ਰੀਤਿ= ਪਿਆਰ। ਸੁਧਿ= ਸ਼ੁੱਧ, ਪਵਿੱਤਰ। ਬੁਧਿ= ਅਕਲ, ਮਤਿ। ਭਗਤਿ= ਰੱਬ ਦੀ ਬੰਦਗੀ (ਭਗਤੀ) ਕਰਨ ਵਾਲਾ। ਉਦਮ= ਉੱਦਮੀ ਹੋਵੇ, ਆਲਸ ਤੋਂ ਰਹਿਤ। ਰੋਗ= ਬੀਮਾਰੀ। ਰੋਗ ਨ ਦੇਹ= ਸਰੀਰ ਰੋਗ ਤੋਂ ਬਚਿਆ ਹੋਵੇ।

**ਅਰਥ** : ੧. ਗ੍ਰੰਥ ਦਾ ਸਤਿਕਾਰ ਰੱਖਣ ਵਾਲਾ (ਭਾਵ ਪੁਸਤਕ ਦੀ ਸਾਰ-ਸੰਭਾਲ ਕਰਨ ਵਾਲਾ), ਅਕਲ ਚੰਗੀ ਹੋਵੇ (ਮਾੜੀ ਵਿਚਾਰ ਨਾ ਰੱਖਦਾ ਹੋਵੇ, ਚੰਗੀ ਸੋਝੀ ਵਾਲਾ, ਗੁਣ ਗ੍ਰਾਹੀ ਹੋਵੇ), ਬੰਦਗੀ ਕਰਨ ਵਾਲਾ (ਨਾਸਤਕ ਪੁਣਾ ਨਾ ਹੋਵੇ), ਆਲਸ ਤੋਂ ਰਹਿਤ ਹੋਵੇ, ਸਰੀਰ ਅਰੋਗ ਹੋਵੇ। ੨. ਜਿਸ ਵਿੱਚ ਅੰਤਰੀਵ ਇਹ ਪੰਜ ਗੁਣ ਹੋਣ ਉਸੇ ਦੀ ਪੜ੍ਹੀ ਹੋਈ ਵਿੱਦਿਆ ਵਾਧਾ ਕਰਦੀ ਹੈ (ਵਿਕਾਸ ਕਰਦੀ ਹੈ) ॥੯॥

ਭਾਵ : —ਜਿਸ ਦੇ ਮਨ ਵਿੱਚ ਪੁਸਤਕ ਦੀ ਸਾਰ ਹੀ ਨਹੀਂ, ਉਹ ਵੀ ਪੜ੍ਹ ਨਹੀਂ ਸਕਦਾ।

—ਜਿਸ ਦੀ ਪੜ੍ਹਨ ਵਿੱਚ ਤਵੱਜੋ (ਰੁਚੀ) ਨਹੀਂ, ਉਹ ਵੀ ਪੜ੍ਹਨ ਦੇ ਯੋਗ ਨਹੀਂ।

—ਜੋ ਰੱਬ ਦੀ ਭਗਤੀ ਭਾਵ ਨਹੀਂ ਕਰਦਾ, ਉਹ ਵੀ ਪੜ੍ਹਨ ਦਾ ਅਧਿਕਾਰੀ ਨਹੀਂ।

—ਜੋ ਉੱਦਮੀ ਨਹੀਂ (ਦਲਿਦਰੀ ਰਹਿੰਦਾ ਹੈ), ਉਹ ਵੀ ਪੜ੍ਹਨ ਦੇ ਲਾਇਕ ਨਹੀਂ।

—ਜਿਸ ਦਾ ਸਰੀਰ ਰੋਗੀ ਹੈ, ਉਹ ਵੀ ਪੜ੍ਹਨ ਦਾ ਹੱਕਦਾਰ ਨਹੀਂ।

**ਪ੍ਰਸ਼ਨ : ਵਿੱਦਿਆ ਕਿਸ ਢੰਗ ਨਾਲ ਲਈ ਜਾ ਸਕਦੀ ਹੈ ? ਉੱਤਰ :**

**ਦੋਹਰਾ ॥**

**ਗੁਰ ਸੇਵਾ ਵਾ ਦਰਬ ਕਰਿ ਵਿਦ੍ਯਾ ਵਿਦ੍ਯਾ ਹੋਇ।**
**ਤ੍ਰਿਤੀ ਬ੍ਰਿਧਿ ਵਿਦ੍ਯਾ ਕਰਹਿ ਚਉਥੋ ਹੇਤੁ ਨ ਕੋਇ ॥੧੦॥**

ਪਦ ਅਰਥ : ਗੁਰ ਸੇਵਾ= ਗੁਰੂ ਦੀ ਸੇਵਾ। ਵਾ= ਜਾਂ, ਫਿਰ। ਦਰਬ= ਧਨ, ਪੈਸਾ। ਕਰਿ= ਕਰ ਕੇ। ਵਿਦ੍ਯਾ= ਇਕ ਗ੍ਰੰਥ ਦੂਜੇ ਨੂੰ ਪੜ੍ਹਾ ਦਿੱਤਾ ਤੇ ਦੂਜੇ ਤੋਂ ਦੂਸਰਾ ਗ੍ਰੰਥ ਆਪ ਪੜ੍ਹ ਲਿਆ ਭਾਵ ਤਬਾਦਲਾ ਕਰ ਲੈਣਾ। ਤ੍ਰਿਤੀ= ਤਿੰਨੇ ਗੁਣ। ਬ੍ਰਿਧਿ= ਵਾਧਾ, ਵਿਕਾਸ। ਹੇਤੁ= ਕਾਰਨ, ਸਬੱਬ। ਚਉਥੋ= ਚੌਥਾ।

ਅਰਥ : ੧. ਗੁਰੂ ਦੀ ਸੇਵਾ ਕਰ ਕੇ, ਪੈਸੇ ਨਾਲ (ਫ਼ੀਸ ਦੇ ਕੇ), ਤੀਜਾ ਜੋ ਪੁਸਤਕ ਆਪ ਪੜ੍ਹੀ ਹੋਵੇ ਉਹ ਦੂਜੇ ਨੂੰ ਪੜ੍ਹਾ ਦੇਣੀ ਤੇ ਜੋ ਆਪ ਨੂੰ ਨਾ ਆਉਂਦੀ ਹੋਵੇ ਉਹ ਦੂਜੇ ਤੋਂ ਪੜ੍ਹ ਲੈਣੀ। ੨. ਤਿੰਨੇ ਢੰਗਾਂ ਨਾਲ ਪੜ੍ਹੀ ਹੋਈ ਪੜ੍ਹਾਈ ਵਿਕਾਸ ਕਰਦੀ ਹੈ, ਚੌਥਾ ਇਸ ਵਿੱਚ ਕੋਈ ਕਾਰਣ ਨਹੀਂ ਹੈ ॥੯॥

ਪ੍ਰਸ਼ਨ : ਵਿੱਦਿਆ ਕੀ ਹੈ ?

ਉੱਤਰ : ਵਿਗ੍ਯਾਨ, ਸਾਇੰਸ, ਇਤਿਹਾਸ, ਸਾਹਿਤ੍ਯ ਵਿੱਦਿਆ।

**ਦੋਹਰਾ ॥**

**ਵਿਦ੍ਯਾ ਉਦਮ ਸਿਲਪਤਾ ਪੰਡਿਤ ਸੰਗ੍ਰਹ ਮੀਤ।**

**ਅਖੈ ਨ ਭੈ ਤਸਕਰ ਇਨੈ ਪਾਂਚ ਨਿਧਾਂ ਸੁਖ ਨੀਤ ॥੧੧॥**

**ਪਦ ਅਰਥ :** ਵਿਦਯਾ= ਸਕੂਲੀ ਪੜ੍ਹਾਈ, ਪੜ੍ਹਾਈ ਨੂੰ ਵਿਦਵਾਨਾਂ ਨੇ ਤੀਜੀ ਅੱਖ ਵੀ ਆਖਿਆ ਹੈ । ਉੱਦਮ= ਸਾਹਸ, ਹਿੰਮਤ । ਸਿਲਪਤਾ= ਮੁਸੱਵਰੀ ਆਦਿ ਵਿੱਦਿਆ, ਹੁਨਰ, ਦਸਤਕਾਰੀ । ਪੰਡਿਤ= ਵਿਦਵਾਨ । ਸੰਗ੍ਰਹ= ਇਕੱਠ । ਮੀਤ= ਮਿੱਤਰ । ਸੰਗ੍ਰਹ ਮੀਤ= ਮਿੱਤਰਾਂ ਦਾ ਇਕੱਠ । ਅਖੈ= ਨਾਸ ਰਹਿਤ । ਭੈ= ਡਰ । ਤਸਕਰ= ਚੋਰ । ਇਨੈ= ਇਨ੍ਹਾਂ ਨੂੰ । ਨਿਧਾਂ= ਨਿੱਧੀਆਂ, ਨੌਂ ਨਿੱਧੀਆਂ* । ਨੀਤ= ਰੋਜ਼ਾਨਾ ।

**ਅਰਥ :** ੧. ਸਕੂਲੀ ਪੜ੍ਹਾਈ, ਸਾਹਸਵੰਤ ਹੋਣਾ, ਦਸਤਕਾਰੀ (ਤਕਨੀਕੀ ਹੁਨਰ ਸਿੱਖਣਾ), ਵਿਦਵਾਨ ਬਣਨਾ, ਬਹੁਤ ਸਾਰੇ ਸੱਜਣਾਂ ਮਿੱਤਰਾਂ ਦਾ ਮੇਲ। ੨. ਇਹ ਉਪ੍ਰੋਕਤ ਪੰਜ ਰੋਜ਼-ਮਰਾ ਜ਼ਿੰਦਗੀ ਦੇ ਸੁਖਾਂ ਦੇ ਭੰਡਾਰ ਹਨ, ਫੇਰ ਇਨ੍ਹਾਂ ਨੂੰ ਚੋਰਾਂ ਦਾ ਡਰ ਨਹੀਂ ਹੈ ॥੧੧॥

## ਦੋਹਰਾ ॥

**ਗੁਪਤ ਪ੍ਰਛਿਨ ਅਤੁਲੁ ਧਨ ਵਿਦਯਾ ਨਰ ਬਪੁ ਜਾਨੁ ।**
**ਵਿਦਯਾ ਜਸ ਸੁਖ ਭੋਗਦੇ ਵਿਦਯਾ ਗੁਰੁ ਗੁਰੁ ਮਾਨੁ ॥੧੨॥**

**ਪਦ ਅਰਥ :** ਗੁਪਤ= ਦਿਸਦਾ ਨਹੀਂ, ਅਲੋਪ । ਪ੍ਰਛਿਨ= ਹਲਕਾ । ਅਤੁਲ= ਤੋਲਿਆ ਨਹੀਂ ਜਾ ਸਕਦਾ । ਨਰ ਬਪੁ= ਮਨੁੱਖ ਦਾ ਦੂਜਾ ਸਰੀਰ। ਜਾਨੁ= ਜਾਣੋ । ਜਸ= ਕੀਰਤੀ, ਮਹਿਮਾ । ਭੋਗਦੇ= ਮਾਣਦੇ । ਗੁਰੁ ਗੁਰੁ= ਗੁਰੂਆਂ ਦਾ ਗੁਰੂ, ਵੱਡਾ ਗੁਰੂ । ਮਾਨੁ= ਮੰਨੋ ।

---

* ੧. ਪਦਮ, ੨. ਮਹਾਂ ਪਦਮ, ੩. ਸੰਖ, ੪. ਮਕਰ, ੫. ਕੱਛਪ, ੬. ਮੁਕੁੰਦ, ੭. ਕੁੰਦ, ੮. ਨੀਲ, ੯. ਵਰਚ । ਮਾਰਕੰਡੇ ਪੁਰਾਣ ਦੇ ੧੮ ਅਧਿਆਏ ਵਿੱਚ ਲਿਖਿਆ ਹੈ ਕਿ ਪਦਮਿਨੀ ਨਾਮ ਦੀ ਵਿਦਯਾਦੇਵੀ ਦੇ ਆਸਰੇ ਸਿੱਧੀਆਂ ਰਹਿੰਦੀਆਂ ਹਨ ਅਤੇ ਇਸ ਦੇ ਲੇਖ ਤੋਂ ਸਿੱਧ ਹੁੰਦਾ ਹੈ ਕਿ ਇਹ ਸਿੱਧੀਆਂ ਖ਼ਾਸ-ਖ਼ਾਸ ਰਤਨ ਰੂਪ ਹਨ । ਇਨ੍ਹਾਂ ਦੇ ਵੱਖ-ਵੱਖ ਗੁਣ ਦੱਸੇ ਹਨ । ਜਿਵੇਂ ਪਦਮ ਨਿਧਿ ਸਾਤ੍ਵਿਕ ਹੈ, ਇਸ ਤੋਂ ਪੁੱਤ ਪੋਤਰੇ ਵਧਦੇ ਹਨ, ਸੋਨਾ ਚਾਂਦੀ ਆਦਿ ਸਭ ਧਾਤਾਂ ਪ੍ਰਾਪਤ ਹੁੰਦੀਆਂ ਹਨ । ਮੁਕੰਦ ਨਿਧਿ ਰਜੋ ਗੁਣ ਪ੍ਰਧਾਨ ਹੈ, ਇਸ ਤੋਂ ਸੰਗੀਤ ਵਿਦਯਾ ਦੀ ਪ੍ਰਾਪਤ ਹੁੰਦੀ ਹੈ, ਕਵੀ ਗਵੱਯੇ ਹਰ ਵੇਲੇ ਹਾਜ਼ਿਰ ਰਹਿੰਦੇ ਹਨ। ਮਕਰ ਨਿਧਿ ਤਮੋ ਗੁਣੀ ਹੈ, ਇਸ ਤੋਂ ਸ਼ਸਤ੍ਰ ਵਿੱਦਿਆ ਦੀ ਪ੍ਰਾਪਤੀ ਹੁੰਦੀ ਹੈ, ਸਭ 'ਤੇ ਹਕੂਮਤ ਕਰਦਾ ਹੈ । ਇਸੇ ਤਰ੍ਹਾਂ ਸਾਰੀਆਂ ਸਿੱਧੀਆਂ ਦਾ ਵਰਣਨ ਹੈ । ਦੇਖੋ, ਮਹਾਨ ਕੋਸ਼, ਨਉ ਨਿਧਿ (ਪੰਨਾ ੬੭੫)

**ਅਰਥ** : ੧. ਹੁਨਰ, ਦਸਤਕਾਰੀ (ਤਕਨੀਕੀ ਗੁਣ) ਜ਼ਾਹਿਰਾ ਤੌਰ 'ਤੇ ਦਿਸਦਾ ਨਹੀਂ, ਫੇਰ ਵਜ਼ਨੀ ਨਹੀਂ, ਹਲਕਾ ਹੈ ਅਤੇ ਇਸ ਧਨ ਨੂੰ ਕੋਈ ਤੋਲ ਨਹੀਂ ਸਕਦਾ, ਪੜ੍ਹਾਈ ਮਨੁੱਖ ਦਾ ਦੂਜਾ ਸਰੀਰ ਜਾਣੋ । ੨. ਪੜ੍ਹਾਈ (ਹੁਨਰ) ਕਰਕੇ ਮਨੁੱਖ (ਦੁਨੀਆਂ ਵਿੱਚ) ਕੀਰਤੀ ਤੇ ਸੁਖ ਮਾਣਦੇ ਹਨ, ਇਹ ਮੰਨ ਲਵੋ ਪੜ੍ਹਾਈ ਹੀ ਮਨੁੱਖਾਂ ਲਈ ਵੱਡਾ ਗੁਰੂ ਹੈ ॥੧੨॥

## ਦੋਹਰਾ ॥

**ਵਿਦ੍ਯਾ ਬੰਧੁ ਪ੍ਰਦੇਸ਼ ਮੈ ਵਿਦ੍ਯਾ ਦੇਵ ਵਿਸ਼ੇਖੁ ।**
**ਪੂਜ ਨ੍ਰਿਪੋਂ ਕਰਿ ਅਘ ਹਤੀ ਵਿਦ੍ਯਾ ਬਿਨੁ ਪਸੁ ਦੇਖੁ ॥੧੩॥**

**ਪਦ ਅਰਥ** : ਬੰਧੁ= ਸਾਕ-ਸਬੰਧੀ, ਰਿਸ਼ਤੇਦਾਰ, ਮਿੱਤਰ । ਪ੍ਰਦੇਸ਼= ਵਿਦੇਸ਼ । ਮੈ= ਵਿੱਚ । ਦੇਵ= ਦੇਵਤਾ । ਵਿਸ਼ੇਖ= ਵੱਡਾ । ਨ੍ਰਿਪ= ਰਾਜਾ, ਰਾਜੇ ਮਹਾਰਾਜਿਆਂ । ਕਰਿ= ਕਰ ਕੇ । ਪੂਜ= ਪੂਜਨੀਕ । ਅਘ= ਪਾਪ । ਹਤੀ= ਨਾਸ ਕਰਨ ਵਾਲੀ । ਦੇਖੁ= ਦੇਖੋ, ਸਮਝੋ ।

**ਅਰਥ** : ੧. ਪੜ੍ਹਾਈ ਵਿਦੇਸ਼ ਵਿੱਚ ਸਕੇ ਸਬੰਧੀ ਵਾਂਗ ਮੱਦਦ ਕਰਦੀ ਹੈ, ਪੜ੍ਹਾਈ ਹੀ ਵੱਡਾ ਦੇਵਤਾ ਹੈ । ੨. ਪੜ੍ਹਾਈ (ਵਿਦਵਤਾ) ਰਾਜਿਆਂ ਮਹਾਰਾਜਿਆਂ ਤੋਂ ਮਾਨ-ਸਨਮਾਨ ਦਿਵਾਉਂਦੀ ਹੈ, (ਚੰਗੇ-ਮਾੜੇ ਦੀ ਸਮਝ ਜਾਣ ਕਰ ਕੇ) ਪਾਪਾਂ ਦਾ ਨਾਸ ਕਰਦੀ ਹੈ, ਵਿੱਦਿਆ ਤੋਂ ਬਿਨਾਂ ਆਦਮੀ ਨੂੰ ਪਸ਼ੂ ਹੀ ਸਮਝੋ ॥੧੩॥

## ਦੋਹਰਾ ॥

**ਨਿੰਦ੍ਰਾ ਭੋਜਨ ਭੋਗ ਭਯ ਏਹ ਪਸੁ ਪੁਰਖ ਸਮਾਨ ।**
**ਨਰਨ ਗ੍ਯਾਨ ਨਿਜ ਅਧਿਕਤਾ ਗ੍ਯਾਨ ਬਿਨਾ ਪਸੁ ਜਾਨੁ ॥੧੪॥**

**ਪਦ ਅਰਥ** : ਨਿੰਦ੍ਰਾ= ਨੀਂਦ, ਸੌਣਾ । ਭੋਜਨ= ਖ਼ੁਰਾਕ । ਭੋਗ= ਵਿਸ਼ੇ-ਰਸ । ਭਯ= ਡਰ । ਸਮਾਨ= ਬਰਾਬਰ । ਨਰਨ= ਮਨੁੱਖਾਂ ਵਿੱਚ । ਗ੍ਯਾਨ= ਜਾਣਕਾਰੀ, ਸਮਝ । ਨਿਜ= ਆਪਣੇ । ਅਧਿਕਤਾ= ਵਿਸ਼ੇਸ਼ਤਾ, ਵਾਧਾ । ਪਸੁ= ਪਸ਼ੂ, ਬੇ-ਸਮਝ । ਜਾਨੁ= ਜਾਣੋ, ਸਮਝੋ ।

**ਅਰਥ** : ੧. ਸੌਣਾ, ਖਾਣਾ, ਗ੍ਰਿਹਸਤ ਕਰਨਾ, ਡਰਨਾ ਇਹ ਪੁਰਸ਼ ਵਿੱਚ ਤੇ ਪਸ਼ੂ ਵਿੱਚ ਇਕੋ ਜਿਹੇ ਹਨ । ੨. ਮਨੁੱਖਾਂ ਵਿੱਚ ਗਿਆਨ (ਆਪਣੇ ਆਪੇ

ਦੀ ਸਮਝ) ਹੀ ਵਿਸ਼ੇਸ਼ ਹੈ, ਨਹੀਂ ਤਾਂ ਮਨੁੱਖ ਤੇ ਪਸ਼ੂ ਵਿੱਚ ਕੋਈ (ਬਹੁਤਾ) ਫ਼ਰਕ ਨਹੀਂ ਭਾਵ ਪਸ਼ੂ ਹੀ ਜਾਣੋ ॥੧੪॥

ਭਾਵ : ਸੌਂਦਾ ਮਨੁੱਖ ਵੀ ਹੈ ਤੇ ਪਸ਼ੂ ਵੀ। ਖਾਂਦਾ ਮਨੁੱਖ ਵੀ ਹੈ ਤੇ ਪਸ਼ੂ ਵੀ। ਗ੍ਰਿਹਸਤ ਪਸ਼ੂ ਵੀ ਕਰਦਾ ਹੈ, ਬੱਚੇ ਉਸ ਦੇ ਵੀ ਹੁੰਦੇ ਹਨ ਤੇ ਮਨੁੱਖ ਦੇ ਵੀ। ਪਸ਼ੂ ਵੀ ਦੂਜੇ ਤੋਂ ਡਰਦਾ ਹੈ ਤੇ ਮਨੁੱਖ ਆਪਣੇ ਤੋਂ ਕਿਸੇ ਦੂਜੇ ਨੂੰ ਬਲਵਾਨ ਸਮਝ ਕੇ ਡਰਦਾ ਹੈ। ਇਹਨਾਂ ਚਾਰੇ ਗੱਲਾਂ ਵਿੱਚ ਕਿਸੇ ਕਿਸਮ ਦਾ ਫ਼ਰਕ ਨਹੀਂ ਹੈ ਬਲਕਿ ਕਈ ਜਗ੍ਹਾ ਮਨੁੱਖ ਨਾਲੋਂ ਪਸ਼ੂ ਨੂੰ ਚੰਗਾ ਗਿਣਿਆ ਗਿਆ। ਸਤਿਗੁਰੂ ਜੀ ਦੀ ਪਵਿੱਤਰ ਬਾਣੀ ਵਿੱਚ ਫ਼ੁਰਮਾਨ ਆਉਂਦਾ ਹੈ ਕਿ ਪਸ਼ੂ ਘਾਹ-ਪੱਠਾ ਖਾ ਕੇ ਅੰਮ੍ਰਿਤ ਵਰਗਾ ਦੁੱਧ ਦੇਂਦਾ ਹੈ :

*ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥*
*ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥੩॥*

(ਗੂਜਰੀ ਮਹਲਾ ੧, ਅੰਗ ੪੮੯)

ਪਸ਼ੂ ਦੀ ਚਮੜੀ ਕੰਮ ਆਉਂਦੀ ਹੈ, ਹੱਡੀਆਂ ਕੰਮ ਆਉਂਦੀਆਂ ਹਨ, ਉਸ ਦਾ ਮਾਸ ਜਾਨਵਰ ਖਾ ਕੇ ਪੇਟ ਭਰਦੇ ਹਨ, ਪਰ ਮਨੁੱਖ ਉਲਟਾ ਖ਼ਰਚ ਹੀ ਕਰਵਾਉਂਦਾ ਹੈ। ਗੋਂਡ ਰਾਗੁ ਵਿੱਚ ਭਗਤ ਜੀ ਦਾ ਫ਼ੁਰਮਾਨ ਹੈ :

*ਨਰੂ ਮਰੈ ਨਰੁ ਕਾਮਿ ਨ ਆਵੈ॥ ਪਸੂ ਮਰੈ ਦਸ ਕਾਜ ਸਵਾਰੈ॥*

(ਅੰਗ ੮੭੦)

## ਦੋਹਰਾ॥

### ਧਰਮ ਸੀਲ ਤਪ ਦਾਨ ਗੁਣ ਵਿਦਯਾ ਬਿਨੁ ਜੇ ਜੰਤ।
### ਮ੍ਰਿਤ ਲੋਕ ਖਿਤ ਭਾਰ ਤੇ ਨਰ ਬਪੁ ਮ੍ਰਿਗ ਬਿਚਰੰਤ॥੧੫॥

**ਪਦ ਅਰਥ :** ਸੀਲ= ਨੇਕ ਚਾਲ ਚਲਨ। ਖਿਤ= ਧਰਤੀ। ਜੇ= ਜਿਹੜੇ। ਜੰਤ= ਜੀਵ। ਮ੍ਰਿਤ ਲੋਕ= ਮਾਤ ਲੋਕ। ਭਾਰ= ਬੋਝ। ਤੇ= ਉਹ। ਬਪੁ= ਸਰੀਰ। ਮ੍ਰਿਗ= ਹਿਰਨ, ਹਿਰਨ ਆਦਿ ਪਸ਼ੂ। ਬਿਚਰੰਤ= ਫਿਰਦੇ ਹਨ, ਬਿਚਰਦੇ ਹਨ।

**ਅਰਥ :** ੧. ਜੋ ਮਨੁੱਖ ਧਰਮ, ਨੇਕ ਚਾਲ-ਚਲਨ, ਤਪ, ਦਾਨ, ਵਿਦਿਆ ਆਦਿ ਦੈਵੀ ਗੁਣਾਂ ਤੋਂ ਸੱਖਣਾ ਹੈ। ੨. ਉਹ ਮਾਤ ਲੋਕ ਦੀ ਧਰਤੀ 'ਤੇ ਬੋਝ ਹੀ ਹੈ (ਉਹ) ਸਰੀਰ ਕਰਕੇ ਤਾਂ ਮਨੁੱਖ ਜਨਮ ਵਿੱਚ ਵਿਚਰਦਾ ਹੈ ਪਰ ਕਰਮ ਪਸ਼ੂਆਂ ਵਾਲੇ ਹਨ ॥੧੫॥

ਗੁਰੂ ਉਪਦੇਸ਼ ਹੈ :

ਕਰਤੂਤਿ ਪਸੂ ਕੀ ਮਾਨਸ ਜਾਤਿ॥ (ਅੰਗ ੨੬੭)

ਜਿਵੇਂ—ਕਰਮ ਕਮਾਵਣ ਪਸੂਆਂ ਵਾਲੇ ਮਾਣਸ ਨਾਮ ਧਰਾਇਆ। (ਆਸਾਵਰੀਆਂ)

## ਦੋਹਰਾ॥

**ਸੂਰ ਸਿਰ ਤ੍ਵਕ ਮੁਨਿ ਪਲਦ ਜਨ ਸ੍ਰਿੰਗ ਯੋਗਿ ਦ੍ਰਿਗ ਨਾਰਿ।**
**ਪੰਚ ਗੁਣ ਮ੍ਰਿਗ, ਖਟ ਦੋਖ ਨਰ, ਤਾਂ ਤੇ ਹਰਨ ਉਦਾਰ॥੧੬॥**

**ਪਦ ਅਰਥ :** ਸੂਰ= ਧੁਨਿ, ਆਵਾਜ਼। ਸਿਰ= ਸਿਰ ਅਰਪ ਦੇਂਦਾ ਹੈ। ਤ੍ਵਕ= ਚਮੜੀ, ਖੱਲ, ਮ੍ਰਿਗਾਨ। ਮੁਨਿ= ਮਹਾਤਮਾ, ਤਪੱਸਵੀ, ਯੋਗੀ। ਪਲਦ= ਮਾਸ। ਜਨ= ਮਨੁੱਖ। ਸ੍ਰਿੰਗ= ਸਿੰਗ। ਯੋਗਿ= ਜੋਗੀ-ਜਨ। ਦ੍ਰਿਗ= ਨੇਤਰ, ਅੱਖਾਂ। ਨਾਰਿ= ਇਸਤਰੀ। ਪੰਚ ਗੁਣ= ੧ ਸੂਰ, ੨ ਤ੍ਵਕ, ੩ ਪਲਦ, ੪ ਸ੍ਰਿੰਗ, ੫ ਦ੍ਰਿਗ। ਇਹ ਪੰਜ ਗੁਣ ਹਿਰਨ ਵਿੱਚ ਹਨ। ਤਾਂ ਤੇ= ਇਸ ਵਾਸਤੇ। ਉਦਾਰ= ਸ੍ਰੇਸ਼ਟ, ਚੰਗਾ।

**ਅਰਥ :** ੧ (ਹਿਰਨ) ਆਵਾਜ਼ (ਸੁਣ ਕੇ ਸ਼ਿਕਾਰੀ ਅੱਗੇ) ਸਿਰ ਅਰਪ ਦੇਂਦਾ ਹੈ, ਚਮੜੀ ਤਪੱਸ੍ਵੀ (ਨੂੰ ਦੇ ਦੇਂਦਾ ਹੈ), ਮਾਸ ਮਨੁੱਖਾਂ (ਸੂਰਵੀਰਾਂ ਨੂੰ ਦੇਂਦਾ ਹੈ), ਸਿੰਗ ਜੋਗੀ (ਸਿੰਗੀ ਦੇ ਤੌਰ 'ਤੇ ਵਰਤਦੇ ਹਨ), ਅੱਖਾਂ ਦੀ ਸੁੰਦਰਤਾ (ਸੁਦਰਸਤਾ) ਇਸਤਰੀਆਂ ਨੂੰ ਕਵੀ ਜਨ ਦੇਂਦੇ ਹਨ। ੨. ਹਿਰਨ ਵਿੱਚ ਪੰਜ ਗੁਣ ਹਨ : ਮਨੁੱਖ ਵਿੱਚ ੬ ਗੁਨਾਹ (ਐਬ) ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਈਰਖਾ ਹਨ; ਇਸ ਲਈ ਮਨੁੱਖ ਨਾਲੋਂ ਹਿਰਨ ਜਾਨਵਰ ਹੁੰਦਿਆਂ ਹੋਇਆਂ ਵੀ ਸ੍ਰੇਸ਼ਟ ਹੈ॥੧੬॥

## ਦੋਹਰਾ॥

**ਪੁਰਖ ਅਸ਼ਾਸਤ੍ਰੀ ਕਹਾ ਲਖੇ ਗੁਨ ਦੋਖਨ ਕੀ ਸੰਧਿ।**
**ਰੂਪ ਭੇਦ ਅਧਿਕਾਰ ਕੋ ਕਹਾ ਪ੍ਰਾਪਤਿ ਹੈ ਅੰਧ॥੧੭॥**

**ਪਦ ਅਰਥ :** ਅਸ਼ਾਸਤ੍ਰੀ= ਅਨਪੜ੍ਹ। ਕਹਾ= ਕੀ। ਲਖੇ= ਜਾਣਨਾ। ਕਹਾ ਲਖੇ= ਕੀ ਜਾਣ ਸਕਦਾ ਹੈ। ਗੁਨ= ਚੰਗੇ ਗੁਣ, ਚੰਗੇ ਕੰਮ। ਦੋਖਨ= ਦੋਸ਼, ਮਾੜੇ ਕੰਮ, ਪਾਪ ਪੁੰਨ, ਚੰਗਾ ਮਾੜਾ। ਸੰਧਿ= ਮਿਲਾਉਣੀ, ਦੋ

ਚੀਜ਼ਾਂ ਨੂੰ ਜੋੜਨ ਦਾ ਕੰਮ। ਰੂਪ= ਰੰਗ, ਕਾਲਾ, ਗੋਰਾ ਆਦਿ। ਭੇਦ= ਫ਼ਰਕ। ਕੋ= ਦਾ। ਅਧਿਕਾਰ= ਹੱਕ। ਹ੍ਵੈ= ਹੋਵੇਗਾ। ਅੰਧ= ਅੰਨ੍ਹਾ।

**ਅਰਥ :** ੧. ਜੋ ਮਨੁੱਖ ਅਨਪੜ੍ਹ ਹੈ ਉਹ ਚੰਗੇ ਮਾੜੇ ਕੰਮ ਦੀ ਕੀ ਪਰਖ ਕਰ ਸਕਦਾ ਹੈ। ੨. (ਜਿਵੇਂ ਜੋ ਮਨੁੱਖ) ਅੰਨ੍ਹਾ ਹੈ, ਉਸ ਨੂੰ ਰੂਪ (ਕਾਲੇ ਗੋਰੇ) ਰੰਗ ਦੀ ਪਹਿਚਾਨ ਕਿਵੇਂ ਹੋਵੇਗੀ?

ਕੀ ਹੱਕ ਹੈ ਉਸ ਅੰਨ੍ਹੇ ਨੂੰ (ਕਿ ਉਹ ਰੰਗ-ਰੂਪ ਦੀ ਪਹਿਚਾਨ ਕਰ ਸਕੇ) ॥੧੭॥

ਇਸੇ ਲਈ ਗੁਰੂ ਨਾਨਕ ਦੇਵ ਜੀ ਨੇ ਬੜਾ ਸੁੰਦਰ ਫ਼ੁਰਮਾਨ ਕੀਤਾ ਹੈ ਕਿ ਦਿਨ ਤੇ ਰਾਤ ਦੇ ਸੱਤ ਪਹਿਰ ਘਰ ਦੇ ਕੰਮਾਂ-ਕਾਰਾਂ ਵਿੱਚ ਬੇਸ਼ੱਕ ਗੁਜ਼ਾਰੋ ਪਰ ਇਕ ਪਹਿਰ ਚੰਗੇ ਪੜ੍ਹੇ-ਲਿਖੇ ਬੰਦਿਆਂ ਦੀ ਸੰਗਤ ਕਰੋ ਤਾਂ ਕਿ ਤੁਹਾਨੂੰ ਉਥੇ ਚੰਗੇ ਤੇ ਮਾੜੇ ਦੀ ਸਮਝ ਆਵੇ। ਸਿਆਣੇ ਕਹਿੰਦੇ ਹਨ ਕਿ ਅਨਪੜ੍ਹ ਸੱਜਣ ਨਾਲੋਂ ਵਿਦਵਾਨ ਦੁਸ਼ਮਣ ਚੰਗਾ ਹੈ! ਗੁਰੂ ਜੀ ਦੇ ਪਵਿੱਤਰ ਬਚਨ ਹਨ—

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥*

(ਵਾਰ ਮਾਝ, ਅੰਗ ੧੪੬)

## ਦੋਹਰਾ॥

**ਮੁਗਧ ਪੂਜ ਨਿਜ ਧਾਮ ਮੈ ਪ੍ਰਭੂ ਪੂਜ ਨਿਜ ਨੱਗ੍ਰ।**
**ਭੂਪ ਪੂਜ ਸ੍ਵੈ ਦੇਸ ਮੈ ਪੂਜਸ ਗੁਣੀ ਸਮੱਗ੍ਰ॥੧੮॥**

**ਪਦ ਅਰਥ :** ਮੁਗਧ= ਮੂਰਖ, ਗਵਾਰ, ਬੇ-ਸਮਝ। ਪੂਜ= ਪੂਜਿਆ ਜਾਂਦਾ, ਮੂਰਖ ਦੀ ਚੌਧਰ ਘਰ ਵਿੱਚ ਹੀ ਚਲਦੀ ਹੈ। ਨਿਜ= ਆਪਣੇ। ਧਾਮ= ਘਰ। ਪ੍ਰਭੂ= ਪੰਚ, ਸਰਪੰਚ, ਪਿੰਡ ਦਾ ਚੌਧਰੀ। ਪੂਜ=ਮਾਨਤਾ, ਸਤਿਕਾਰ, ਆਦਰ। ਨੱਗ੍ਰ= ਪਿੰਡ। ਭੂਪ= ਰਾਜਾ। ਸ੍ਵੈ= ਆਪਣੇ। ਮੈ= ਵਿੱਚ। ਪੂਜਸ= ਪੂਜਿਆ ਜਾਂਦਾ, ਮਾਨਤਾ ਮਿਲਦੀ ਹੈ। ਗੁਣੀ= ਗੁਣਾਂ ਵਾਲਾ, ਵਿਦਵਾਨ, ਪੜ੍ਹਿਆ ਹੋਇਆ, ਗੁਣ ਵਾਲਾ। ਸਮੱਗ੍ਰ= ਸਾਰੇ, ਹਰ ਥਾਂ।

**ਅਰਥ :** ੧. ਮੂਰਖ ਦੀ ਮਾਨਤਾ (ਸਿਰਫ਼) ਆਪਣੇ ਘਰ ਵਿੱਚ ਹੀ ਹੁੰਦੀ ਹੈ ਭਾਵ ਉਸ ਦੀ ਗੱਲ ਦੀ ਸੁਣਾਈ ਸਿਰਫ਼ ਘਰ ਵਿੱਚ ਹੀ ਹੁੰਦੀ ਹੈ, ਚੌਧਰੀ

ਦੀ ਮਾਨਤਾ ਆਪਣੇ ਪਿੰਡ ਵਿੱਚ। ੨. ਰਾਜਾ ਆਪਣੇ ਦੇਸ਼ ਵਿੱਚ ਪੂਜਿਆ ਜਾਂਦਾ ਹੈ ਪਰ ਵਿਦਵਾਨ (ਗੁਣਵਾਨ) ਸਾਰੇ, ਜਿਥੇ ਵੀ ਚਲਿਆ ਜਾਵੇ, ਪੂਜਿਆ (ਸਤਿਕਾਰਿਆ) ਜਾਂਦਾ ਹੈ ॥੧੮॥

ਵਿੱਦਿਆ-ਗੁਰੂ ਦੀ ਸੇਵਾ ਨਾ ਕਰਨ ਵਾਲੇ ਬਾਰੇ—

## ਦੋਹਰਾ ॥

**ਏਕਾਖਰ ਦਾਤਾ ਜੁ ਗੁਰੁ ਜੋ ਸੇਵਤ ਨਹਿ ਤਾਸ।**
**ਪਾਇ ਜਨਮ ਸੌ ਸ੍ਵਾਨ ਕੋ ਬਹੁਰਿ ਸ੍ਵਪਚ ਘਰਿ ਵਾਸ ॥੧੯॥**

**ਪਦ ਅਰਥ :** ਏਕਾਖਯਰ+(ਏਕ ਅੱਖਰ)= ਇਕ ਅੱਖਰ (ਦੀ ਜਾਣਕਾਰੀ)। ਦਾਤਾ= ਦੇਣ ਵਾਲਾ। ਜੁ= ਜੋ ਵੀ। ਗੁਰੁ= ਗੁਰੂ, ਉਸਤਾਦ, ਵਿੱਦਿਆ ਗੁਰੂ। ਜੋ= ਜਿਹੜਾ। ਸੇਵਤ ਨਹਿ= ਸੇਵਾ ਨਹੀਂ ਕਰਦਾ। ਤਾਸ= ਉਸ। ਪਾਇ= ਪਵੇਗਾ। ਸ੍ਵਾਨ= ਕੁੱਤਾ। ਕੋ= ਦਾ। ਬਹੁਰਿ= ਫੇਰ, ਬਾਅਦ ਵਿੱਚ, ਮੁੜ। ਸ੍ਵਪਚ= ਨੀਚ ਚੂੜ੍ਹਾ, ਕੰਮੀ, ਚੰਡਾਲ। ਜੋ ਸ੍ਵ= ਕੁੱਤੇ ਨੂੰ ਰਿੰਨ੍ਹ ਲਵੇ, ਕੁੱਤੇ ਦਾ ਮਾਸ ਖਾ ਜਾਣ ਵਾਲਾ ਨੀਚ। "ਸੁਪਚ ਤੁਲਿ ਸਮਾਨਿ ॥"

*(ਕੇਦਾਰਾ ਰਵਿਦਾਸ ਜੀ, ਅੰਗ ੧੧੨੪)*

ਸਿਮ੍ਰਤੀਆਂ ਅਨੁਸਾਰ 'ਚੰਡਾਲ ਦੇ ਵੀਰਯ ਤੋਂ ਵੈਸ਼ਯ ਕੰਨਯਾ ਵਿਚੋਂ ਉਪਜੀ ਸੰਤਾਨ' (ਮਹਾਨ ਕੋਸ਼)

**ਅਰਥ :** ੧. ਜੋ ਗੁਰੂ (ਉਸਤਾਦ) ਇਕ ਵੀ ਅੱਖਰ ਦਾ ਦਾਨ ਦੇਣ ਵਾਲਾ ਹੈ, ਉਸ ਦੀ ਜਿਹੜਾ ਸੇਵਾ ਨਹੀਂ ਕਰਦਾ। ੨. ਉਹ ਮਨੁੱਖ ਸੌ ਜਨਮ ਤਾਂ ਕੁੱਤੇ ਦੀ ਜੂਨ ਭੋਗਦਾ ਹੈ, ਉਸ ਤੋਂ ਬਾਅਦ ਓਹ ਨੀਚ ਕੰਮੀ ਲੋਕਾਂ ਦੇ ਘਰ ਵਿੱਚ (ਜਾ ਕੇ) ਵਸਦਾ ਹੈ ॥੧੯॥

ਵਿੱਦਿਆ ਤੋਂ ਬਿਨਾਂ :

## ਦੋਹਰਾ ॥

**ਰੂਪ ਦਰਬ ਜੋਬਨ ਸਹਤ ਸੁਕੁਲ ਜਨਮ ਬਹੁ ਬੰਧ।**
**ਵਿਦਯਾ ਬਿਨੁ ਸੋਭਤ ਨਹੀਂ ਜਯੋਂ ਕੇਸੂ ਬਿਨੁ ਗੰਧ ॥੨੦॥**

**ਪਦ ਅਰਥ :** ਰੂਪ= ਸੁੰਦਰਤਾ, ਸੋਹਣਾਪਨ। ਦਰਬ= ਦੌਲਤ, ਧਨ।

ਜੋਬਨ= ਜੁਆਨੀ । ਸਹਤ= ਨਾਲ, ਸਮੇਤ । ਸੁਕੁਲ= ਸ੍ਰੇਸ਼ਟ ਕੁਲ, ਚੰਗਾ ਖ਼ਾਨਦਾਨ। ਬਹੁ= ਬਹੁਤੇ। ਬੰਧ= ਸਾਕ-ਸੰਬੰਧੀ, ਰਿਸ਼ਤੇਦਾਰ। ਵਿਦਯਾ= ਪੜ੍ਹਾਈ। ਸੋਭਤ ਨਹੀਂ= ਸੋਂਹਦੇ ਨਹੀਂ, ਫੱਬਦੇ ਨਹੀਂ । ਜਯੋਂ= ਜਿਵੇਂ । ਕੇਸੂ= ਢੱਕ, ਪਲਾਹ, ਛਿਛਰਾ। ਗੰਧ= ਸੁਗੰਧੀ, ਖ਼ੁਸ਼ਬੋ।

**ਅਰਥ** : ੧. ਸੁੰਦਰਤਾ, ਦੌਲਤ, ਜੁਆਨੀ, ਚੰਗਾ ਖ਼ਾਨਦਾਨ, ਬਹੁਤੇ ਰਿਸ਼ਤੇਦਾਰ (ਭਾਵੇਂ ਹੋਣ)। ਪਰ ੨. ਪੜ੍ਹਾਈ ਤੋਂ ਬਿਨਾਂ ਕੋਈ ਵੀ ਫੱਬਦੇ ਨਹੀਂ, ਜਿਵੇਂ ਛਿਛਰੇ ਦੇ ਫੁੱਲ (ਦੇਖਣ ਨੂੰ ਬੜੇ ਖ਼ੂਬਸੂਰਤ ਲੇਕਿਨ) ਖ਼ੁਸ਼ਬੋ ਤੋਂ ਬਿਨਾਂ ਹੁੰਦੇ ਹਨ (ਤੇ ਉਨ੍ਹਾਂ ਵੱਲ ਕੋਈ ਤੱਕਦਾ ਹੀ ਨਹੀਂ) ॥੨੦॥

## ਦੋਹਰਾ ॥

**ਅਲੰਕਾਰ ਪਟ ਭੇਖ ਬਿਨੁ ਯਦਪਿ ਹੋਇ ਕਰੂਪ।**
**ਸੋਭਤ ਸੰਤਨ ਸਭਾ ਥਿਤ ਜਨ ਵਿਦਵਾਨ ਅਨੂਪ ॥੨੧॥**

**ਪਦ ਅਰਥ** : ਅਲੰਕਾਰ= ਭੂਖਣ, ਗਹਿਣੇ। ਪਟ= ਕੱਪੜੇ। ਭੇਖ= ਲਿਬਾਸ। ਯਦਪਿ= ਭਾਵੇਂ। ਕਰੂਪ= ਕੋਹਝਾ। ਸੋਭਤ= ਸੋਭਦਾ, ਫੱਬਦਾ। ਸਭਾ= ਮੰਡਲੀ। ਥਿਤ= ਬੈਠਾ। ਅਨੂਪ= ਬਹੁਤ ਹੀ।

**ਅਰਥ** : ਗਹਿਣੇ, ਕੱਪੜੇ ਭਾਵੇਂ ਕਿਸੇ ਸੋਹਣੇ ਲਿਬਾਸ ਤੋਂ ਬਿਨਾਂ ਕੋਹਝੇ ਰੂਪ ਵਾਲਾ ਕਾਲੇ ਰੰਗ ਦਾ ਹੈ। ਫੇਰ ਵੀ ੨. ਸੰਤ ਮੰਡਲੀ (ਵਿਦਵਾਨਾਂ ਦੀ ਸਭਾ) ਵਿੱਚ ਬੈਠਾ ਵਿਦਵਾਨ ਮਨੁੱਖ ਬੜਾ ਸੋਭਦਾ ਹੈ ॥੨੧॥

## ਸੋਰਠਾ ॥

**ਸ਼ਬਦ ਸਾਸਤ੍ਰ ਕੋ ਤਯਾਗਿ, ਚਹੈ ਅਧੈਨਾ ਪਰ ਨਿਗਮ।**
**ਸੋ ਪਗ ਗਿਨ ਤਿਹ ਨਾਗ, ਨਿਸ ਤਮ ਜਲ ਮੋ ਚਿਰ ਰਮਯੋ ॥੨੨॥**

**ਪਦ ਅਰਥ** : ਸ਼ਬਦ ਸਾਸਤ੍ਰ= ਵਿਆਕਰਣ। ਕੋ= ਨੂੰ। ਤਯਾਗਿ= ਛੱਡ ਕੇ। ਚਹੇ= ਚਾਹੇ, ਸੋਚੇ। ਅਧੈਨਾ= ਪੜ੍ਹਨਾ। ਪਰ= ਤੋਂ, ਉਤੋਂ। ਨਿਗਮ= ਵੇਦ। ਸੋ= ਉਹ। ਪਗ= ਪੈਰ। ਗਿਨ= ਗਿਣਨਾ ਚਾਹੇ। ਤਿਹ= ਉਸ। ਨਾਗ= ਸੱਪ। ਨਿਸ= ਰਾਤ। ਤਮ= ਅੰਧੇਰਾ, ਹਨ੍ਹੇਰਾ। ਜਲ= ਪਾਣੀ। ਮੋ= ਵਿਚੋਂ। ਚਿਰ= ਚਿਰੋਕਣਾ। ਰਮਯੋ= ਫਿਰ ਗਿਆ, ਲੰਘ ਗਿਆ, ਤੁਰ ਗਿਆ।

**ਅਰਥ :** ੧. ਜੋ (ਮਨੁੱਖ) ਵਿਆਕਰਣ ਨੂੰ ਛੱਡ ਕੇ ਵੇਦਾਂ ਦਾ ਅਧਿਐਨ ਕਰਨਾ ਚਾਹੇ (ਪੜ੍ਹਨਾ ਚਾਹਵੇ)। ੨. (ਉਹ ਇੰਜ ਸਮਝੋ ਜਿਵੇਂ ਕੋਈ ਮਨੁੱਖ) ਅੰਧੇਰੀ ਰਾਤ 'ਚ ਪਾਣੀ ਵਿਚੋਂ ਬੜਾ ਚਿਰੋਕਣਾ ਸੱਪ ਲੰਘ ਗਿਆ ਹੋਵੇ ਤੇ ਉਹਦੇ ਪੈਰ ਗਿਣਨਾ ਚਾਹਵੇ ॥੨੨॥

## ਦੋਹਰਾ ॥

**ਬਿਖ ਵਿਦ੍ਯਾ ਅਭ੍ਯਾਸ ਬਿਨੁ ਭੋਜਨ ਗਰਲ ਅਘਾਇ।**
**ਸੁਭ ਕੋ ਸੰਗੁ ਦਰਿਦ੍ਰ ਬਿਖ ਬ੍ਰਿਧ ਨਾਰਿ ਬਿਖ ਗਾਇ ॥੨੩॥**

**ਪਦ ਅਰਥ :** ਬਿਖ= ਜ਼ਹਿਰ, ਵਿਸ਼। ਅਭ੍ਯਾਸ= ਬਾਰ-ਬਾਰ ਪੜ੍ਹਨਾ, ਮਿਹਨਤ ਕਰਨੀ; ਪ੍ਰੈਕਟਸ ਕਰਨੀ। ਭੋਜਨ= ਖਾਣਾ। ਗਰਲ= ਜ਼ਹਿਰ। ਅਘਾਇ= ਰੱਜਣ ਤੋਂ ਬਾਅਦ। ਸੁਭ= ਚੰਗਾ। ਕੋ= ਦਾ, ਨੂੰ। ਸੰਗੁ= ਸਾਥ, ਮੇਲ। ਦਰਿਦ੍ਰ= ਦਲਿੱਦਰੀ, ਆਲਸੀ। ਬਿਖ= ਜ਼ਹਿਰ। ਬ੍ਰਿਧ= ਬੁੱਢੀ, ਬਜ਼ੁਰਗ। ਨਾਰਿ= ਇਸਤਰੀ। ਗਾਇ= ਗਾਉਣਾ।

**ਅਰਥ :** ੧. ਮਿਹਨਤ ਕੀਤੇ ਬਿਨਾਂ ਪੜ੍ਹਾਈ ਜ਼ਹਿਰ ਬਣ ਜਾਂਦੀ ਹੈ ਭਾਵ ਭੁੱਲ ਜਾਂਦੀ ਹੈ; ਜਿਵੇਂ ਰੱਜਿਆ ਮਨੁੱਖ ਉਤੋਂ ਫੇਰ ਖਾ ਲਵੇ ਜ਼ਹਿਰ ਬਣ ਜਾਂਦਾ ਹੈ (ਮੇਦਾ ਖ਼ਰਾਬ ਹੋ ਜਾਂਦਾ ਹੈ)। ੨. ਉੱਦਮੀ ਮਨੁੱਖ ਨੂੰ ਆਲਸੀ ਦਾ ਸਾਥ ਵੀ ਜ਼ਹਿਰ ਵਾਂਗ ਦੁਖਦਾਈ ਹੁੰਦਾ ਹੈ; ਜਿਵੇਂ ਬੁੱਢੀ ਇਸਤਰੀ ਦਾ ਗਾਉਣਾ ਗਲੇ ਤੋਂ ਬਿਨਾਂ ਜ਼ਹਿਰ (ਬੇ-ਸੁਰਾ) ਹੁੰਦਾ ਹੈ ॥੨੩॥

**ਭਾਵ :** ਮਿਹਨਤ ਬਿਨਾਂ ਪੜ੍ਹਾਈ ਕਿਸ ਅਰਥ। ਭਰੇ ਪੇਟ ਤੇ ਖਾਣਾ ਹਾਜ਼ਮਾ ਖ਼ਰਾਬ ਹੋ ਜਾਂਦਾ ਹੈ। ਉੱਦਮੀ ਮਨੁੱਖ ਨੂੰ ਦਲਿਦਰੀ ਦਾ ਸੰਗ ਦੁੱਖ ਰੂਪ ਹੁੰਦਾ ਹੈ, ਬਜ਼ੁਰਗ ਔਰਤ ਦਾ ਗਾਉਣਾ (ਸੁਰ, ਲਯ ਟੁੱਟ ਜਾਂਦੀ ਹੈ)।

## ਦੋਹਰਾ ॥

**ਮਾਤਾ ਵਤ ਰਖ੍ਯਾ ਕਰੈ ਪਿਤਾ ਜਿਵੇਂ ਹਿਤਕਾਰ।**
**ਕਰੇ ਨਾਰਿ ਜਯੋਂ ਪ੍ਰੇਮ ਬਹੁ ਸੋਕ ਟਾਰ ਸੁਖਕਾਰ ॥੨੪॥**

**ਪਦ ਅਰਥ :** ਵਤ= ਵਾਂਗ, ਤਰ੍ਹਾਂ, ਨਿਆਈਂ। ਰਖ੍ਯਾ= ਰਾਖੀ, ਰਖਵਾਲੀ। ਕਰੈ= ਕਰਦੀ ਹੈ। ਹਿਤਕਾਰ= ਪਿਆਰ, ਹਿਤੂ, ਭਲਾ ਕਰਨ ਵਾਲਾ। ਬਹੁ= ਬਹੁਤਾ। ਸੋਕ= ਗ਼ਮ, ਫ਼ਿਕਰ, ਚਿੰਤਾ। ਟਾਰ= ਟਾਲ ਕੇ, ਦੂਰ ਕਰ ਕੇ। ਸੁਖ

ਕਾਰ= ਸੁਖ ਕਰਦੀ ਹੈ।

**ਅਰਥ :** ੧. (ਵਿੱਦਿਆ) ਮਾਂ ਵਾਂਗ ਰਾਖੀ ਕਰਦੀ ਹੈ, ਪਿਉ ਵਾਂਗ (ਪਾਲਦੀ ਤੇ) ਪ੍ਰੇਮ ਕਰਦੀ ਹੈ। ੨. ਇਸਤਰੀ (ਘਰ ਵਾਲੀ) ਦੀ ਤਰ੍ਹਾਂ ਮੁਹੱਬਤ ਕਰਦੀ ਹੈ, ਬਹੁਤੇ ਦੁੱਖ-ਦਲਿਦਰਾਂ, ਫ਼ਿਕਰਾਂ ਨੂੰ ਦੂਰ ਕਰਕੇ (ਜੀਵਨ) ਸੁਖੀ ਬਣਾਉਂਦੀ ਹੈ ॥੨੪॥

**ਦੋਹਰਾ ॥**

**ਵਿਦ੍ਯਾ ਬਾਂਧਵ ਜਯੋਂ ਸਕਲ ਕਾਰਜ ਦੇਤ ਸਵਾਰ।**
**ਦਾਯਕ ਕੀਰਤਿ ਦਰਬ ਕੀ ਤਾਂ ਤੇ ਪੜ੍ਹੈ ਉਦਾਰ ॥੨੫॥**

**ਪਦ ਅਰਥ :** ਵਿਦ੍ਯਾ= ਪੜ੍ਹਾਈ। ਬਾਂਧਵ= ਸਾਕ-ਸਬੰਧੀ, ਰਿਸ਼ਤੇਦਾਰ। ਜਯੋਂ= ਜਿਵੇਂ। ਸਕਲ= ਸਾਰੇ। ਕਾਰਜ= ਕੰਮ। ਦੇਤ= ਦੇਂਦੀ। ਸਵਾਰ= ਸੁਆਰ। ਦਾਯਕ= ਦੇਣ ਵਾਲੀ। ਕੀਰਤਿ= ਮਾਣ, ਵਡਿਆਈ, ਸੋਭਾ। ਦਰਬ= ਧਨ, ਦੌਲਤ। ਤਾਂ ਤੇ= ਏਸ ਕਰ ਕੇ, ਇਸ ਵਾਸਤੇ। ਉਦਾਰ= ਸਿਆਣਾ, ਚੰਗਾ ਮਨੁੱਖ, ਸਮਝਦਾਰ।

**ਅਰਥ :** ੧. ਜਿਵੇਂ ਸਾਕ-ਸੰਬਧੀ (ਆਪਣੇ ਨਜ਼ਦੀਕੀ ਰਿਸ਼ਤੇਦਾਰ ਦੇ) ਕੰਮ ਸੁਆਰ (ਦੇਂਦੇ ਹਨ, ਇਵੇਂ ਹੀ) ਵਿੱਦਿਆ (ਮਨੁੱਖ ਦੇ ਸਾਰੇ) ਕੰਮ ਸੁਆਰ ਦੇਂਦੀ ਹੈ। ੨. (ਵਿੱਦਿਆ) ਸੋਭਾ ਤੇ ਧਨ-ਦੌਲਤ ਦੇਣ ਵਾਲੀ ਹੈ, ਇਸ ਵਾਸਤੇ ਸਮਝਦਾਰ ਮਨੁੱਖ ਪੜ੍ਹਾਈ ਜ਼ਰੂਰ ਕਰੇ ॥੨੫॥

**ਦੋਹਰਾ ॥**

**ਸਹਸ ਗੁਨਾ ਵਿਦ੍ਯਾ ਵਧੇ ਪੁਨਾ ਪੁਨਾ ਅਭ੍ਯਾਸ।**
**ਰਸਨਾਗ੍ਰੈ ਨਿਸ ਦਿਨ ਬਸੇ ਜਯੋਂ ਜਲ ਨੀਚੇ ਵਾਸ ॥੨੬॥**

**ਪਦ ਅਰਥ :** ਸਹਸ= ਹਜ਼ਾਰ। ਵਧੇ= ਵਧਦੀ ਹੈ, ਵਾਧਾ ਹੁੰਦਾ ਹੈ। ਪੁਨਾ-ਪੁਨਾ= ਬਾਰ-ਬਾਰ, ਮੁੜ-ਮੁੜ। ਅਭ੍ਯਾਸ= ਰਟਨਾ, ਯਾਦ ਕਰਨਾ, ਪੜ੍ਹਨਾ। ਰਸਨਾਗ੍ਰੈ= ਜ਼ਬਾਨ ਅੱਗੇ, ਜ਼ਬਾਨ 'ਤੇ। ਨਿਸ= ਰਾਤ। ਬਸੇ= ਵਸਦੀ ਹੈ। ਜਯੋਂ= ਜਿਕੁਰ। ਜਲ= ਪਾਣੀ। ਨੀਚੇ= ਨੀਵੇਂ। ਵਾਸ= ਵਾਸਾ।

**ਅਰਥ :** ੧. ਬਾਰ-ਬਾਰ ਪੜ੍ਹਨ ਨਾਲ ਹਜ਼ਾਰ ਗੁਣਾਂ ਵਿੱਦਿਆ (ਵਿੱਚ) ਵਾਧਾ ਹੁੰਦਾ ਹੈ। ੨. ਰਾਤ ਦਿਨ ਜ਼ਬਾਨ 'ਤੇ ਵਸ ਜਾਂਦੀ ਹੈ ਜਿਕੁਰ ਨੀਵੇਂ

(ਥਾਂ) ਪਾਣੀ ਵਸਦਾ ਹੈ ॥੨੬॥

**ਦੋਹਰਾ ॥**

**ਸਾਸਤ੍ਰ ਕਰਿ ਮਦ ਹਤ ਸੁਜਨ, ਖਲ ਕੋ ਮਦ ਉਪਜੰਤ ।**
**ਜਯੋਂ ਦ੍ਰਿਗ ਭਾਨੁ ਪ੍ਰਕਾਸ਼ ਹ੍ਵੈ ਉਲੂ ਅੰਧ ਕਰੰਤ ॥੨੭॥**

**ਪਦ ਅਰਥ :** ਸਾਸਤ੍ਰ ਕਰਿ= ਗ੍ਰੰਥ (ਪੜ੍ਹਨ) ਨਾਲ। ਮਦ= ਹੰਕਾਰ, ਅਭਿਮਾਨ। ਹਤ= ਖ਼ਤਮ. ਨਾਸ। ਸੁਜਨ= ਸਿਆਣਾ ਮਨੁੱਖ, ਸਮਝਦਾਰ ਆਦਮੀ। ਖਲ= ਮੂਰਖ। ਕੋ= ਨੂੰ। ਮਦ= ਹੰਕਾਰ, ਮਾਣ। ਉਪਜੰਤ= ਪੈਦਾ ਹੋ ਜਾਂਦਾ ਹੈ। ਦ੍ਰਿਗ= ਨੇਤਰ, ਅੱਖਾਂ। ਭਾਨੁ= ਸੂਰਜ। ਪ੍ਰਕਾਸ਼= ਚਾਨਣ, ਰੌਸ਼ਨੀ। ਹ੍ਵੈ= ਹੋ ਜਾਂਦਾ ਹੈ। ਉਲੂ= ਰਾਤ ਹਨੇਰੇ ਵਿੱਚ ਫਿਰਨ ਵਾਲਾ ਇਕ ਜਾਨਵਰ। ਅੰਧ= ਅੰਨ੍ਹਾ। ਕਰੰਤ= ਕਰ ਦੇਂਦਾ।

**ਅਰਥ :** ੧. ਗ੍ਰੰਥ ਪੜ੍ਹ ਕੇ ਸਿਆਣੇ ਮਨੁੱਖ ਦਾ ਹੰਕਾਰ ਦੂਰ ਹੋ ਜਾਂਦਾ ਹੈ (ਭਾਵ ਕਈ ਪੜ੍ਹ ਕੇ ਨਿੰਮ੍ਰਤਾ ਆਦਿ ਗੁਣ ਧਾਰ ਲੈਂਦੇ ਹਨ) ਮੂਰਖ ਨੂੰ (ਉਹੀ ਸ਼ਾਸਤ੍ਰ ਪੜ੍ਹਾਈ) ਹੰਕਾਰ ਪੈਦਾ ਕਰਦੀ ਹੈ। ੨. ਜਿਕੁਰ ਸੂਰਜ ਚੜ੍ਹਨ ਕਰਕੇ (ਸੰਸਾਰ ਵਿੱਚ) ਚਾਨਣ ਹੋ ਜਾਂਦਾ ਹੈ ਪਰ (ਉਹੀ ਸੂਰਜ) ਉੱਲੂ ਦੀਆਂ (ਅੱਖਾਂ) ਅੰਨ੍ਹੀਆਂ ਕਰ ਦੇਂਦਾ ਹੈ ॥੨੭॥

**ਸ੍ਵੈਯਾ ॥**

**ਮੁਕਟਾਂਗਦ ਕੁੰਡਲ ਕੰਕਨ ਹੈ ਕਰ,**
**ਚੰਦ੍ਰ ਪ੍ਰਭਾ ਗਰਿ ਮੋਤਨ ਹਾਰਾ।**
**ਮੁਖ ਚੰਦ੍ਰ ਪ੍ਰਭਾ ਦ੍ਰਿਗ ਕੰਜ ਪ੍ਰਭਾ**
**ਤਨ ਕੰਦ੍ਰ ਪ੍ਰਭਾ ਰਤਿ ਸੀ ਘਰਿ ਦਾਰਾ।**
**ਇਸਨਾਨ ਵਾ ਲੇਪਨ ਚੰਦਨ ਕੁੰਕਮ**
**ਗੰਧ ਘਨੀ ਕਰਿ ਗੁੰਦਤ ਵਾਰਾ।**
**ਨਰ ਕੋ ਇਹ ਸੁੰਦਰ ਸਾਚ ਕਰੇ**
**ਪਰ ਅੰਤ ਅਨੰਤ ਕਲੇਸ ਭੰਡਾਰਾ ॥੨੮॥**

**ਪਦ ਅਰਥ :** ਮੁਕਟਾਂਗਦ= ਮੁਕਟਅੰਗਦ, ਸਿਰ 'ਤੇ ਮੁਕਟ, ਡੌਲਿਆਂ ਨਾਲ ਅੰਗਦ (ਬਹੁਟੇ)। ਕੁੰਡਲ= ਵਾਲੇ, ਕੰਨਾਂ ਦੇ ਗਹਿਣੇ। ਕੰਕਨ= ਕੜੇ। ਕਰ= ਹੱਥ। ਚੰਦ੍ਰ ਪ੍ਰਭਾ= ਚੰਨ ਜਿਹੀ ਸੋਭਾ। ਮੁਖ ਚੰਦ੍ਰ ਪ੍ਰਭਾ= ਮੁਖੜਾ ਚੰਦ੍ਰਮਾ ਵਰਗਾ ਸੁੰਦਰ। ਪ੍ਰਭਾ= ਸੋਭਾ, ਚੰਨ ਜਿਹਾ ਸੋਹਣਾ ਮੁਖੜਾ। ਗਰਿ= ਗਲ ਵਿੱਚ। ਮੋਤਨ= ਮੋਤੀਆਂ। ਹਾਰਾ= ਹਾਰ। ਦ੍ਰਿਗ= ਨੇਤਰ, ਅੱਖਾਂ। ਕੰਜ= (ਕੰ) ਪਾਣੀ, ਜ= ਜਨਮਿਆਂ। ਕੰਜ= ਪਾਣੀ ਤੋਂ ਪੈਦਾ ਹੋਇਆ, ਕੰਵਲ ਫੁੱਲ। ਕੰਜ ਪ੍ਰਭਾ ਦ੍ਰਿਗ= ਅੱਖਾਂ, ਕੌਲ ਫੁੱਲ ਵਾਂਗ ਖਿੜੀਆਂ ਹੋਈਆਂ। ਤਨ= ਸਰੀਰ। ਕੰਦ੍ਰ= ਕਾਮ, ਅਤੀ ਸੁੰਦਰ, ਕਵੀਆਂ ਨੇ ਕਾਮ ਨੂੰ ਬਹੁਤ ਸੋਹਣਾ ਅਨੁਮਾਨ ਕੀਤਾ ਹੈ। ਤਨ ਕੰਦ੍ਰ ਪ੍ਰਭਾ= ਭਾਵ ਸਰੀਰ ਬਹੁਤ ਹੀ ਸੋਹਣਾ ਹੈ। ਰਤਿ= (ਰਤੀ) ਕਾਮ ਦੇ ਘਰ ਵਾਲੀ ਜਿਸ ਦੀ ਰਿਹਾਇਸ਼-ਗਾਹ ਮਣੀਆਂ ਦੀ ਮੰਨੀ ਹੈ। ਦਾਰਾ= ਇਸਤ੍ਰੀ। ਸੀ= ਵਰਗੀ। ਰਤਿ ਸੀ ਘਰ ਦਾਰਾ= ਰਤੀ ਵਰਗੀ ਖ਼ੂਬਸੂਰਤ (ਸੋਹਣੀ) ਘਰ ਵਿੱਚ ਇਸਤਰੀ ਹੈ। ਕੁੰਕਮ= ਕੇਸਰ। ਗੰਧ= ਖ਼ੁਸ਼ਬੋਆਂ। ਘਨੀ= ਬਹੁਤੀਆਂ। ਕਰਿ= ਕਰ ਕੇ। ਗੁੰਦਤ= ਗੁੰਦਦੀਆਂ ਹਨ। ਵਾਰਾ= ਵਾਲਾਂ (ਨੂੰ)। ਕੋ= ਨੂੰ। ਪਰ= ਫੇਰ। ਅੰਤ= ਅਖ਼ੀਰ। ਅਨੰਤ= ਬੇਅੰਤ। ਕਲੇਸ਼= ਦੁੱਖ। ਭੰਡਾਰਾ= ਖ਼ਜ਼ਾਨਾ।

**ਅਰਥ :** ੧. ਸਿਰ 'ਤੇ ਮੁਕਟ, ਡੌਲਿਆਂ ਤੇ ਬਹੁਟੇ (ਸ਼ੂਰਵੀਰਤਾ ਦੀ ਨਿਸ਼ਾਨੀ ਹੈ), (ਕੰਨਾਂ ਵਿੱਚ) ਵਾਲੇ, ਹੱਥਾਂ (ਵਿੱਚ) ਸੋਨੇ ਦੇ ਕੜੇ, ਗਲ ਵਿੱਚ ਮੋਤੀਆਂ ਦੇ ਹਾਰ ਫੇਰ ਜਿਨ੍ਹਾਂ ਦੀ ਫੱਬਤ ਚੰਦ੍ਰਮਾ ਵਰਗੀ ਹੈ। ੨. ਮੁੱਖੜਾ ਚੰਨ ਵਰਗਾ ਗੋਲ, ਅੱਖਾਂ ਕੌਲ ਫੁੱਲ (ਵਾਂਗ ਖਿੜੀਆਂ ਹੋਈਆਂ), ਸਰੀਰ ਕੇਲੇ ਵਾਂਗ ਲੰਮਾ, (ਅਜਿਹੀ ਨੌਜਵਾਨ) ਸੋਹਣੀ ਘਰ ਵਿੱਚ ਇਸਤ੍ਰੀ ਹੈ। ੩. (ਉਹ ਘਰ ਵਾਲੀ) ਇਸ਼ਨਾਨ ਕਰ ਕੇ ਚੰਦਨ ਕੇਸਰ ਆਦਿ ਬਹੁਤ ਸਾਰੀਆਂ ਸੁਗੰਧੀਆਂ ਦਾ ਲੇਪ ਕਰਕੇ ਵਾਲਾਂ ਨੂੰ ਗੁੰਦਦੀ ਹੈ। ੪. ਉਪ੍ਰੋਕਤ ਇਹ ਚੀਜ਼ਾਂ ਬੇਸ਼ੱਕ ਮਨੁੱਖ ਨੂੰ ਸੋਹਣਾ ਬਣਾਉਂਦੀਆਂ ਹਨ ਪਰ ਅਖ਼ੀਰ ਇਹ ਦੁੱਖਾਂ ਦਾ ਖ਼ਜ਼ਾਨਾ ਹੈਨ ॥੨੮॥

## ਸ੍ਵੈਯਾ ॥

ਸਭ ਭੂਖਨ ਮੈ ਯਹ ਭੂਖਨ ਹੈ ਸੁਭ
ਵੇਦ ਮਈ ਇਕ ਬਾਣੀ ਉਚਾਰਾ।
ਨਰ ਕੋ ਵਹੁ ਸੁੰਦਰ ਬੇਗ ਕਰੈ

**ਬਪੁ ਸਾਰ ਜਿਵੇਂ ਫਲੁ ਦੇਵਹਿ ਸਾਰਾ।**
**ਚਤੁਰਾਨਨ ਚੌਦਸ ਭੌਨ ਰਚੇ**
**ਪਰ ਨਾ ਵਿਦਯਾ ਸਮ ਤਾਹਿ ਮਝਾਰਾ।**
**ਨਰ ਤਾਂ ਤੇ ਸਦੀਵ ਪੜ੍ਹੇ ਵਿਦਯਾ**
**ਹਰਿਦਯਾਲੁ ਚਹੇ ਜੁ ਪਦਾਰਥ ਚਾਰਾ ॥੨੯॥**

**ਪਦ ਅਰਥ :** ਭੂਖਣ= ਗਹਿਣੇ। ਮੈ= ਵਿੱਚ। ਯਹ= ਇਹ। ਸੁਭ= ਚੰਗਾ, ਉੱਤਮ। ਮਈ= ਰੂਪ। ਬਾਣੀ= ਵਿੱਦਿਆ। ਉਚਾਰਾ= ਉਚਾਰਨਾ, ਪੜ੍ਹਨਾ। ਨਰ= ਮਨੁੱਖ। ਕੋ= ਨੂੰ। ਵਹੁ= ਉਹ। ਸੁੰਦਰ= ਸੋਹਣਾ। ਬੇਗ= ਛੇਤੀ, ਤੁਰਤ। ਕਰੈ= ਕਰਦੀ ਹੈ। ਬਪੁ= ਸਰੀਰ। ਸਾਰ= ਸੁਰਸਤੀ। ਦੇਵਹਿ= ਦੇਂਦੀ। ਸਾਰਾ (ਸਾਰੁ)= ਸ੍ਰੇਸ਼ਟ। ਚਤੁਰਾਨਨ= (ਚੁਤਰ+ਆਨਨ ਚਾਰ ਮੂੰਹਾਂ ਵਾਲਾ, ਬ੍ਰਮਾ। ਚੌਦਸ= ਚੌਦਾਂ, ੧੪। ਭੌਨ= ਭਵਨ, ਲੋਕ। ਰਚੇ= ਬਣਾਏ। ਪਰ= ਫੇਰ ਵੀ। ਵਿਦਯਾ= ਪੜ੍ਹਾਈ, ਇਲਮ, ਹੁੱਨਰ। ਸਮ= ਵਰਗਾ। ਤਾਹਿ= ਉਨ੍ਹਾਂ। ਮਝਾਰਾ= ਵਿੱਚ। ਤਾਂ ਤੇ= ਇਸ ਕਰ ਕੇ, ਇਸ ਲਈ। ਸਦੀਵ= ਸਦਾ, ਹਮੇਸ਼ਾਂ। ਪੜ੍ਹੇ= ਪੜ੍ਹਨਾ ਕਰੇ, ਸਿੱਖੇ। ਚਹੇ= ਚਾਹਵੇ, ਜੋ ਚਾਹੁੰਦਾ ਹੈ। ਜੁ= ਜੇਹੜਾ। ਪਦਾਰਥ= ਧਰਮ, ਅਰਥ, ਕਾਮ, ਮੋਖ। ਚਾਰਾ= ਚਾਰ।

**ਧਰਮ :** ਆਪਣੇ ਕਰਤਵ ਵਿੱਚ ਪੱਕੇ ਹੋਣਾ, ਆਪਣੇ ਫ਼ਰਜ਼ ਦੀ ਪਹਿਚਾਨ ਕਰਨੀ।

**ਅਰਥ :** ਪਦਾਰਥਾਂ ਦੀ ਪ੍ਰਾਪਤੀ, ਧਨ-ਦੌਲਤ ਦੀ ਪੂਰਤੀ।

**ਕਾਮ :** ਕਾਮਨਾ (ਇੱਛਾਵਾਂ) ਦੀ ਪੂਰਤੀ, ਮਨ ਚਾਹੇ ਸੁਖਾਂ ਦੀ ਪ੍ਰਾਪਤੀ।

**ਮੋਖ :** ਬੰਧਨਾਂ ਤੋਂ ਛੁਟਕਾਰਾ, ਕਿਹੜੇ ਕੰਮ ਕਰਨ ਨਾਲ ਫਾਹ ਪੈਂਦੇ ਹਨ ਤੇ ਕਿਸ ਦੇ ਕਰਨ ਨਾਲ ਮੁਕਤ ਹੁੰਦਾ ਹੈ।

ਏਹ ਉਪ੍ਰੋਕਤ ਜਾਣਕਾਰੀ ਪੜ੍ਹਨ ਨਾਲ ਮਿਲਦੀ ਹੈ। ਆਪਣੀਆਂ ਜ਼ੁੰਮੇਂਵਾਰੀਆਂ ਦਾ ਜਾਂ ਧਰਮ ਵਿੱਚ ਕਿਵੇਂ ਪੱਕਿਆਂ ਹੋਣਾ, ਇਹ ਅਨਪੜ੍ਹ ਨੂੰ ਕੀ ਪਤਾ। ਕਿਸ ਕੰਮ ਨਾਲ ਨ਼ਫਾ ਹੁੰਦਾ ਹੈ, ਕਿਹੜੇ ਕੰਮ ਦੇ ਕਰਨ ਨਾਲ ਨੁਕਸਾਨ, ਇਹ ਵੀ ਜੇਕਰ ਪੜ੍ਹਿਆ ਹੋਵੇਗਾ ਤਾਂ ਸੌਖਾ ਸਮਝ ਜਾਵੇਗਾ। ਮਨ ਚਾਹੇ ਸੁਖ ਤਦ ਲੈ ਸਕਦਾ ਹੈ, ਜੇਕਰ ਕੁਝ ਪੜ੍ਹਾਈ-ਲਿਖਾਈ ਕੀਤੀ ਹੋਵੇ।

ਦੁੱਖਾਂ ਤੇ ਬੀਮਾਰੀਆਂ ਤੋਂ ਛੁਟਕਾਰਾ ਵੀ ਤਦ ਹੀ ਲੈ ਸਕਦਾ ਜੇਕਰ ਸਰੀਰਕ-ਗਿਆਨ ਜਾਣਦਾ ਹੋਵੇ। ਕਹਿੰਦੇ ਨੇ ਰਾਇ ਭੁਇੰ ਦੀ ਤਲਵੰਡੀ ਵਿਖੇ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ, ਉਸ ਨਗਰੀ ਦੇ ਲੋਕ ਹਿਕਮਤ (ਵੈਦਗੀ, ਡਾਕਟਰੀ) ਪੜ੍ਹਦੇ ਸਨ।

**ਪ੍ਰਸ਼ਨ** : ਕੀ ਉਹ ਦੁਕਾਨਾਂ ਖੋਲ੍ਹਣ ਵਾਸਤੇ ਪੜ੍ਹਦੇ ਹਨ ?

**ਉੱਤਰ** : ਨਹੀਂ; ਉਹ ਸਰੀਰ ਨੂੰ ਸਵਸਥ ਰੱਖਣ ਵਾਸਤੇ ਪੜ੍ਹਦੇ ਸਨ।

ਕਵੀ ਸੰਤੋਖ ਸਿੰਘ ਜੀ ਗੁਰੂ ਨਾਨਕ ਪ੍ਰਕਾਸ਼ ਵਿੱਚ ਲਿਖਦੇ ਹਨ :

*ਨਰ ਅਰੋਗਤਾ ਜੁਤਿ ਕੁਸ਼ਲਾਤਾ।*
*ਵੈਦਕ ਪਠਹਿਂ ਹੇਤੁ ਸਭਿ ਗਜਾਤਾ ॥੪੫॥*

*(ਪੂਰਵਾਰਧ, ਅਧਿ: ੩)*

ਸੋ ਸਾਰਾ ਕੁਝ ਪੜ੍ਹਨ ਨਾਲ ਹੀ ਪਤਾ ਲੱਗਦਾ ਹੈ। ਸ਼ਾਸਤ੍ਰ ਪੜ੍ਹਨਾ ਸਭ ਤੋਂ ਉੱਚਾ ਕਿਹਾ ਹੈ। ਨੀਤੀਵਾਨਾਂ ਦਾ ਵਿਚਾਰ ਹੈ ਕਿ ਜੋ ਮਾਤਾ ਪਿਤਾ ਆਪਣੀ ਉਲਾਦ ਨੂੰ ਪੜ੍ਹਾਉਂਦੇ ਨਹੀਂ, ਉਹ ਆਪਣੀ ਸੰਤਾਨ ਦੇ ਦੁਸ਼ਮਣ ਹਨ। ਇਸ ਕਰ ਕੇ ਬਜ਼ੁਰਗਾਂ ਨੇ ਥੋੜ੍ਹਾ ਜਾਂ ਬਹੁਤਾ ਪੜ੍ਹਨਾ ਜ਼ਰੂਰੀ ਕਰਾਰ ਦਿੱਤਾ ਹੈ।

*ਤਾਤ ਮਾਤ ਸੋ ਸ਼ਤ੍ਰੁ ਹੈ ਬਾਲ ਪੜ੍ਹਾਵਤ ਨਾਹਿ।*

ਕਵੀ ਸੰਤੋਖ ਸਿੰਘ ਜੀ ਬਾਬਾ ਕਾਲੂ ਜੀ ਦੇ ਦਿਲ ਦੀ ਗੱਲ ਇਉਂ ਬਿਆਨ ਕਰਦੇ ਹਨ ਕਿ ਪੜ੍ਹੇ ਬਿਨਾਂ :

*ਬਹੁ ਗੁਨੀ[੧] ਅਲਾਵਹਿ[੨] ਸੁਤ[੩] ਨ ਪਢਾਵਹਿ [੪]ਸੋ ਸ਼ਤਰੂ ਸਮ ਤਾਤ।*
*[੫]ਸ਼ੋਭਾ ਨਹਿਂ ਪਾਵਹਿ ਮਤਿ ਨਹਿਂ ਆਵਹਿ, ਜਗ ਮੈਂ ਇਹ ਬਖਯਾਤ।...੪॥*

*(ਉਹੀ, ਪੂਰਬਾਰਧ, ਅਧਿ. ੬)*

**ਅਰਥ** : ੧. ਸਾਰੇ ਗਹਿਣਿਆਂ ਵਿਚੋਂ ਇਹ ਇਕ ਚੰਗਾ ਗਹਿਣਾ ਹੈ, ਜੋ ਵੇਦ ਰੂਪ ਵਿੱਦਿਆ ਦਾ ਪੜ੍ਹਨਾ। ੨. (ਵਿਦਿਆ) ਮਨੁੱਖ ਨੂੰ ਬੜਾ ਛੇਤੀ ਖ਼ੂਬਸੂਰਤ ਬਣਾ ਦੇਂਦੀ ਹੈ, ਜਿਵੇਂ ਸੁਰੱਸਤੀ ਦਾ ਸਿਮਰਨ ਛੇਤੀ ਹੀ ਸੋਹਣਾ ਫਲ (ਕਵਿਤਾ ਦਾ ਫੁਰਨਾ) ਦੇਂਦਾ ਹੈ। ੩. ਬ੍ਰਹਮਾ ਨੇ ੧੪ ਲੋਕ ਬਣਾਏ ਹਨ

---

*੧. ਸਿਆਣੇ, ਵਿਦਵਾਨ। ੨. ਕਹਿੰਦੇ ਹਨ। ੩. ਪੁੱਤਰ। ੪. ਉਹ ਪਿਤਾ ਦੁਸ਼ਮਣ ਸਮਾਨ ਹੈ। ੫. ਪੜ੍ਹੇ ਬਿਨ੍ਹਾਂ ਆਦਮੀ ਕਿਤੇ ਫੱਬਦਾ ਨਹੀਂ, ਅਕਲ ਨਹੀਂ ਆਉਂਦੀ ਇਹ ਗੱਲ ਦੁਨੀਆਂ ਵਿੱਚ ਪ੍ਰਗਟ ਹੀ ਹੈ।*

(ਜੋ ਆਪਣੀ ਜਗ੍ਹਾ ਬੜੇ ਸੋਹਣੇ ਹਨ) ਫੇਰ ਵੀ ਪੜ੍ਹਾਈ ਵਰਗਾ ਉਨ੍ਹਾਂ ਵਿੱਚ ਇਕ ਵੀ ਨਹੀਂ ਹੈ। ੪. ਹਰਿਦਿਆਲ ਕਵੀ ਜੀ ਕਹਿੰਦੇ ਹਨ—ਇਸ ਕਰਕੇ ਜੋ ਮਨੁੱਖ ਧਰਮ, ਅਰਥ, ਕਾਮ, ਮੋਖ (ਜਾਂ ਜਨਮ ਪਦਾਰਥ, ਗਿਆਨ ਪਦਾਰਥ, ਨਾਮ ਪਦਾਰਥ, ਪ੍ਰੇਮ ਪਦਾਰਥ) ਆਦਿ ਚਾਰਾਂ ਨੂੰ ਚਾਹੁੰਦਾ ਹੈ, ਉਹ ਹਮੇਸ਼ਾਂ ਪੜ੍ਹਨ ਵੱਲ ਖ਼ਿਆਲ ਕਰੇ ॥੨੯॥

## ਦੋਹਰਾ ॥

**ਬਾਈ ਦੋਹੇ ਤ੍ਰੈ ਸੋਰਠੇ, ਦੋਇ ਸ੍ਵੈਯੇ ਚੀਨ।**
**ਇਕ ਸੰਕਰ ਅਠਬੀਸ ਬ੍ਰਿਤਿ ਚਿਤ ਬ੍ਰਿਤਿ ਕਰੇ ਮਹੀਨ ॥੩੦॥**

ਪਦ ਅਰਥ : ਦੋਹੇ= ਦੋਹਰੇ। ਤ੍ਰੈ= ਤਿੰਨ। ਚੀਨ= ਜਾਣੋ। ਅਠਬੀਸ= ਅੱਠ ਤੇ ਵੀਹ (੨੮)। ਬ੍ਰਿਤਿ= ਛੰਦ। ਚਿਤ ਬ੍ਰਿਤਿ= ਚਿਤ ਦੀ ਬਿਰਤੀ, ਸੋਚਣੀ। ਕਰੇ= ਕਰਦੇ ਹਨ। ਮਹੀਨ= ਬਰੀਕ, ਪਤਲੀ, ਸੂਖਸ਼ਮ।

ਅਰਥ : ੧. ੨੨ ਦੋਹਰੇ, ੩ ਸੋਰਠੇ, ੨ ਸਵੱਈਏ ਜਾਣੋ। ੧ ਸ਼ੰਕਰ ਛੰਦ ਹੈ। ੨. ਕੁਲ ੨੮ ਛੰਦ ਹਨ ਜੋ ਚਿਤ ਦੇ ਖ਼ਿਆਲਾਂ ਨੂੰ ਬੜੇ ਸੂਖਸ਼ਮ ਕਰ ਦੇਂਦੇ ਹਨ ॥੩੦॥

*ਇਤਿ ਸ੍ਰੀ ਸਾਰੁਕਤਾਵਲੀ ਤਾਸ ਤ੍ਰਿਤੀ ਅਧ੍ਯਾਇ।*
*ਕੀਰਤਿ ਵਿਦ੍ਯਾ ਕੀ ਕਰੀ ਕਵਿ ਹਰਿਦ੍ਯਾਲ ਸੁਭਾਇ ॥੩॥*

# ਚੌਥਾ ਅਧਿਆਇ

## ਦੋਹਰਾ ॥

**ਕਹੇਂ ਚਤੁਰਥੇ ਗਯਾਨ ਹਿਤ ਉਤਮ ਆਠ ਸਲੋਕ ।**
**ਸੋਕ ਮੁਕਹਿੰ ਇਸ ਲੋਕ ਕੇ ਅੰਤਹ ਮੁਕਤਿ ਸਲੋਕ ॥੧॥**

**ਪਦ ਅਰਥ :** ਕਹੇਂ= ਆਖਾਂਗੇ । ਚਤੁਰਥੇ = ਚੌਥੇ । ਗਿਆਨ= ਆਪਣੇ ਆਪੇ ਨੂੰ ਜਾਣਨਾ । ਹਿਤ= ਵਾਸਤੇ । ਉਤਮ= ਉੱਚੇ । ਆਠ= ਅੱਠ । ਸਲੋਕ= ਬੰਦ । ਸੋਕ= ਫ਼ਿਕਰ, ਚਿੰਤਾ, ਝੋਰੇ । ਮੁਕਹਿੰ= ਮੁੱਕ ਜਾਣਗੇ, ਨਾਸ ਹੋ ਜਾਣਗੇ । ਲੋਕ= ਜਹਾਨ, ਦੁਨੀਆ । ਅੰਤਹ= ਅਖ਼ੀਰ 'ਤੇ, ਮਰਨ ਸਮੇਂ । ਮੁਕਤਿ ਸਲੋਕ= ਸਲੋਕ ਮੁਕਤੀ (ਵਿਦਵਾਨਾਂ ਨੇ ਚਾਰ ਤਰ੍ਹਾਂ ਦੀਆਂ ਮੁਕਤੀਆਂ ਮੰਨੀਆਂ ਹਨ : ਸਲੋਕ, ਸਰੂਪ, ਸਾਮੀਪ, ਸਾਯੁਜ । ਇਨ੍ਹਾਂ ਵਿਚੋਂ) ਉਸੇ ਲੋਕ ਵਿੱਚ ਵੱਸਣ ਨੂੰ ਸਲੋਕ ਮੁਕਤੀ ਕਹਿੰਦੇ ਹਨ ।

**ਅਰਥ :** ੧. ਚੌਥੇ (ਅਧਿਆਇ ਵਿੱਚ) ਆਪਣੇ ਆਪੇ ਦੀ ਸੋਝੀ ਦੇ (ਬਹੁਤ) ਉੱਚੇ (ਵਿਚਾਰਾਂ ਵਾਲੇ) ਅੱਠ ਸਲੋਕ ਆਖਾਂਗੇ । ੨. (ਜਿਨ੍ਹਾਂ ਦੇ ਪੜ੍ਹਨ ਅਤੇ ਵਿਚਾਰਨ ਨਾਲ) ਇਸ ਜਹਾਨ ਦੇ ਫ਼ਿਕਰ ਮੁੱਕ ਜਾਣਗੇ ਤੇ ਅਖ਼ੀਰ ਨੂੰ ਸਲੋਕ ਮੁਕਤੀ (ਮਿਲ ਜਾਵੇਗੀ) ॥੧॥

## ਸ੍ਵੈਯਾ ॥

**ਜਨ ਉਤਮ ਹੇਰਿ ਧਰਾ ਪਰ ਉਤਮ ਪਾਉਂ ਧਰੇ ਨਹ ਜੰਤ ਮਰੇ ।**
**ਅਤਿ ਵਾਕ ਪਵਿੱਤ੍ਰ ਯਥਾਰਥ ਸੁੰਦਰ ਸੋਧਿ ਰਿਦੇ ਸਭ ਹੂੰ ਕੋ ਰਰੇ ।**
**ਪੁਨ ਕੈ ਸੁਚ ਚੀਰ ਸੋਂ ਨੀਰ ਭਲੇ ਜਨ ਧੀਰ ਨਿਰੰਤਰਿ ਪਾਨ ਕਰੇ ।**
**ਬੁਧਿ ਸੋਂ ਲਖ ਕੈ ਸਤ ਵਸਤੁ ਭਲੇ ਪੁਖੋਤਮ ਲਖਨ ਏ ਉਚਰੇ ॥੨॥**

**ਪਦ ਅਰਥ :** ਜਨ ਉਤਮ= ਚੰਗਾ ਮਨੁੱਖ, ਸਮਝਦਾਰ, ਅਕਲ ਵਾਲਾ ।

ਹੇਰਿ= ਦੇਖ ਕੇ । ਧਰਾ= ਧਰਤੀ, ਜ਼ਮੀਨ । ਪਰ= ਉੱਪਰ । ਉਤਮ= ਸਾਫ਼-ਸੁਥਰੀ । ਪਾਉਂ= ਪੈਰ । ਧਰੇ= ਰੱਖੇ । ਜੰਤ= ਜੀਵ, ਛੋਟਾ ਜਿਹਾ ਜੀਵ ਵੀ । ਅਤਿ= ਬਹੁਤ ਹੀ ਜ਼ਿਆਦਾ । ਵਾਕ= ਬਚਨ, ਬੋਲ । ਪਵਿੱਤ੍ਰ= ਸ਼ੁੱਧ । ਯਥਾਰਥ= ਸੱਚੇ । ਸੁੰਦਰ= ਸੋਹਣੇ । ਸੋਧਿ= ਸੋਧ ਕੇ, ਵਿਚਾਰ ਕੇ । ਰਿਦੇ= ਦਿਲ ਵਿੱਚ । ਸਭ ਹੂੰ= ਸਾਰਿਆਂ । ਕੋ= ਨੂੰ । ਰਰੇ= ਆਖੇ, ਉਚਾਰੇ, ਬੋਲੇ, ਕਹੇ। ਪੁਨ ਕੈ= ਪੁਣ ਕੇ, ਫਿਲਟਰ ਕਰ ਕੇ । ਸੁਚ= ਸਾਫ਼ । ਚੀਰ=ਕੱਪੜਾ । ਸੋਂ= ਨਾਲ । ਨੀਰ= ਪਾਣੀ । ਜਨ= ਮਨੁੱਖ । ਧੀਰ= ਧੀਰਜਵਾਨ, ਹੌਂਸਲੇ ਵਾਲਾ । ਨਿਰੰਤਰਿ= ਲਗਾਤਾਰ, ਇਕ ਰਸ । ਪਾਨ= ਪੀਣਾ । ਬੁਧਿ= ਅਕਲ। ਸੋਂ= ਨਾਲ । ਲਖ ਕੈ= ਜਾਣ ਕੇ, ਸਮਝ ਕੇ । ਸਤ ਵਸਤੁ ਭਲੇ= ਭਲੀ ਪ੍ਰਕਾਰ, ਸਹੀ ਚੀਜ਼ । ਪੁਰਖੋਤਮ= (ਪੁਰਖ+ਉੱਤਮ) ਚੰਗਾ ਮਨੁੱਖ । ਏ= ਇਹ। ਉਚਰੇ= ਆਖੇ ।

**ਅਰਥ** : ੧. ਚੰਗਾ ਮਨੁੱਖ ਉਹੀ ਹੈ ਜੋ ਸਾਫ਼ ਜ਼ਮੀਨ ਦੇਖ ਕੇ ਪੈਰ ਰੱਖਦਾ ਹੈ (ਤਾਂ ਕਿ ਪੈਰ ਹੇਠ ਆ ਕੇ ਕੋਈ) ਜੀਵ ਨਾ ਮਰੇ । ੨. ਬਹੁਤ ਹੀ ਸ਼ੁੱਧ ਤੇ ਸੱਚੇ ਸੋਹਣੇ ਬਚਨ (ਬੋਲ) ਦਿਲ ਵਿੱਚ ਵਿਚਾਰ-ਵਿਚਾਰ ਕੇ ਸਾਰਿਆਂ ਨੂੰ ਬੋਲੇ । ੩. ਧੀਰਜਵਾਨ ਮਨੁੱਖ ਹਮੇਸ਼ਾਂ ਸਾਫ਼-ਸੁੱਥਰੇ ਕੱਪੜੇ ਨਾਲ ਪਾਣੀ ਪੁਣ ਕੇ ਪੀਵੇ । ਭਾਵ ਪਾਣੀ ਹਮੇਸ਼ਾਂ ਸਾਫ਼ ਸੁੱਥਰਾ (ਫਿਲਟਰ ਕੀਤਾ) ਪੀਣਾ ਚਾਹੀਦਾ ਹੈ, ਜਿਸ ਨਾਲ ਕਈ ਤਰ੍ਹਾਂ ਦੀਆਂ ਬਿਮਾਰੀਆਂ ਤੋਂ ਬਚਿਆ ਜਾ ਸਕਦਾ ਹੈ । ੪. ਦਿਮਾਗ ਨਾਲ ਸੋਚ-ਸਮਝ (ਚੰਗੀ ਤਰ੍ਹਾਂ ਨਿਰਣਾ ਕਰ) ਕੇ ਚੰਗੀ ਚੀਜ਼ ਨੂੰ ਜੋ ਪ੍ਰਾਪਤ ਕਰਦਾ ਹੈ, ਇਹ ਉੱਤਮ ਮਨੁੱਖਾਂ ਦੇ ਲੱਛਣ ਆਖੇ ਹਨ ॥੨॥

**ਸਮੁੱਚਾ ਭਾਵ** : ਅੱਗੇ ਦੇਖ ਕੇ ਤੁਰਨਾ ਜਿਸ ਕਰ ਕੇ ਮਨੁੱਖ ਦੇ ਪੈਰਾਂ ਹੇਠਾਂ ਕੋਈ ਜੀਵ-ਜੰਤੂ ਨਾ ਮਰੇ, ਠੇਡਾ ਨਾ ਲੱਗੇ, ਹਰ ਤਰ੍ਹਾਂ ਦੇ ਖ਼ਤਰੇ ਤੋਂ ਬਚ ਕੇ ਰਹਿਣਾ । ਕਿਸੇ ਨਾਲ ਵੀ ਗੱਲ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਸੋਚ-ਸਮਝ ਕੇ ਬੋਲਣਾ । ਪਾਣੀ ਫਿਲਟਰ ਕੀਤਾ ਪੀਣਾ । ਸੋਚ-ਸਮਝ ਦੇ ਚੀਜ਼-ਵਸਤੂ ਦੀ ਖ਼ਰੀਦ ਕਰਨੀ, ਇਹ ਚੰਗੇ ਮਨੁੱਖਾਂ ਦੀ ਨਿਸ਼ਾਨੀ ਹੈ ।

### ਦੋਹਰਾ ॥

**ਤਨ ਪਟ ਜਲ ਕਰਿ ਸੁਧ ਹੈ ਬੁਧਿ ਵਿਦਾਂਤ ਵਿਚਾਰਿ ।**
**ਜੀਵ ਅਹਿੰਸਾ ਗੋ ਭਗਤਿ ਮਨਿ ਨਿਰਵੇਦਹ ਧਾਰਿ ॥੩॥**

**ਪਦ ਅਰਥ :** ਤਨ= ਸਰੀਰ। ਪਟ= ਕੱਪੜਾ। ਜਲ= ਪਾਣੀ। ਕਰਿ= ਕਰ ਕੇ। ਸੁਧ= ਪਵਿੱਤਰ, ਸਾਫ਼। ਹ੍ਵੈ= ਹੁੰਦਾ ਹੈ। ਬੁਧਿ= ਅਕਲ। ਵਿਦਾਂਤ= ਧਰਮ ਗ੍ਰੰਥਾਂ ਦੇ ਵਿਚਾਰ ਨਾਲ, ਵੇਦ ਦਾ ਸਿਧਾਂਤ। ਵਿਚਾਰਿ= ਵਿਚਾਰ ਕੇ, ਵਿਚਾਰਨ ਤੋਂ ਬਾਅਦ। ਅਹਿੰਸਾ= ਹਿੰਸਾ ਤੋਂ ਬਿਨਾਂ। ਗੋ= ਗੋਵਿੰਦ। ਗੋ= ਬਾਣੀ। ਜ਼ਬਾਨ, ਜੀਭ।* ਭਗਤਿ= ਭਗਤੀ। ਮਨਿ ਮਨ ਵਿੱਚ। ਨਿਰਵੇਦਹ= ਵੈਰਾਗ, ਉਪਰਾਮਤਾ। ਧਾਰਿ= ਧਾਰਨ 'ਤੇ।

**ਅਰਥ :** ੧. ਸਰੀਰ ਤੇ ਕੱਪੜਾ ਪਾਣੀ ਨਾਲ ਸਾਫ਼ ਹੋ ਜਾਂਦਾ ਹੈ, ਬੁੱਧੀ ਵੇਦ (ਧਰਮ ਪੁਸਤਕਾਂ) ਦਾ ਵਿਚਾਰ ਕਰਨ ਨਾਲ ਪਵਿੱਤਰ ਹੋ ਜਾਂਦੀ ਹੈ। ੨. ਪਰਮਾਤਮਾ ਦੀ ਭਗਤੀ ਕਰਨ ਨਾਲ (ਵਿਸ਼ਿਆਂ ਵੱਲੋਂ) ਮਨ ਵਿੱਚ ਵੈਰਾਗ ਪੈਦਾ ਹੁੰਦਾ ਹੈ ਤੇ ਜੀਵ ਹਿੰਸਾ ਤੋਂ ਬਚ ਜਾਂਦਾ ਹੈ ॥੩॥

**ਗੁਰ ਉਪਦੇਸ਼ ਹੈ :**

*ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥*
*ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥*
*ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥*

*(ਜਪੁ ਜੀ, ਅੰਗ ੪)*

## ਦੋਹਰਾ ॥

**ਜਲ ਕਰਿ ਕਰਦਮ ਉਪਜ ਹੈ ਜਲ ਕਰਿ ਪੰਕ ਵਿਨਾਸ।**
**ਮਨ ਕਰਿ ਉਪਜਤ ਪਾਪ ਕਿਲ ਮਨ ਕਰਿ ਹੀ ਅਘ ਨਾਸ ॥੪॥**

**ਪਦ ਅਰਥ :** ਜਲ=ਪਾਣੀ। ਕਰਿ= ਕਰ ਕੇ। ਕਰਦਮ= ਚਿੱਕੜ। ਉਪਜ ਹੈ= ਪੈਦਾ ਹੁੰਦਾ ਹੈ। ਪੰਕ= ਚਿੱਕੜ। ਵਿਨਾਸ= ਨਾਸ। ਅਘ= ਪਾਪ। ਨਾਸ= ਖ਼ਤਮ। ਕਿਲ= ਸਮੂੰਹ, ਸਾਰੇ। ਉਪਜਤ= ਪੈਦਾ ਹੁੰਦੇ ਹਨ।

**ਅਰਥ :** ੧. ਪਾਣੀ ਨਾਲ ਚਿੱਕੜ ਦੀ ਪੈਦਾਇਸ਼ ਹੁੰਦੀ ਹੈ (ਭਾਵ ਥੋੜੇ ਪਾਣੀ ਨਾਲ, ਥੋੜ੍ਹੀ ਬਰਸਾਤ ਨਾਲ ਚਿੱਕੜ ਹੋ ਜਾਂਦਾ ਹੈ ਬਹੁਤੇ) ਪਾਣੀ ਨਾਲ ਚਿੱਕੜ ਦਾ ਖ਼ਾਤਮਾ ਹੋ ਜਾਂਦਾ ਹੈ। ੨. (ਮਲੀਨ) ਮਨ ਕਰ ਕੇ ਸਮੂੰਹ ਪਾਪ ਪੈਦਾ ਹੁੰਦੇ ਹਨ ਤੇ (ਸ਼ੁੱਧ) ਮਨ ਕਰ ਕੇ ਪਾਪਾਂ ਦਾ ਖ਼ਾਤਮਾ ਹੁੰਦਾ ਹੈ। ਮਹਾਤਮਾ ਬੁੱਧ ਜੀ ਦਾ ਕਥਨ ਹੈ : ਜਿਵੇਂ ਪਾਣੀ ਤੋਂ ਪੈਦਾ ਹੋਇਆ ਚਿੱਕੜ

---

** ਬਾਣੀ (ਜੀਭ) ਤਦ ਸਫਲੀ ਹੈ ਜੇ ਕਰ ਇਸ ਨਾਲ ਸਿਮਰਨ ਕੀਤਾ ਜਾਵੇ।*

ਪਾਣੀ ਨਾਲ ਹੀ ਧੋਤਾ ਜਾਂਦਾ ਹੈ। ਤਿਵੇਂ ਮਨ ਦੇ ਮਾੜੇ ਵਿਚਾਰ ਪਵਿੱਤਰ ਮਨ ਕਰਕੇ ਹੀ ਦੂਰ ਹੁਦੇ ਹਨ।)

(ਦੇਖੋ, ਸੰਸਾਰ ਦਾ ਧਾਰਮਕ ਇਤਿਹਾਸ, ਪੰਨਾ ੧੪੩)

ਭਾਵ : ਥੋੜ੍ਹੀ ਬਰਸਾਤ ਨਾਲ ਜਿਵੇਂ ਗਲੀਆਂ ਬਾਜ਼ਾਰਾਂ ਵਿੱਚ ਚਿੱਕੜ ਹੋ ਜਾਂਦਾ ਹੈ, ਤਿਲ੍ਹਕਣ ਹੋ ਜਾਂਦੀ ਹੈ, ਅਤੇ ਖੁੱਲ੍ਹ ਕੇ ਮੀਂਹ ਦੇ ਪੈ ਜਾਣ ਨਾਲ ਗਲੀਆਂ ਬਾਜ਼ਾਰ ਸਾਫ਼ ਹੋ ਜਾਂਦੇ ਹਨ। ਇੰਜ ਹੀ ਮਾੜੇ ਮਨੁੱਖਾਂ ਦੀ ਸੰਗਤ ਕੀਤਿਆਂ ਪਾਪ ਆਦਿ ਬੁਰੇ ਕੰਮ ਕਰਨ ਨਾਲ ਮਨ ਮੈਲਾ ਹੋ ਜਾਂਦਾ ਹੈ ਤੇ ਚੰਗੇ ਬਜ਼ੁਰਗਾਂ ਮਹਾਤਮਾ ਦੀ ਸੰਗਤ ਤੇ ਨਾਮ ਸਿਮਰਨ ਸਦਕਾ ਬੁਰੇ ਕਰਮਾਂ ਦਾ ਖ਼ਾਤਮਾ ਹੋ ਜਾਂਦਾ ਹੈ।

## ਦੋਹਰਾ ॥

**ਜਲ ਬ੍ਰਤ ਮੰਤ੍ਰ ਸਨਾਨ ਤ੍ਰੈ ਜਪੀ ਤਪੀ ਬ੍ਰਤ ਮੰਤ੍ਰ।**
**ਜਲ ਸਨਾਨ ਗ੍ਰਸਤੀਨ ਕੋ ਪੂਜੈ ਉਭੈ ਨਿਰੰਤ੍ਰ ॥੫॥**

ਪਦ ਅਰਥ : ਬ੍ਰਤ= ਵਰਤ ਰੱਖਣੇ। ਮੰਤ੍ਰ= ਕਿਸੇ ਕਾਰਜ ਦੀ ਸਿੱਧੀ ਲਈ ਦੇਵੀ ਦੇਵਤੇ ਦੇ ਮੰਤਰ ਦਾ ਜਾਪ ਕਰਨਾ। ਸਨਾਨ= ਇਸ਼ਨਾਨ ਕਰਨਾ। ਤ੍ਰੈ= ਤਿੰਨ ਪ੍ਰਕਾਰ, ਤਿੰਨ ਤਰ੍ਹਾਂ ਦਾ। ਤਿੰਨ ਤਰ੍ਹਾਂ ਦਾ ਇਸ਼ਨਾਨ; ਪਾਣੀ ਨਾਲ, ਵਰਤ ਆਦਿ ਰੱਖਣ ਨਾਲ। ਕਿਸੇ ਮੰਤਰ ਦਾ ਜਾਪ ਕਰਨਾ। ਅਤੇ ਤਿੰਨ ਤਰ੍ਹਾਂ ਦੇ ਬੰਦੇ ਕਰਦੇ ਹਨ ਜਪੀ, ਮੰਤਰ ਦਾ ਜਾਪ ਰੂਪ ਸ਼ਨਾਨ। ਤਪੀ (ਤਪੱਸਵੀ), ਵਰਤ ਆਦਿ ਰਖਣ ਰੂਪ ਇਸ਼ਨਾਨ। ਗ੍ਰਿਹਸਤੀ, ਪ੍ਰਤੱਖ ਜਲ ਦਾ ਇਸ਼ਨਾਨ ਕਰਦਾ ਹੈ। ਗ੍ਰਸਤੀਨ= ਗ੍ਰਿਹਸਤੀ ਪਰਿਵਾਰ ਵਾਲਾ। ਪੂਜੈ= ਮਾਨਤਾ ਕਰੇ। ਉਭੈ= ਦੋ, ਦੋਨਾਂ ਦੀ। ਨਿਰੰਤ੍ਰ= ਇਕ ਰਸ, ਲਗਾਤਾਰ।

ਅਰਥ : ੧. ਪਾਣੀ ਦਾ, ਵਰਤ ਦਾ ਤੇ ਮੰਤਰ ਜਾਪ ਦਾ (ਇਹ) ਤਿੰਨ ਤਰ੍ਹਾਂ ਦਾ ਇਸ਼ਨਾਨ ਹੈ, ਜਪ ਕਰਨ ਵਾਲਾ ਮੰਤ੍ਰ ਨਾਲ ਇਸ਼ਨਾਨ ਕਰਦਾ ਹੈ, ਤਪੱਸਵੀ ਵਰਤ ਰੱਖਣ ਰੂਪ ਇਸ਼ਨਾਨ ਕਰਦਾ। ੨. ਗ੍ਰਿਹਸਤੀ ਦਾ ਜ਼ਾਹਿਰਾ ਪਾਣੀ ਨਾਲ ਨਹਾਉਣਾ ਹੀ ਠੀਕ ਹੈ ਅਤੇ (ਜਪੀ ਤੇ ਤਪੀ) ਦੋਨਾਂ ਦੀ ਸੇਵਾ ਅਤੇ ਮਾਨਤਾ ਕਰੇ, ਇਸ ਨਾਲ ਉਸ ਦੇ ਸੁਖਾਂ ਵਿੱਚ ਵਾਧਾ ਹੋਵੇਗਾ ॥੫॥

## ਦੋਹਰਾ ॥

**ਜਲ ਨ੍ਹਾਏ ਨ੍ਹਾਏ ਨਹੀਂ ਅੰਤਸਕਰਣ ਮਲੀਨ।**

ਸੁਰਾ ਪਾਤ੍ਰ ਕੋ ਵਾਰ ਸੌ ਧੋਏ ਸੁਧ ਕਬੀ ਨ ॥੬॥

**ਪਦ ਅਰਥ :** ਜਲ ਨ੍ਹਾਏ= ਪਾਣੀ ਨਾਲ ਨ੍ਹਾਤਿਆਂ । ਨ੍ਹਾਏ ਨਹੀਂ= ਕੋਈ ਨ੍ਹਾਤੇ ਨਾ ਸਮਝੋ, ਜਿਹਾ ਇਸ਼ਨਾਨ ਕੀਤਾ ਜੇਹਾ ਨਾ ਕੀਤਾ । ਅੰਤਸਕਰਣ= ਹਿਰਦਾ, ਦਿਲ । ਮਲੀਨ= ਮੈਲਾ, ਗੰਦਾ । ਸੁਰਾ= ਸ਼ਰਾਬ । ਪਾਤ੍ਰ= ਭਾਂਡਾ, ਵਰਤਨ । ਸੁਰਾ ਪਾਤ੍ਰ= ਸ਼ਰਾਬ ਵਾਲਾ ਭਾਂਡਾ । ਕੋ= ਨੂੰ । ਵਾਰ= ਵਾਰੀ । ਧੋਏ= ਧੋਵੇ, ਸਾਫ਼ ਕਰੇ । ਸੁਧ= ਪਵਿੱਤਰ । ਕਬੀ= ਕਦੇ ਵੀ । ਨ= ਨਹੀਂ ।

**ਅਰਥ :** ੧. ਪਾਣੀ ਨਾਲ ਜੇਹਾ ਇਸ਼ਨਾਨ ਕੀਤਾ ਜੇਹਾ ਨਾ ਕੀਤਾ ਜੇਕਰ ਅੰਦਰੋਂ ਦਿਲ ਮੈਲਾ ਹੈ । ੨. (ਜਿਵੇਂ) ਸ਼ਰਾਬ ਦੇ ਭਾਂਡੇ ਨੂੰ ਸੌ ਵਾਰੀ ਪਾਣੀ ਨਾਲ ਧੋ ਦੇਵੀਏ, ਫੇਰ ਵੀ ਓਹ ਭਾਂਡਾ ਪਵਿੱਤਰ ਨਹੀਂ ਮੰਨਿਆ ਜਾਂਦਾ। ਇਸੇ ਤਰ੍ਹਾਂ ਬਾਹਰੀ ਸਰੀਰ ਨੂੰ ਪਾਣੀ ਨਾਲ ਧੋਣ ਕਰਕੇ ਮਨ ਸਾਫ਼ ਨਹੀਂ ਹੁੰਦਾ । ਕਿਉਂਕਿ ਮੈਲ ਤਾਂ ਨਾਮ ਸਿਮਰਨ ਵਿੱਚ ਪ੍ਰੇਮ ਕਰਨ ਨਾਲ ਧੋਤੀ ਜਾਂਦੀ ਹੈ ।

**ਗੁਰੂ ਫ਼ੁਰਮਾਨ ਹੈ :**

*ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥*

*(ਜਪੁ ਜੀ, ਅੰਗ ੪)*

## ਦੋਹਰਾ ॥

ਮਾਤ ਪਿਤਾ ਗੁਰ ਕੀ ਭਗਤਿ ਸਤ ਤਪ ਗੁਣ ਨਿਗ੍ਰੇਹ ।
ਕ੍ਰਿਪਾ ਸਰਬ ਪਰ ਸਪਤ ਹੈ ਅੰਤਰਿ ਤੀਰਥ ਏਹ ॥੭॥

**ਪਦ ਅਰਥ :** ਸਤ= ਸੱਚ ਬੋਲਣਾ । ਨਿਗ੍ਰੇਹ= (ਨ) ਵਿਸ਼ੇਸ਼ ਕਰਕੇ ਗ੍ਰਹਿਣ ਕਰਨਾ । ਸਰਬ= ਸਾਰਿਆਂ 'ਤੇ । ਪਰ= ਉੱਤੇ, ਉੱਪਰ । ਸਪਤ= ਸਤ, ੭ਵੀਂ । ਅੰਤਰਿ = ਅੰਦਰੂਨੀ ।

**ਅਰਥ :** ੧. [੧]ਮਾਤਾ, [੨]ਪਿਤਾ, [੩]ਗੁਰੂ ਦੀ ਸੇਵਾ ਅਤੇ [੪]ਸੱਚ ਬੋਲਣਾ, [੫]ਤਪ ਕਰਨਾ ਇਤਿਆਦਿ [੬]ਗੁਣਾਂ ਦਾ ਵਿਸ਼ੇਸ਼ ਤੌਰ 'ਤੇ ਧਾਰਨ ਕਰਨਾ । ੨. (ਗ਼ਰੀਬ, ਬਜ਼ੁਰਗ, ਬੱਚਾ ਤੇ ਪਸ਼ੂ ਆਦਿ) [੭]ਸਭ 'ਤੇ ਦਇਆ ਕਰਨੀ ਇਹ ਸੱਤ ਅੰਦਰੂਨੀ ਤੀਰਥ ਹਨ ॥੭॥

## ਕਬਿੱਤ ॥

ਸੀਤਲ ਸੁਗੰਧ ਮੰਦ ਭੂਖਨ ਪ੍ਰਭੰਜਨ ਕੋ
ਧਰਮ ਸੂਜਸ ਬਾਣੀ ਮੌਨ ਕੇ ਬਿਚਾਰੀ ਹੈ।
ਖਿਮਾ ਤਪਧਾਰੀ ਵਿਦ੍ਯਾ ਬਿਪ੍ਰ ਕੋ ਉਚਾਰੀ
ਨਿਜ ਪਤਿਬ੍ਰਤ ਨਾਰੀ ਧਨ ਦਾਨ ਪਾਤ੍ਰ ਭਾਰੀ ਹੈ।
ਉਪਸਮ ਗ੍ਯਾਨੀ ਪੁਨ ਪੰਡਿਤ ਅਮਾਨੀ ਸੂਰ
ਸੰਜਮ ਸੂ ਬਾਨੀ ਨਰਪਤਿ ਨੀਤਿ ਪ੍ਯਾਰੀ ਹੈ।
ਦੇਹ ਕੋ ਪ੍ਰਧਾਨ ਦ੍ਰਿਗ ਮ੍ਰਿਦਤਾ ਮਹਾਨ ਜਗ
ਭਗਵਾਨ ਪਾਦ ਭ੍ਰਿਗੁ ਬੰਦਨਾ ਹਮਾਰੀ ਹੈ॥੮॥

ਪਦ ਅਰਥ : ਸੀਤਲ= ਠੰਡੀ। ਸੁਗੰਧ= ਸੁਗੰਧਤ, ਖ਼ੁਸ਼ਬੋ ਵਾਲੀ। ਮੰਦ= ਹੌਲੀ-ਹੌਲੀ, ਧੀਮੀ-ਧੀਮੀ। ਭੂਖਨ= ਗਹਿਣਾ। ਪ੍ਰਭੰਜਨ= ਹਵਾ, ਪੌਣ। ਸੂਜਸ= ਸੁਜਸ, ਆਪਣਾ ਜਸ। ਮੌਨ= ਚੁਪ। ਤਪਧਾਰੀ= ਤਪੱਸ੍ਵੀ, ਸਾਧੂ। ਖਿਮਾ= ਛਮਾ ਕਰਨੀ। ਵਿਦ੍ਯਾ= ਪੜ੍ਹਾਈ। ਬਿਪ੍ਰ= ਬ੍ਰਾਹਮਣ। ਕੋ= ਦਾ। ਉਚਾਰੀ= ਆਖੀ ਹੈ। ਨਿਜ= ਆਪਣਾ। ਪਤਿਬ੍ਰਤ= ਪਤੀ ਧਰਮ ਵਿੱਚ ਪ੍ਰਪੱਕ। ਨਾਰੀ= ਇਸਤਰੀ। ਪਾਤ੍ਰ= ਅਧਿਕਾਰੀ। ਉਪਸਮ= ਵੈਰਾਗ, ਉਪਰਾਮਤਾ। ਪੁਨ= ਫੇਰ। ਪੰਡਿਤ= ਵਿਦਵਾਨ। ਅਮਾਨੀ= ਮਾਣ ਰਹਿਤ, ਹੰਕਾਰ ਰਹਿਤ। ਸੂਰ= ਸ਼ੂਰਵੀਰ, ਸੂਰਮਾ। ਸੰਜਮ= ਸੰਕੋਚ। ਸੂ ਬਾਨੀ= ਆਪਣੀ ਬਾਣੀ, ਗੱਲ-ਬਾਤ। ਨਰਪਤਿ= ਰਾਜਾ। ਨੀਤਿ= ਨੀਤੀ। ਪਿਆਰੀ= ਚੰਗੀ ਲੱਗਦੀ ਹੈ, ਸੋਭਦੀ ਹੈ। ਪ੍ਰਧਾਨ= ਮੁਖੀ। ਦ੍ਰਿਗ= ਨੇਤਰ, ਅੱਖਾਂ। ਮ੍ਰਿਦਤਾ= ਕੂਲਾਪਨ, ਕੋਮਲਤਾ, ਨਰਮ। ਮਹਾਨ= ਵੱਡਾ। ਭਗਵਾਨ= ਵਿਸ਼ਨੂੰ। ਬੰਦਨਾ= ਨਮਸਕਾਰ। ਹਮਾਰੀ= ਸਾਡੀ। ਪਾਦ= ਪੈਰ, ਚਰਨ। ਭ੍ਰਿਗੁ= ਇਕ ਰਿਖੀ ਦਾ ਨਾਂ। ਪਾਦ ਭ੍ਰਿਗੁ= ਜਿਸ ਭਗਵਾਨ ਦੇ ਸਰੀਰ 'ਤੇ ਭ੍ਰਿਗੂ ਦੇ ਪੈਰ ਦਾ ਨਿਸ਼ਾਨ ਹੈ ਅਰਥਾਤ ਵਿਸ਼ਨੂੰ।

ਮਹਾਭਾਰਤ ਵਿੱਚ ਲਿਖਿਆ ਹੈ ਕਿ ਇਕ ਵਾਰ ਬ੍ਰਹਮਾ, ਰੁਦ੍ਰ ਦਾ ਯਗ੍ਯ ਕਰਵਾ ਰਿਹਾ ਸੀ, ਉੱਥੇ ਇਕੱਠੀਆਂ ਹੋਈਆਂ ਦੇਵਤਿਆਂ ਦੀਆਂ ਇਸਤ੍ਰੀਆਂ

ਅਤੇ ਕੰਨਯਾ ਨੂੰ ਦੇਖ ਕੇ ਬ੍ਰਹਮਾ ਦਾ ਵੀਰਯ ਪਾਤ ਹੋ ਗਿਆ। ਜਿਸ ਨੂੰ ਸੂਰਜ ਨੇ ਇਕੱਠਾ ਕਰਕੇ ਅਗਨਿ ਵਿੱਚ ਹਵਨ ਕੀਤਾ, ਉਸ ਤੋਂ ਤਿੰਨ ਬਾਲਕ ਪੈਦਾ ਹੋਏ। ਸੁੰਦਰ ਬਾਲਕਾਂ ਨੂੰ ਦੇਖ ਕੇ ਸ਼ਿਵ, ਅਗਨਿ ਅਤੇ ਬ੍ਰਹਮਾ ਦਾ ਜੀ ਲਲਚਾਇਆ ਅਰ ਹਰੇਕ ਨੇ ਆਪਣੇ ਬਣਾਉਣੇ ਚਾਹੇ। ਹੋਰ ਦੇਵਤਿਆਂ ਨੇ ਵਿੱਚ ਪੈ ਕੇ ਝਗੜਾ ਨਿਬੇੜਿਆ ਅਤੇ ਤੇਹਾਂ ਨੂੰ ਇਕ ਇਕ ਵੰਡ ਦਿੱਤਾ। ਸ਼ਿਵ ਦੇ ਹਿੱਸੇ ਭ੍ਰਿਗੁ। ਅਗਨਿ ਨੂੰ ਅੰਗਿਰਾ ਅਤੇ ਬ੍ਰਹਮਾ ਨੂੰ (ਕਵਿ) ਸ਼ੁਕ੍ਰ ਮਿਲਿਆ।

ਭ੍ਰਿਗੁ ਦਾ ਜ਼ਿਕਰ ਰਿਗਵੇਦ ਵਿੱਚ ਭੀ ਕਈ ਥਾਂ ਆਇਆ ਹੈ ਮਨੁ ਸਿਮ੍ਰਿਤੀ ਦਾ ਕਰਤਾ ਇਹੀ ਵਿਦ੍ਵਾਨ ਹੈ। ਭਾਰਗਵ ਵੰਸ, ਜਿਸ ਵਿੱਚ ਪਰਸੁ ਰਾਮ ਪ੍ਰਤਾਪੀ ਹੋਇਆ ਹੈ ਉਹ ਇਸੇ ਭ੍ਰਿਗੁ ਤੋਂ ਚਲਿਆ। ਦਕਸ਼ ਪ੍ਰਜਾਪਤਿ ਦਾ ਯਗਯ (ਜਿਸ ਵਿੱਚ ਸ਼ਿਵ ਦਾ ਹਿੱਸਾ ਨਹੀਂ ਕੱਢਿਆ ਗਿਆ ਸੀ) ਭ੍ਰਿਗੁ ਨੇ ਕਰਾਇਆ ਸੀ। ਜਦ ਸ਼ਿਵ ਨੇ ਆ ਕੇ ਆਪਣੇ ਗਣਾਂ ਤੋਂ ਯਗਯ ਭ੍ਰਸ਼ਟ ਕਰਾਇਆ, ਤਦ ਭ੍ਰਿਗੁ ਦੀ ਭੀ ਦਾੜ੍ਹੀ ਪੁੱਟੀ ਗਈ ਸੀ।

ਪਦਮ ਪੁਰਾਣ ਵਿੱਚ ਕਥਾ ਹੈ ਕਿ ਇਕ ਵਾਰ ਸਾਰੇ ਰਿਖੀਆਂ ਨੇ ਸਭਾ ਕਰ ਕੇ ਨਿਰਣਾ ਕਰਨਾ ਚਾਹਿਆ ਕਿ ਤੇਹਾਂ ਦੇਵਤਿਆਂ ਵਿਚੋਂ ਕਿਹੜਾ ਪੂਜਯ ਹੈ। ਭ੍ਰਿਗੁ ਨੇ ਆਖਿਆ ਕਿ ਮੈਂ ਪਰੀਖਯਾ ਕਰ ਕੇ ਇਹਦਾ ਫ਼ੈਸਲਾ ਕਰਾਂਗਾ। ਸਭ ਤੋਂ ਪਹਿਲਾਂ ਭ੍ਰਿਗੁ ਸ਼ਿਵ ਪਾਸ ਪਹੁੰਚਿਆ, ਅੱਗੇ ਉਹ ਪਾਰਵਤੀ ਨਾਲ ਵਿਲਾਸ ਕਰ ਰਿਹਾ ਸੀ ਇਸ ਪੁਰ ਰਿਖੀ ਨੇ ਸਰਾਪ ਦਿੱਤਾ ਕਿ ਸ਼ਿਵ ਲਿੰਗ ਰੂਪ ਬਣ ਜਾਵੇ। ਫੇਰ ਬ੍ਰਹਮਾ ਪਾਸ ਗਿਆ ਉੱਥੇ ਭੀ ਭ੍ਰਿਗੁ ਦਾ ਮਾਨ ਨਹੀਂ ਹੋਇਆ। ਇਸ ਲਈ ਬ੍ਰਹਮਾ ਨੂੰ ਭੀ ਪੂਜਯ ਪਦਵੀ ਤੋਂ ਖ਼ਾਰਿਜ ਕੀਤਾ। ਅੰਤ ਜਦ ਵਿਸ਼ਨੂੰ ਪਾਸ ਗਿਆ ਤਾਂ ਉਹ ਸੁੱਤਾ ਪਿਆ ਸੀ। ਭ੍ਰਿਗੁ ਨੇ ਛਾਤੀ ਵਿੱਚ ਲੱਤ ਮਾਰ ਕੇ ਜਗਾਇਆ। ਵਿਸ਼ਨੂੰ ਨੇ ਕ੍ਰੋਧ ਕਰਨ ਦੀ ਥਾਂ ਭ੍ਰਿਗੁ ਦਾ ਪੈਰ ਪ੍ਰੇਮ-ਭਾਵ ਨਾਲ ਮਲਿਆ ਅਰ ਆਖਿਆ ਕਿ ਆਪ ਦੇ ਚਰਣ ਨੂੰ ਮੇਰੇ ਕਠੋਰ ਸਰੀਰ ਨਾਲ ਲੱਗ ਕੇ ਸੱਟ ਵੱਜੀ ਹੋਣੀ ਹੈ। ਭ੍ਰਿਗੁ ਨੇ ਮੁੜ ਕੇ ਰਿਖੀ-ਸਭਾ ਵਿੱਚ ਫ਼ੈਸਲਾ ਸੁਣਾਇਆ ਕਿ ਵਿਸ਼ਨੂੰ ਪੂਜਯ ਦੇਵ ਹੈ।

(ਮਹਾਨ ਕੋਸ਼ ਦੇਖੋ, ਭ੍ਰਿਗੁ)

*ਸਯਾਮ ਕੋ ਜਾਪ ਜਪੈ ਸਭ ਹੀ ਹਮ ਸ੍ਰੀ ਬ੍ਰਿਜਨਾਥ ਸਹੀ ਪ੍ਰਭ ਪਾਯੋ ॥੨੪੬੩॥*
*ਜਾਪ ਕੀਯੋ ਸਭ ਹੀ ਹਰਿ ਕੋ ਜਬ ਯੌਂ ਭ੍ਰਿਗੁ ਆਇ ਕੈ ਬਾਤ ਸੁਨਾਈ ॥*

(ਦਸਮ ਗ੍ਰੰਥ, ਕ੍ਰਿਸ਼ਨਾਵਤਾਰ, ਪੰਨਾ ੫੬੬)

**ਅਰਥ** : ੧. ਠੰਡੀ, ਖੁਸ਼ਬੋਦਾਰ ਤੇ ਹੌਲੀ-ਹੌਲੀ ਚਲਣਾ ਹਵਾ ਦਾ ਗਹਿਣਾ ਹੈ। ਧਾਰਮਿਕ ਕੰਮ ਕਰ ਕੇ ਚੁੱਪ ਰਹਿਣ ਵਿਚ ਹੀ ਆਪਣਾ ਜਸ ਹੁੰਦਾ ਹੈ। ੨. ਤਪੱਸਵੀ ਦਾ ਭੂਸ਼ਨ ਹੈ ਕਿ ਨਿਰਾਦਰੀ ਕਰਨ ਵਾਲੇ ਦਾ ਗੁੱਸਾ ਨਾ ਕਰਨਾ ਤੇ ਖਿਮਾ ਕਰ ਦੇਣਾ, ਬ੍ਰਾਹਮਣ ਦਾ ਭੂਖਣ ਵਿੱਦਿਆ ਪੜ੍ਹਨੀ (ਤੇ ਪੜ੍ਹਾਉਣੀ), ਇਸਤਰੀ ਦਾ ਗਹਿਣਾ ਹੈ ਪਤੀਵਰਤ ਰਹਿਣਾ; ਧਰਮ ਵਿਚ ਪ੍ਰਪੱਕ ਹੋਣਾ। ਧਨ ਤਦ ਹੀ ਸੋਭਦਾ ਹੈ ਜੇਕਰ ਚੰਗਾ ਯੋਗ ਅਧਿਕਾਰੀ ਦੇਖ ਕੇ ਦਾਨ ਦਿੱਤਾ ਜਾਵੇ। ੩. ਗਿਆਨਵਾਨ ਦਾ ਗਹਿਣਾ ਹੈ ਕਿ ਉਹ ਵੈਰਾਗ (ਉਪਰਾਮਤਾ) ਰੱਖੇ, ਫੇਰ ਵਿਦਵਾਨ ਦਾ ਗਹਿਣਾ ਹੈ (ਕਿ ਉਹ) ਮਾਣ ਰਹਿਤ ਹੋਵੇ; ਸੂਰਮੇ ਦਾ ਗਹਿਣਾ ਹੈ ਆਪਣੀ ਬਾਣੀ (ਬੋਲ-ਚਾਲ) ਨੂੰ ਸੰਜਮ (ਸੰਕੋਚ) ਵਿੱਚ ਰੱਖੇ, ਰਾਜੇ ਦਾ ਗਹਿਣਾ ਹੈ ਉਹ ਨੀਤੀ ਨਾਲ ਪ੍ਰੇਮ ਕਰੇ। ੪. ਸਰੀਰ ਦਾ ਗਹਿਣਾ ਕਿ (ਸੁੰਦਰ) ਅੱਖਾਂ ਹੋਣ (ਕਿਉਂਕਿ ਅੱਖੀਆਂ ਨਾਲ ਜਹਾਨ ਹੈ) ਏਹ ਮਨੁੱਖ ਸਰੀਰ ਦੇ ਸਾਰੇ ਅੰਗਾਂ 'ਚੋਂ ਮੁਖੀ ਇੰਦਰਾ ਹੈ (ਏਸੇ ਤਰ੍ਹਾਂ) ਦੁਨੀਆਂ ਵਿੱਚ ਕੋਮਲਤਾ (ਹੀ) ਮੁੱਖ ਹੈ, ਜਿਸ ਤਰ੍ਹਾਂ ਵਿਸ਼ਨੂੰ ਨੇ ਭ੍ਰਿਗੂ ਦੇ ਪੈਰ ਦੀ ਸੱਟ ਖਾ ਕੇ ਭੀ ਨਿਮਰਤਾ ਨੂੰ ਛੱਡਿਆ ਨਹੀਂ (ਅਜਿਹੇ ਮਹਾਨ ਨਿਮ੍ਰਤਾਵਾਨ) ਭਗਵਾਨ ਵਿਸ਼ਨੂੰ ਨੂੰ ਸਾਡੀ ਨਮਸਕਾਰ ਹੈ ॥੮॥

### ਸ੍ਵੈਯਾ ॥

ਧਨਵਾਨ ਖਿਮਾ, ਧ੍ਰਿਤ ਜ੍ਵਾਨ,
ਤਪੀ ਸ੍ਰੁਤਿ ਮੋਨ ਕੁਵਾਕ ਨਿਜੈ ਜਸ ਤੇ।
ਪਰ ਕਾਮ ਕਰੇ ਸ੍ਵੈ ਧਰੇ ਧਰਮਾ
ਕਰਿ ਹੈ ਕਰੁਣਾ ਬ੍ਰਿਧ ਤੇ ਪਸੁ ਤੇ।
ਪਰ ਖੇਦ ਸਹੇ, ਨ ਸਹੇ ਪਰ ਖੇਦ,
ਯਥਾ ਸੁਖ ਮੋਦ ਅਘੈ ਤ੍ਰਸਤੇ।
ਕਬਹੂੰ ਕਰਤੇ ਨ ਸਤੇ ਦਸਤੇ,
ਹਸਤੇ ਹਸਤੇ ਸ੍ਵਰਗੇ ਬਸਤੇ ॥੯॥

**ਪਦ ਅਰਥ** : ਧਨਵਾਨ= ਧਨਾਢ, ਅਮੀਰ, ਸ਼ਾਹੂਕਾਰ। ਧ੍ਰਿਤ= ਧੀਰਜਵਾਨ,

ਹੌਂਸਲੇ ਵਾਲਾ । ਜ੍ਵਾਨ= ਨੌਜਵਾਨ । ਤਪੀ= ਤਪੱਸਵੀ, ਸਾਧੂ । ਸੁਤਿ= ਸੁਣਨਾ । ਮੌਨ = ਚੁੱਪ । ਕੁਵਾਕ= ਖੋਟੇ ਬਚਨ, ਮਾੜੇ ਬਚਨ, ਨਿੰਦਾ । ਨਿਜੈ= ਆਪਣਾ । ਜਸ= ਉਪਮਾ, ਕੀਰਤੀ, ਵਡਿਆਈ, ਸਨਮਾਨ । ਤੇ= ਕਰ ਕੇ । ਪਰ= ਦੂਜੇ ਦਾ । ਕਾਮ= ਕੰਮ । ਸ੍ਵੈ= ਆਪਣਾ । ਧਰੇ= ਧਾਰੇ, ਰੱਖੇ । ਧਰਮਾ= ਧਰਮ, ਫ਼ਰਜ਼, ਪ੍ਰਣ, ਨਿਯਮ, ਜ਼ਿੰਮੇਵਾਰੀ । ਕਰਿ ਹੈ= ਕਰਦਾ ਹੈ । ਕਰੁਣਾ= ਤਰਸ, ਹਮਦਰਦੀ, ਕਿਰਪਾ । ਬ੍ਰਿਧ=ਬਜ਼ੁਰਗ, ਬੁੱਢਾ । ਤੇ= ਅਤੇ । ਤੇ= ਉੱਪਰ, ਉੱਤੇ । ਪਰ ਖੇਦ= ਦੂਜੇ ਵੱਲੋਂ (ਦਿੱਤਾ) ਦੁੱਖ । ਸਹੇ= ਸਹਾਰ ਲਵੇ, ਬਰਦਾਸ਼ਤ ਕਰ ਲਵੇ । ਨ ਸਹੇ= ਨਾ ਸਹਾਰੇ । ਪਰ ਖੇਦ= ਬਿਗਾਨੇ ਦਾ ਦੁੱਖ । ਯਥਾ ਸੁਖ= ਜਿਹੋ ਜਿਹਾ ਸੁਖ । ਮੋਦ= ਖ਼ੁਸ਼, ਖ਼ੁਸ਼ੀ, ਪ੍ਰਸੰਨਤਾ । ਅਘੈ= ਪਾਪਾਂ ਤੋਂ । ਤ੍ਰਸਤੇ= ਡਰੇ । ਕਬਹੂੰ= ਕਦੇ ਵੀ । ਕਰਤੇ= ਕਰਦੇ । ਸਤੇ (ਸਤੇਈ)= ਚੋਰੀ । ਦਸਤੇ= ਹੱਥਾਂ ਨਾਲ । ਹਸਤੇ ਹਸਤੇ= ਹੱਸਦੇ-ਹੱਸਦੇ, ਹਸੂੰ-ਹਸੂੰ ਕਰਦੇ । ਸ੍ਵਰਗੇ= ਦੇਵਪੁਰੀ । ਬਸਤੇ= ਵਸਦੇ ਹਨ ।

**ਅਰਥ :** ੧. ਧਨਾਢ (ਸ਼ਾਹੂਕਾਰ) ਨੂੰ (ਹਮੇਸ਼ਾਂ) ਖਿਮਾ ਰੱਖਣੀ ਚਾਹੀਦੀ, ਨੌਜੁਆਨ (ਆਦਮੀ ਵਿੱਚ) ਧੀਰਜ ਹੋਣੀ (ਬਹੁਤ ਹੀ ਜ਼ਰੂਰੀ ਹੈ), ਤਪੱਸਵੀ ਆਪਣੀ ਕੀਰਤੀ ਜਾਂ ਨਿੰਦਾ (ਕੰਨੀਂ) ਸੁਣ ਕੇ ਵੀ ਚੁੱਪ ਰਹੇ । (ਭਾਵ ਧਨਾਢ ਨੂੰ ਖਿਮਾ, ਨੌਜਵਾਨ ਵਿੱਚ ਹੌਸਲਾ, ਤਪੱਸਵੀ ਵਿੱਚ ਨਿੰਦਾ ਉਸਤਤਿ ਸੁਣ ਕੇ ਬਰਦਾਸ਼ਤ ਕਰਨ ਦੀ ਸਮਰੱਥਾ ਹੋਣੀ ਇਹ ਤਿੰਨਾਂ ਦੇ ਸ਼ਿੰਗਾਰ ਦੇ ਸਾਧਨ ਹਨ । ੨. ਦੂਜੇ ਦੇ ਕੰਮ ਨੂੰ ਸੁਆਰ ਦੇਵੇ, ਆਪਣੇ ਧਰਮ ਵਿੱਚ (ਜ਼ੁੰਮੇਵਾਰੀ ਵਿੱਚ) ਪ੍ਰੱਪਕ ਹੋਵੇ, ਪਸ਼ੂ ਤੇ ਬਜ਼ੁਰਗ ਉੱਪਰ ਤਰਸ ਕਰੇ । ੩. ਦੂਜੇ (ਵੱਲੋਂ ਦਿੱਤਾ) ਦੁੱਖ-ਦਰਦ ਸਹਾਰ ਲਵੇ, ਪਰ ਦੂਜੇ ਦੇ ਦੁੱਖ-ਦਰਦ ਨੂੰ ਨਾ ਸਹਾਰੇ (ਕਰਮਾਂ ਅਨੁਸਾਰ ਜੋ) ਸੁਖ (ਮਿਲਿਆ ਹੈ) ਉਸੇ ਵਿੱਚ ਖ਼ੁਸ਼ ਰਹੇ ਤੇ ਪਾਪਾਂ (ਬੁਰੇ ਕੰਮਾਂ) ਤੋਂ ਡਰਦਾ ਰਹੇ । ੪. (ਜੋ ਮਨੁੱਖ) ਕਦੇ ਵੀ (ਇਨ੍ਹਾਂ) ਹੱਥਾਂ ਨਾਲ ਚੋਰੀ ਨਹੀਂ ਕਰਦੇ, ਉਹ ਹਸੂੰ-ਹਸੂੰ ਕਰਦੇ ਦੇਵਪੁਰੀ ਵਿੱਚ ਵਸਦੇ ਹਨ ॥੯॥

## ਦੋਹਰਾ ॥

**ਦੋਇ ਸਵਯੇ ਪਾਂਚ ਦੋਹਰੇ ਕਬਿਤ ਕਹਯੋ ਸੁ ਏਕ ।**
**ਅਸਟ ਛੰਦ ਚਿਤ ਕਸਟ ਕੋ ਕਰਿ ਹੈਂ ਨਸਟ ਖਿਨੇਕ ॥੧੦॥**

**ਪਦ ਅਰਥ :** ਕਹਯੋ= ਆਖਿਆ ਹੈ । ਅਸਟ= ਅੱਠ, ੮ । ਚਿਤ= ਦਿਲ ।

ਕੋ= ਨੂੰ । ਕਰਿ ਹੈਂ= ਕਰਦੇ ਹਨ । ਨਸਟ= ਨਾਸ਼ । ਖਿਨੇਕ= ਇਕ ਖਿਨ ।

ਅਰਥ : ੧. ਦੋ ਸਵੱਈਏ, ਪੰਜ ਦੋਹਰੇ, ਇਕ ਕਬਿੱਤ ਆਖਿਆ ਹੈ । ੨. ਕੁਲ ਅੱਠ ਛੰਦ ਜਿਨ੍ਹਾਂ ਦਾ ਭਾਵ ਸਮਝਣ ਨਾਲ, ਦਿਲ ਦੇ ਦੁੱਖ ਨੂੰ ਇਕ ਖਿਨ ਵਿੱਚ ਨਾਸ ਕਰਦੇ ਹਨ ॥੧੦॥

**ਇਤਿ ਸ੍ਰੀ ਸਾਰੁਕਤਾਵਲੀ ਤਾਸੁ ਚਤੁਰਥੋ ਧਯਾਇ ।**
**ਗਯਾਨ ਨਿਰੂਪਯੋ ਤਾਸ ਮੈ ਕਵਿ ਹਰਿਦਯਾਲ ਸੁਭਾਇ ॥੪॥**

# ਪੰਜਵਾਂ ਅਧਿਆਇ

## ਦੋਹਰਾ ॥

**ਅਥ ਪੰਚਮ ਅਧ੍ਯਾਇ ਮੈ ਬਰਨਨ ਕਰੈਂ ਬਿਚਾਰ ।**
**ਖਸਟ ਛੰਦ ਚਿਤ ਚੰਦ ਜਨ ਸ੍ਰੁਤਿ ਧਰਿ ਸੁਨੋ ਉਦਾਰ ॥੧॥**

**ਪਦ ਅਰਥ :** ਅਥ= ਅਬ, ਹੁਣ । ਪੰਚਮ= ਪੰਜਵੇਂ । ਅਧ੍ਯਾਇ= ਹਿੱਸਾ, ਭਾਗ । ਮੈਂ= ਵਿੱਚ । ਬਰਨਨ= ਬਿਆਨ ਕਰਨਾ, ਕਹਿਣਾ, ਆਖਣਾ । ਕਰੈਂ= ਕਰਾਂਗੇ । ਬਰਨਨ ਕਰੈਂ= ਆਖਾਂਗੇ, ਕਹਾਂਗੇ । ਖਸਟ= ਛੇ, ੬ । ਚਿਤ= ਦਿਲ। ਚੰਦ= ਚੰਦ੍ਰਮਾ । ਚਿਤ ਚੰਦ= ਚਿਤ ਨੂੰ ਚੰਦ੍ਰਮਾ ਵਾਂਗ ਖੇੜਾ, ਪ੍ਰਕਾਸ਼ ਦੇਣ ਵਾਲੇ । ਸ੍ਰੁਤਿ= ਕੰਨ । ਧਰਿ- ਧਰ ਕੇ । ਸ੍ਰੁਤਿ ਧਰਿ= ਕੰਨ ਧਰ ਕੇ, ਕੰਨੇ ਦੇ ਕੇ । ਉਦਾਰ= ਸ੍ਰੇਸ਼ਟ, ਚੰਗਾ, ਸੂਝਵਾਨ । ਜਨ ਉਦਾਰ= ਸਮਝਦਾਰ ਮਨੁੱਖੋ, ਸਿਆਣੇ ਜਨੋ !

**ਅਰਥ :** ੧. ਹੁਣ ਪੰਜਵੇਂ ਭਾਗ ਵਿੱਚ ਸ੍ਰੇਸ਼ਟ ਵਿਚਾਰ ਦਾ ਬਿਆਨ ਕਰਾਂਗੇ। ੨. (ਇਸ ਵਿੱਚ) ਛੇ ਛੰਦ (ਰਚਾਂਗੇ ਜੋ) ਚਿੱਤ ਨੂੰ ਚੰਦ੍ਰਮਾ ਦੀ ਤਰ੍ਹਾਂ ਖਿੜਾਵਤ ਦੇਣ ਵਾਲੇ ਹਨ, ਜਾਂ ਪ੍ਰਕਾਸ਼ ਦੇਣ ਵਾਲੇ ॥੧॥

**ਪ੍ਰਸ਼ਨ :** ਵਡਿਆਈ ਕਿਵੇਂ ਮਿਲਦੀ ਹੈ ? **ਉੱਤਰ :**

## ਚੌਪਈ ॥

**ਗੌਰਵ ਪ੍ਰਾਪਤਿ ਦਾਨ ਕਰੇ ਧਨ।**
**ਧਨ ਸੰਗ੍ਰਹਿ ਕਰਿ ਗੌਰਵ ਨਹ ਜਨ।**
**ਸਭ ਤੇ ਊਚੇ ਬਾਰਦ ਜੈਸੇ।**
**ਬਾਰਦ ਅਧੋ ਭਏ ਪੁਨ ਤੈਸੇ ॥੨॥**

**ਪਦ ਅਰਥ :** ਗੌਰਵ= ਵਡਿਆਈ, ਇੱਜ਼ਤ, ਮਾਣ, ਸਤਿਕਾਰ। ਪ੍ਰਾਪਤਿ= ਮਿਲਦਾ । ਧਨ= ਦੌਲਤ । ਸੰਗ੍ਰਹਿ= ਇਕੱਠਾ । ਕਰਿ= ਕਰਨ ਨਾਲ । ਊਚੇ=

ਉੱਤੇ । ਬਾਰਦ= ਬੱਦਲ, ਮੇਘ । ਬਾਰਨਿਧਿ= ਜਲ ਨਿਧਿ, ਸਮੁੰਦਰ । ਬਾਰਿਧਿ= ਜਲ ਧਾਰਣ ਵਾਲਾ । ਬਾਰਿਧ= ਸੰਗਜ਼ਾ, ਵਾਰਿ (ਜਲ) ਧਾਰਨ ਵਾਲਾ, ਸਮੁੰਦਰ ਵੀ ਅਰਥ ਕਰਦੇ ਹਨ । ਜੈਸੇ= ਜਿਵੇਂ । ਅਧੋ= ਨੀਵੇਂ । ਭਏ= ਹੋਏ, ਹੁੰਦੇ ਹਨ । ਪੁਨਿ= ਫੇਰ । ਤੈਸੇ= ਉਵੇਂ ਹੀ ।

**ਅਰਥ** : ੧. ਪੈਸੇ ਦਾ ਦਾਨ ਕਰਨ ਨਾਲ (ਦੁਨੀਆਂ ਵਿੱਚ) ਮਾਣ-ਸਤਿਕਾਰ ਮਿਲਦਾ ਹੈ । ੨. ਪੈਸਾ ਇਕੱਠਾ ਕਰਨ ਨਾਲ ਮਨੁੱਖ ਨੂੰ (ਸੰਸਾਰ ਵਿੱਚ) ਇੱਜ਼ਤ ਨਹੀਂ ਮਿਲਦੀ । ੩. ਜਿਵੇਂ ਸਾਰਿਆਂ ਤੋਂ ਬੱਦਲ ਉੱਚੇ ਹੁੰਦੇ ਹਨ (ਪਾਣੀ ਨਾਲ ਭਰੇ ਹੋਏ) । ੪. ਫੇਰ (ਉਹੀ) ਬੱਦਲ (ਵਰਖਾ ਕਰਨ ਲਈ), ਜਿਵੇਂ ਨੀਵੇਂ ਹੁੰਦੇ ਹਨ ॥੨॥

### ਸੋਰਠਾ ॥

**ਜਯੋਂ ਇਕ ਬਾਪੀ ਤੋਇ ਈਖ ਸੰਗੁ ਮਿਲਿ ਮਧੁਰ ਅਤਿ ।**
**ਕਟੁਤਾ ਨਿੰਮ ਸਮੋਇ ਭੋਜਨ ਪਾਤ੍ਰ ਕੁਪਾਤ੍ਰ ਤਯੋਂ ॥੩॥**

**ਪਦ ਅਰਥ** : ਜਯੋਂ= ਜਿਵੇਂ । ਬਾਪੀ= ਬਾਉਲੀ । ਤੋਇ= ਪਾਣੀ । ਈਖ= ਗੰਨਾ । ਸੰਗੁ= ਨਾਲ । ਮਿਲਿ= ਮਿਲ ਕੇ । ਮਧੁਰ= ਮਿੱਠਾ । ਅਤਿ= ਬਹੁਤਾ । ਕਟੁਤਾ= ਕੌੜੀ, ਕੜਵੀ, ਜੋ ਮਨ ਨੂੰ ਨਾ ਭਾਵੇ । ਸਮੋਇ= ਮਿਲ ਕੇ । ਪਾਤ੍ਰ= ਲੋੜਵੰਦ, ਅਧਿਕਾਰੀ, ਯੋਗ, ਹੱਕਦਾਰ । ਕੁਪਾਤ੍ਰ= ਅਨਅਧਿਕਾਰੀ । ਤਯੋਂ= ਤਿਵੇਂ ।

**ਅਰਥ** : ੧. ਜਿਵੇਂ ਇਕ ਬਾਉਲੀ ਦਾ ਪਾਣੀ ਗੰਨੇ ਨਾਲ ਮਿਲ ਕੇ ਬਹੁਤ ਹੀ ਮਿੱਠਾ ਹੋ ਜਾਂਦਾ ਹੈ । ੨. ਜਿਵੇਂ (ਓਹੀ ਪਾਣੀ ਕੌੜੀ) ਨਿੰਮ ਵਿੱਚ ਮਿਲ ਕੇ ਕੌੜਾ ਹੋ ਜਾਂਦਾ ਹੈ, (ਇਸੇ ਤਰ੍ਹਾਂ) ਲੋੜਵੰਦ (ਨੂੰ ਦਿੱਤਾ) ਭੋਜਨ (ਅੰਮ੍ਰਿਤ ਦਾ ਕੰਮ ਕਰਦਾ ਹੈ), ਬਿਨਾਂ ਲੋੜ ਤੋਂ ਦਿੱਤਾ ਭੋਜਨ ਨਿੰਮ ਵਾਂਗ ਕੌੜਾ ਅਰਥਾਤ ਉਸ ਨੂੰ ਕੋਈ ਸਾਰ ਨਹੀਂ ਹੁੰਦੀ ।੩।

### ਭੁਜੰਗ ਪ੍ਰਯਾਤ ਛੰਦ ॥

**ਫਲੀਭੂਤ ਦਾਨੰ ਸੁਭੰ ਪਾਤ੍ਰ ਦਯੋ ।**
**ਜਥਾ ਬੀਜ ਬੋਯੋ ਸੁਖੇਤ੍ਰੈ ਅਖੈਯੋ ।**
**ਕੁਪਾਤ੍ਰੈ ਮਝਾਰੀ ਦਯੋ ਦਾਨ ਐਸੇ ।**

**ਕੁਖੇਤ੍ਰੈ ਮਝਾਰੀ ਬੋਯੋ ਬੀਜ ਜੈਸੇ ॥੪॥**

**ਪਦ ਅਰਥ :** ਫਲੀਭੂਤ= ਲਾਭਦਾਇਕ, ਫਲ ਦੇਣ ਵਾਲਾ, ਪ੍ਰਫੁੱਲਤ। ਸੁਭੰ= ਚੰਗਾ। ਪਾਤ੍ਰ= ਭਾਂਡਾ, ਅਧਿਕਾਰੀ, ਯੋਗਯ ਪੁਰਸ਼। ਦਯੋ= ਦਿੱਤਾ ਹੋਇਆ। ਜਥਾ= ਜਿਵੇਂ। ਬੋਯੋ= ਬੀਜਿਆ ਹੋਇਆ। ਸੁਖੇਤ੍ਰੈ= ਚੰਗੇ ਖੇਤ ਵਿੱਚ। ਅਖੈਯੋ= ਨਾਸ ਰਹਿਤ। ਕੁਪਾਤ੍ਰੈ- ਅਯੋਗਯ ਆਦਮੀ, ਅਨਅਧਿਕਾਰੀ, ਮਾੜਾ ਭਾਂਡਾ। ਮਝਾਰੀ= ਵਿੱਚ। ਕੁਖੇਤ੍ਰੈ= ਮਾੜਾ ਖੇਤ, ਕੱਲਰ ਵਾਲਾ ਖੇਤ।

**ਅਰਥ :** ੧ ਯੋਗ ਆਦਮੀ ਨੂੰ ਦਿੱਤਾ ਦਾਨ ਇੰਜ ਲਾਭਦਾਇਕ ਹੁੰਦਾ ਹੈ। ੨. ਜਿਵੇਂ ਚੰਗੇ (ਵਾਹੀ ਕੀਤੇ ਸੁਹਾਗਾ ਮਾਰੇ, ਵੱਤਰ ਆਏ) ਖੇਤ ਵਿੱਚ ਬੀਜਿਆ ਬੀਜ ਬਿਨਾਂ ਕਿਸੇ ਨੁਕਸਾਨ ਦੇ (ਫਲਦਾ ਹੈ)। ੩. ਅਯੋਗ ਆਦਮੀ ਨੂੰ ਦਿੱਤਾ ਦਾਨ ਇੰਜ ਹੈ: ੪. ਜਿਵੇਂ ਕੱਲਰੀ ਜ਼ਮੀਨ ਵਿੱਚ ਬੀਜਿਆ ਬੀਜ ਅਜਾਈਂ ਚਲਾ ਜਾਂਦਾ ਹੈ ॥੪॥

## ਛਪੈ ਛੰਦ ॥

**ਯਗਯ ਸੇਖ ਮੁਨਿ ਭੁਕਤਿ ਸੇਖ, ਵਰ ਇਹ ਦੋਇ ਭੋਜਨ।**
**ਪਾਪ ਤਯਾਗੈ ਜਵਨ, ਵਹੀ ਹੈ ਬੁਧਿਮਾਨ ਜਨ।**
**ਉਪਮਾ ਕਰਹਿ ਅਦ੍ਰਿਸਟ ਧ੍ਰਿਸਟ ਸੋ ਮਿਤ੍ਰ ਮਹਾਂ ਬਰ।**
**ਦੰਭ ਬਿਨਾ ਜੋ ਧਰਮ ਵਹੀ ਹੈ ਕਹੈਂ ਮੁਨੀਸਰ।**
**ਹਰਿ ਭਗਤ ਜਗਤ ਮੈਂ ਜਾਨ, ਨਿਜ ਇਸਟ ਬਿਨਾ ਦ੍ਰਿਸਟੇ ਨ ਅਨ।**
**ਪੁਨ ਸਾਧ ਵਹੀ ਜਗਿ ਜਾਨੀਏ ਜਾਂ ਕੇ ਨਹੀ ਉਪਾਧਿ ਮਨਿ ॥੫॥**

**ਪਦ ਅਰਥ :** ਯਗਯ= ਯੱਗ ਕੀਤਾ, ਭੰਡਾਰਾ, ਲੰਗਰ। ਸੇਖ= ਬਾਕੀ, ਬਚਿਆ ਹੋਇਆ। ਮੁਨਿ= ਮਹਾਤਮਾ। ਭੁਕਤਿ= ਛਕੇ ਤੋਂ। ਵਰ= ਸ੍ਰੇਸ਼ਟ, ਉੱਤਮ। ਦੋਇ= ਦੋਨੋਂ। ਪਾਪ= ਬੁਰੇ ਕੰਮ। ਵੈਸੇ ਵਿਦਵਾਨਾਂ ਨੇ ਚਾਰ ਤਰ੍ਹਾਂ ਦੇ ਮੁੱਖ ਪਾਪ ਮੰਨੇ ਹਨ : ਬ੍ਰਾਹਮਣ (ਵਿਦਵਾਨ, ਭਜਨੀਕ) ਦਾ ਮਾਰਨਾ, ਲੜਕੀ ਦਾ ਮਾਰਨਾ, ਗਊ ਦਾ ਮਾਰਨਾ, ਬਦਚਲਣ (ਵੇਸ਼ਵਾ) ਦੀ ਕਮਾਈ ਖਾਣੀ। ਤਯਾਗੈ= ਛਡਦਾ ਹੈ। ਜਵਨ= ਜਿਹੜਾ। ਵਹੀ= ਓਹੀ। ਬੁਧਿਮਾਨ= ਅਕਲ ਵਾਲਾ, ਸਮਝਦਾਰ, ਸਿਆਣਾ। ਜਨ= ਮਨੁੱਖ। ਉਪਮਾ=

ਕੀਰਤੀ, ਸ਼ਲਾਘਾ। ਕਰਹਿ= ਕਰਦਾ ਹੈ। ਅਧ੍ਰਿਸਟ= ਪਿੱਠ ਪਿੱਛੇ। ਧ੍ਰਿਸਟ= ਉੱਤਮ, ਚਾਲਾਕ, ਸਿਆਣਾ। ਮਹਾਂ ਬਰ= ਮਹਾਨ ਸ੍ਰੇਸ਼ਟ, ਬਹੁਤ ਵੱਡਾ। ਸੋ= ਉਹ। ਦੰਭ= ਦਿਖਾਵਾ, ਪਖੰਡ। ਕਹੈਂ= ਕਹਿੰਦੇ ਹਨ। ਹਰਿ ਭਗਤ= ਹਰੀ ਦਾ ਭਗਤ। ਜਾਨ= ਜਾਣੋ। ਨਿਜ= ਆਪਣਾ। ਇਸਟ= ਪਿਆਰਾ। ਅਨ= ਹੋਰ। ਦ੍ਰਿਸਟੇ= ਦੇਖਣਾ, ਹੋਰ ਕਿਸੇ ਨੂੰ ਨਾ ਦੇਖੇ। ਪੁਨ= ਫੇਰ। ਸਾਧ= ਸਾਧੂ। ਵਹੀ= ਓਹੀ। ਜਗਿ= ਜਗਤ ਵਿੱਚ। ਦ੍ਰਿਸਟੇ ਨ= ਦੇਖੇ ਨਾ (ਕਿਸੇ ਹੋਰ ਨੂੰ)। ਅਨ= ਹੋਰ। ਜਾਨੀਏ= ਜਾਣੋ। ਉਪਾਧਿ= ਝਗੜਾ, ਕਲੇਸ਼, ਲੜਾਈ; ਜਾਤੀ, ਨਸਲੀ, ਕੌਮੀ ਦੇਸ਼ਾਂ ਦੇ। ਸਾਧੂ ਦੀ ਓਹੀ ਜਾਤ ਜਿਸ ਵਿੱਚ ਰਹਿੰਦਾ, ਓਹੀ ਨਸਲ ਹੈ ਜਿਸ ਵਿੱਚ ਖਾਂਦਾ, ਓਹੀ ਕੌਮ ਜਿਸ ਵਿੱਚ ਬੈਠਾ, ਓਹੀ ਦੇਸ਼ ਹੈ ਜਿਥੇ ਵਸ ਰਿਹਾ ਹੈ। ਮਨਿ= ਮਨ ਵਿੱਚ।

ਅਰਥ : ੧. ਯੱਗ-ਭੰਡਾਰੇ ਤੋਂ ਬਚਿਆ ਭੋਜਨ ਅਤੇ ਸਾਧੂਆਂ (ਗੁਰਸਿੱਖਾਂ) ਦੇ ਖਾਣ ਤੋਂ ਬਾਅਦ ਜੋ ਭੋਜਨ ਬਚ ਜਾਂਦਾ ਹੈ ਇਹ ਦੋਨੋਂ ਭੋਜਨ ਸ੍ਰੇਸ਼ਟ ਹਨ। ੨. ਜੋ ਪਾਪ (ਬੁਰੇ ਕੰਮ) ਛੱਡਦਾ ਹੈ, ਓਹੀ ਮਨੁੱਖ ਅਕਲ ਵਾਲਾ ਹੈ। ੩. ਜੋ ਪਿੱਠ ਪਿੱਛੇ ਸ਼ਲਾਘਾ ਕਰੇ, ਉਹ ਵੱਡਾ ਮਿੱਤਰ ਤੇ ਸਮਝਦਾਰ ਮਨੁੱਖ ਹੈ। ੪. ਜੋ ਧਰਮ ਦਿਖਾਵੇ ਤੋਂ ਬਿਨਾਂ ਹੈ, ਓਸੇ ਨੂੰ ਮਹਾਤਮਾ ਅਸਲੀ ਧਰਮ ਕਹਿੰਦੇ ਹਨ। ੫. ਓਹੋ ਹੀ ਦੁਨੀਆਂ ਵਿੱਚ ਹਰੀ ਦਾ ਭਗਤ ਹੈ ਜੋ ਆਪਣੇ ਪਿਆਰੇ ਤੋਂ ਬਿਨਾਂ ਕਿਸੇ ਹੋਰ ਨੂੰ (ਆਪਣੀਆਂ ਅੱਖਾਂ ਨਾਲ ਇਸ਼ਟ ਭਾਵਨਾ ਮੰਨ ਕੇ) ਨਹੀਂ ਤੱਕਦਾ। ੬. ਫੇਰ ਸਾਧੂ ਓਹੀ ਸੰਸਾਰ ਵਿੱਚ ਚੰਗਾ ਜਾਣੋ ਜਿਸ ਦੇ ਮਨ ਵਿੱਚ (ਨਾ ਜਾਤੀ, ਨਾ ਨਸਲੀ, ਨਾ ਕੌਮੀ, ਨਾ ਮਜ਼ਹਬੀ ਤੰਗ ਦਿਲੀ, ਨਾ ਹੀ ਕਿਸੇ ਦੇਸ਼ ਦਾ ਫ਼ਰਕ, ਜੋ ਹਰੇਕ ਤਰ੍ਹਾਂ ਦੇ ਵਿਤਕਰੇ ਤੋਂ ਬਚ ਗਿਆ ਉਸੇ ਦਾ ਨਾਮ ਸਾਧੂ ਹੈ) ਕਿਸੇ ਤਰ੍ਹਾਂ ਦਾ ਵੀ ਝਗੜਾ ਨਹੀਂ, ਕਲੇਸ਼ ਨਹੀਂ, ਲੜਾਈ ਨਹੀਂ ਹੈ ॥੫॥

ਭਾਵ : ਭੋਜਨ ਓਹੀ ਚੰਗਾ ਜੋ ਭਲੇ-ਪੁਰਸ਼ਾਂ ਜਾਂ ਗੁਰਸਿੱਖਾਂ ਦੇ ਛਕਣ ਬਾਅਦ ਛਕਿਆ ਜਾਵੇ।*

---

* ਭਾਈ ਪੈੜੇ ਤੇ ਦੁਰਗੇ ਸਿੱਖ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼ :

ਜਬਿ ਲੌ ਧਨ ਚਲਿ ਆਇ ਵਧੇਰੇ। ਨਿਤ ਤ੍ਰਿਪਤਾਵੈ ਸੰਤ ਘਨੇਰੇ।
ਪਾਛਲ ਬਚਜੋ ਅਹਾਰ ਸੁ ਖਾਵੈ। ਮਹਾਂ ਪੁਨੀਤ ਪੁਨੀਤ ਬਨਾਵੈ॥੨੬॥
ਗਨ ਪਾਤਕ ਕੋ ਘਾਤਕ ਹੋਇ। ਪੁੰਨ ਬਿਸਾਲ ਬਧਾਵੈ ਸੋਇ।

(ਗੁਰੁ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੫੨)

ਗੁਰਸਿਖਨ ਕੋ ਪ੍ਰਥਮ ਅਚਾਵਹੁ। ਸ਼ੇਸ਼ ਰਹੈ ਭੋਜਨ ਤੁਮ ਖਾਵਹੁ॥
ਮਹਾ ਪਵਿੱਤ੍ਰ ਹੋਤ ਹੈ ਸੋਇ॥ ਸਿੱਖਜਨ ਪੀਛੇ ਅਚਯਤਿ ਜੋਇ॥੩੨॥

(ਉਹੀ ਰਾਸਿ ੧, ਅੰਸੂ ੧੪੦)

—ਆਦਮੀ ਓਹੀ ਸ੍ਰੇਸ਼ਟ ਹੈ ਜੋ ਬੁਰੇ ਕੰਮਾਂ ਦਾ ਤਿਆਗ ਕਰਦਾ ਹੈ।

—ਮਿੱਤਰ ਓਹੀ ਸਮਝਦਾਰ ਹੈ ਜੋ ਲਾਂਭੇ-ਚਾਂਭੇ ਕੀਰਤੀ ਕਰਦਾ ਹੈ।

—ਧਰਮ ਓਹੀ ਉਤਮ ਹੈ ਜੋ ਦਿਖਾਵੇ ਤੋਂ ਰਹਿਤ ਹੈ।

—ਗੁਰੂ-ਭਗਤ ਓਹੀ ਹੈ ਜੋ ਆਪਣੇ ਪਿਆਰੇ ਤੋਂ ਬਿਨਾਂ ਕਿਸੇ ਹੋਰ ਦੇ ਮਗਰ ਨਹੀਂ ਜਾਂਦਾ, ਕਿਸੇ ਹੋਰ ਨੂੰ ਆਪਣੀ ਨਜ਼ਰ ਥਲੇ ਨਹੀਂ ਲਿਆਂਦਾ। ਗੁਰੂ ਕਲਗੀਧਰ ਜੀ ਦਾ ਬਚਨ ਹੈ :

*ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ॥*

—ਸਾਧੂ ਓਹੀ ਚੰਗਾ ਹੈ ਜਿਸ ਦੇ ਮਨ ਕਿਸੇ ਪ੍ਰਕਾਰ ਦਾ ਝਗੜਾ ਨਹੀਂ ਹੈ।

## ਸ੍ਵੈਯਾ॥

**ਜਬ ਧਾਰਿ ਤ੍ਰਿਦੰਡ ਫਿਰੇ ਨਗਨਾ**
**ਮੁਖ ਊਪਰਿ ਸੀਸ ਜਟਾਨ ਧਰੇ।**
**ਅਥਵਾ ਗਿਰ ਕੰਦਰ ਬੀਚ ਬਸੇ**
**ਸਿਲ ਪੈ ਥਿਤ ਹ੍ਵੈ, ਥਿਤ ਬ੍ਰਿਛ ਤਲੇ।**
**ਤਤ ਬੇਦ ਪੁਰਾਨ ਸਿਧਾਂਤ ਪਢੇ**
**ਉਪਵਾਸ ਧਰੇ ਤੀਰਥੋਂ ਵਿਚਰੇ।**
**ਮਨ ਮੇਂ ਜਬ ਭੋਗਨ ਕੀ ਰਤਿ ਹੈ**
**ਤਬ ਏ ਸਬ ਕਿੰਚਤ ਨਾਹਿ ਕਰੇ॥੬॥**

**ਪਦ ਅਰਥ :** ਧਾਰਿ= ਧਾਰ ਕੇ, ਫੜ ਕੇ। ਤ੍ਰਿਦੰਡ[1]= ਤਿੰਨ ਹਿੱਸਿਆਂ ਵਾਲੀ ਸੋਟੀ। ਫਿਰੇ= ਘੁੰਮੇ। ਨਗਨਾ= ਨੰਗਾ। ਮੁਖ ਊਪਰਿ= ਮੂੰਹ ਉੱਤੇ।

---

੧ ਸੰਨਯਾਸੀ ਦਾ ਡੰਡਾ। ਇਸ ਦਾ ਨਾਮ ਤ੍ਰਿਦੰਡ ਇਸ ਲਈ ਹੈ ਕਿ ਇਹ ਤਿੰਨ ਵਸਤਾਂ ਨਾਲ ਬਣਦਾ ਹੈ। ਸੋਟਾ, ਚਾਰ ਉਂਗਲ ਪ੍ਰਮਾਣ, ਲੀਰ (ਕੱਪੜਾ) ਅਤੇ ਕਾਲੀ ਗਊ ਦੀ ਉੱਨ ਦੀ ਰੱਸੀ। ਰੱਸੀ ਨਾਲ ਸੋਟੇ ਦੇ ਸਿਰੇ 'ਤੇ ਲੀਰ ਬੰਨ੍ਹੀ ਜਾਂਦੀ ਹੈ। ਤ੍ਰਿਦੰਡੀ ਦੇ ਧਾਰਨ ਵਾਲਾ। ਸੰਨਯਾਸੀ, ਸਾਧੂ।

੨ ਮਨ, ਵਚਨ ਅਤੇ ਕਰਮ (ਸਰੀਰ), ਤੇਹਾਂ ਨੂੰ ਦਮਨ (ਕਾਬੂ) ਕਰਨ ਵਾਲਾ ਸਾਧੂ।
(ਮਹਾਨ ਕੋਸ਼)

ਸੀਸ= ਸਿਰ। ਜਟਾਨ= ਜਟਾਂ, ਜੜ੍ਹਾਵਾਂ। ਧਰੇ= ਧਾਰੇ, ਅਥਵਾ= ਜਾਂ। ਗਿਰ = ਪਹਾੜ। ਕੰਦਰ= ਗੁਫਾ। ਗਿਰ ਕੰਦਰ= ਪਹਾੜ ਦੀ ਗੁਫਾ। ਸਿਲ= ਪੱਥਰ। ਪੈ= ਉੱਪਰ। ਥਿਤ= ਬੈਠਣਾ। ਹ੍ਵੈ= ਹੋ ਕੇ। ਥਿਤ= ਬੈਠੇ, ਟਿਕੇ। ਬ੍ਰਿਛ= ਦਰੱਖ਼ਤ। ਤਲੇ= ਹੇਠਾਂ। ਤਤ= ਨਿਚੋੜ, ਸਾਰ। ਸਿਧਾਂਤ= ਸਿੱਟਾ। ਪਢੇ= ਪੜ੍ਹੇ। ਉਪਵਾਸ= ਵਰਤ। ਧਰੇ= ਰੱਖੇ। ਤੀਰਥੋਂ= ਤੀਰਥਾਂ 'ਤੇ। ਵਿਚਰੇ= ਫਿਰੇ। ਮੇਂ= ਵਿੱਚ। ਜਬ= ਜੇਕਰ। ਭੋਗਨ= ਭੋਗਾਂ ਦੀ, ਖਾਣ ਦੀ, ਵਿਸ਼ਿਆਂ ਦੀ। ਰਤਿ= ਪ੍ਰੀਤੀ। ਤਬ= ਤਦੋਂ। ਏ= ਇਹ, ਉੱਪਰ ਕਹੇ। ਸਬ= ਸਾਰੇ। ਕਿੰਚਤ= ਥੋੜ੍ਹੇ ਜਿੰਨੇ ਵੀ।

**ਅਰਥ :** ੧. ਜੇਕਰ ਤ੍ਰਿਦੰਡੀ (ਹੱਥ ਵਿੱਚ) ਫੜ ਕੇ, ਨੰਗਾ ਹੋ, ਦੁਨੀਆਂ ਵਿੱਚ ਫਿਰੇ, ਮੂੰਹ ਉੱਪਰ ਜੋ ਸਿਰ ਹੈ ਉਸ (ਸਿਰ) 'ਤੇ ਜੜ੍ਹਾਵਾਂ ਰੱਖ ਲਵੇ। ੨. ਜਾਂ ਪਹਾੜ ਦੀ ਗੁਫ਼ਾ ਵਿੱਚ ਵੱਸ ਜਾਵੇ ਜਾਂ ਪੱਥਰ 'ਤੇ ਟਿੱਕ ਕੇ ਬੈਠੇ ਜਾਂ ਫਿਰ ਦਰੱਖ਼ਤ ਹੇਠ ਟਿਕ ਜਾਵੇ। ੩. ਵੇਦਾਂ ਦਾ ਨਿਚੋੜ, ਪੁਰਾਣਾਂ ਦਾ ਸਾਰ ਪੜ੍ਹੇ-ਵਿਚਾਰੇ, ਤੀਰਥਾਂ ਉੱਤੇ ਫਿਰੇ ਭਾਵ ਤੀਰਥ-ਯਾਤਰਾ ਕਰੇ ਤੇ ਵਰਤ ਰੱਖੇ। (ਐਨਾ ਕੁਝ ਕਰਨ ਤੋਂ ਬਾਅਦ ਵੀ ਜੇਕਰ—)। ੪. ਮਨ ਵਿੱਚ ਵਿਸ਼ੇ ਰਸਾਂ ਦੀ ਜਾਂ ਪਦਾਰਥਾਂ ਦੀ ਪ੍ਰੀਤੀ (ਇੱਛਾ) ਹੈ ਤਾਂ ਉੱਪਰ ਆਖੇ ਔਖੇ ਕੰਮ ਜ਼ਰਾ ਵੀ ਨਾ ਕਰੇ॥੫॥

**ਅਰਥਾਤ :** ਘਰ-ਬਾਰ ਛੱਡ ਕੇ ਸੰਨਿਆਸੀ ਸਾਧੂ ਬਣ ਗਏ, ਨੰਗੇ ਫਿਰੇ, ਸੂਰਤ ਵਿਗਾੜ ਲਈ, ਸਿਰ ਦੇ ਵਾਲਾਂ ਨੂੰ ਸਾਫ਼ ਕਰਨ ਬਜਾਏ ਵਿੱਚ ਮੈਲ ਭਰ ਲਈ। ਹਰੇ-ਭਰੇ ਸੰਸਾਰੀ ਸੁਖਾਂ ਨੂੰ ਛੱਡ ਕੇ ਪਹਾੜਾਂ 'ਚ ਚਲੇ ਗਏ ਕਿ ਸਾਧੂ ਹਾਂ। ਨਰਮ ਗੱਦਿਆਂ ਦੀ ਬਜਾਏ ਗੁਫਾ ਵਿੱਚ ਸਖ਼ਤ ਪੱਥਰ 'ਤੇ ਡੇਰਾ ਜਮਾ ਲਿਆ ਜਾਂ ਦਰੱਖ਼ਤ ਹੇਠ ਬੈਠ ਗਏ ਮੀਂਹ ਕਣੀ, ਸਰਦੀ-ਗਰਮੀ, ਧੁੱਪ ਛਾਂ ਨੂੰ ਬਰਦਾਸ਼ਤ ਕੀਤਾ। ਵੇਦਾਂ ਪੁਰਾਣਾਂ ਨੂੰ ਵਾਚਿਆ (ਅਧਿਐਨ ਕੀਤਾ)। ਵਰਤ ਰੱਖੇ, ਤੀਰਥ ਯਾਤਰਾ ਕੀਤੀ, ਕਾਹਦੇ ਲਈ ਕਿ ਮਨ ਵਸ ਆ ਜਾਵੇ, ਰੱਬ ਵਾਲੇ ਪਾਸੇ ਤੁਰ ਪਵੇ। ਜੇਕਰ ਫੇਰ ਵੀ ਮਨ ਨਹੀਂ ਤੁਰਿਆ ਵਿਸ਼ੇ-ਰਸਾਂ ਵੱਲ ਜਾਂਦਾ ਹੈ ਤਾਂ ਐਨਾ ਔਖਾ ਹੋਣ ਦੀ ਲੋੜ ਨਹੀਂ, ਓਹ ਘਰ ਬੈਠ ਕੇ ਹੀ ਰੱਬ ਦਾ ਨਾਂ ਲਵੇ।

**ਸਾਧੂ ਦੇ ਲੱਛਣ ਦਸਦੇ ਹਨ—**

## ਤੋਟਕ ਛੰਦ॥

ਨਿਜ ਮਾਤ ਜਿਵੇਂ ਪਰ ਨਾਰਿ ਭਜੇ।

ਪਰ ਕੋ ਧਨ ਲੋਸਟ ਸਮਾਨ ਤਜੇ।
ਸਭ ਜੀਵ ਸ੍ਵਯੰ ਸਮ ਦੇਖਤ ਜੋ।
ਵਹ ਵੈਸਨਵ ਹੈ ਇਵ ਪੇਖਤ ਜੋ ॥੭॥

**ਪਦ ਅਰਥ :** ਨਿਜ= ਆਪਣੀ। ਮਾਤ= ਮਾਂ। ਜਿਵੇਂ= ਜਿਸ ਤਰ੍ਹਾਂ। ਪਰ= ਬਿਗਾਨੀ, ਦੂਸਰੀ। ਨਾਰਿ= ਔਰਤ। ਭਜੇ= ਜਾਣੇ। ਪਰ= ਬਿਗਾਨੇ। ਕੋ= ਨੂੰ। ਲੋਸਟ= ਲੋਹੇ ਦੀ ਮੈਲ, ਮਨੂਰ, ਮੰਡੂਰ, ਮਿੱਟੀ ਦਾ ਡਲਾ, ਢੇਲਾ, ਢੀਮ, ਨਿਕੰਮਾ। ਸਮਾਨ= ਬਰਾਬਰ। ਤਜੇ= ਛੱਡੇ। ਸਭ ਜੀਵ= ਸਾਰੇ ਜੀਵਾਂ ਨੂੰ। ਸ੍ਵਯੰ= ਆਪਣਾ। ਸਮ= ਬਰਾਬਰ, ਆਪਣੇ ਸਮਾਨ। ਦੇਖਤ= ਦੇਖਦਾ। ਜੋ= ਜਿਹੜਾ। ਵਹ= ਉਹ। ਇਵ= ਇੰਜ। ਵੈਸਨਵ= ਸਾਧੂ। ਪੇਖਤ= ਦੇਖਦਾ।

**ਅਰਥ :** ੧. ਜਿਵੇਂ ਕੋਈ ਆਪਣੀ ਮਾਂ (ਵੱਲ ਸਤਿਕਾਰ ਦੀ ਨਜ਼ਰ ਨਾਲ) ਦੇਖਦਾ ਹੈ, ਉਸੇ ਤਰ੍ਹਾਂ ਦੂਜੀ ਇਸਤਰੀ ਨੂੰ ਜੋ ਜਾਣੇ। ੨. ਜਿਹੜਾ ਦੂਜੇ ਦੀ ਧਨ-ਦੌਲਤ ਨੂੰ ਲੋਹੇ ਦੀ ਮੈਲ ਵਾਂਗ ਨਿਕੰਮੀ ਜਾਣ ਛੱਡ ਦੇਂਦਾ ਹੈ। ੩. (ਫੇਰ) ਸਾਰੇ ਜੀਵਾਂ ਨੂੰ ਆਪਣੇ ਵਰਗੇ ਹੀ (ਸਮਝਦਾ) ਦੇਖਦਾ ਹੈ। ੪. ਜੋ ਇੰਜ ਸਮਾਨ ਨਜ਼ਰ ਸਭ ਨੂੰ ਤੱਕਦਾ ਹੈ, ਉਹ ਸਾਧੂ ਹੈ ॥੭॥

**ਗੁਰੂ ਉਪਦੇਸ਼ ਹੈ :**

"ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ"[1] ਅਤੇ "ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ"[2] ਬਿਗਾਨੀ ਇਸਤਰੀ ਨੂੰ ਜੋ ਜ਼ਨਾਨੀ ਕਰ ਕੇ ਨਹੀਂ ਵੇਖਦਾ। ਵੱਡੀ ਨੂੰ ਮਾਂ, ਬਰਾਬਰ ਦੀ ਭੈਣ, ਛੋਟੀ ਨੂੰ ਧੀ ਬੇਟੀ ਜਾਣਦਾ ਹੈ।

—ਪਰਾਈ ਦੌਲਤ ਨੂੰ ਮਿੱਟੀ ਦੀ ਢੀਮ ਵਾਂਗ ਨਿਕੰਮੀ ਜਾਣ, ਉਸ ਵੱਲ ਤੱਕਦਾ ਨਹੀਂ।

ਹੋ ਪਰ ਧਨ ਪਾਹਨ ਤੁੱਲਿ ਤ੍ਰਿਯਾ ਪਰ ਮਾਤ ਹਮਾਰੈ ॥੫੮॥

(ਦਸਮ ਗ੍ਰੰਥ, ਚਰਿਤ੍ਰ ੨੧, ਅੰਗ ੮੪੨)

ਜਾਂ

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥

(ਅੰਗ ੧੪੧)

—ਹਰੇਕ ਨੂੰ ਪਰਮਾਤਮਾ ਦੀ ਅੰਸ ਜਾਣ ਕੇ ਜੋ ਕਿਸੇ ਦਾ ਦਿਲ ਨਹੀਂ

੧ ਭਾਈ ਗੁਰਦਾਸ ਜੀ ਵਾਰ ੨੯, ਪਉੜੀ ੧੧। ੨. ਗਉੜੀ ਸੁਖਮਨੀ ਮ: ੫, ਅੰਗ ੨੭੪

ਦੁਖਾਉਂਦਾ।

*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥*

*(ਅੰਗ ੧੩੮੪)*

*ਘਟ ਘਟ ਮੈ ਹਰਿ ਜੂ ਬਸੈ.....॥ (ਅੰਗ ੧੪੨੭)*

—ਓਹੀ ਅਸਲ ਸਾਧੂ ਹੈ, ਜਿਸ ਦੀ ਨਜ਼ਰ ਇਕ ਸਮਾਨ ਹੈ।

## ਦੋਹਰਾ ॥

**ਇਕ ਚੌਪਈ ਇਕ ਸੋਰਠਾ ਏਕ ਭੁਜੰਗ ਪ੍ਰਯਾਤ।**
**ਏਕ ਛਪਾ ਤੋਟਕ ਇਕੋ ਏਕ ਸਵੈਯਾ ਜਾਤ ॥੮॥**

ਅਰਥ : ੧. ਇਕ ਚੌਪਈ, ਇਕ ਸੋਰਠਾ, ਇਕ ਭੁਜੰਗ ਪ੍ਰਯਾਤ ਛੰਦ। ੨. ਇਕ ਛਪੈ ਛੰਦ, ਇਕ ਤੋਟਕ ਛੰਦ, ਇਕ ਸਵੈਯਾ ਜਾਣੋ ॥੮॥

*ਇਤਿ ਸ੍ਰੀ ਸਾਰੁਕਤਾਵਲੀ ਤਿਹ ਪੰਚਮ ਅਧਯਾਇ।*
*ਤਾ ਮੈਂ ਕਹਯੋ ਵਿਚਾਰ ਸੁਭ ਕਵਿ ਹਰਿਦਯਾਲ ਸੁਭਾਇ ॥੫॥*

## ਵਹ ਮਾਨੁਖ ਨਾਕ ਗਿਰਯੋ ਛਿਤ ਆਯੋ ॥੨॥

**ਪਦ ਅਰਥ :** ਧਿਖਣਾ= ਬੁੱਧੀ, ਅਕਲ। ਅਤਿਸੈ= ਬਹੁਤ ਹੀ। ਜਿਨ ਕੀ= ਜਿਸ ਦੀ। ਪੁਨ= ਫੇਰ। ਜਾਸ= ਜਿਸ ਦਾ। ਕਲੇਵਰ= ਸਰੀਰ, ਦੇਹ। ਬਿਲਾਯੋ= ਨਾਸ। ਅਬਲਾ= ਇਸਤ੍ਰੀ। ਅਨੁਰਾਗ= ਪ੍ਰੇਮ, ਮੁਹੱਬਤ। ਕਰੈਂ= ਕਰਦੀਆਂ ਹਨ। ਸੌਂ= ਨਾਲ। ਹਾਟਕ= ਸੋਨਾ। ਲਾਭ= ਨਫਾ। ਜਿਸੈ= ਜਿਸ ਨੂੰ। ਅਧਿਕਾਯੋ= ਬਹੁਤਾ। ਸੁਪਨੇ ਕੇ= ਸੁਪਨੇ ਦੇ ਖ਼ਿਆਲਾਂ। ਮਝਾਰ= ਵਿੱਚ। ਸੁਚੇਤ= ਸਾਵਧਾਨ। ਸੁਪਨੇ ਮਝਾਰ ਸੁਚੇਤ ਰਹੈ= ਜੋ ਸੁਪਨੇ ਵਿੱਚ ਵੀ ਆਪਣੇ ਸਰੀਰ ਨੂੰ ਕਾਬੂ ਰੱਖਦਾ ਹੈ। ਜਤ-ਸੱਤ ਕਾਇਮ ਰੱਖਦਾ ਹੈ; "ਸੁਪਨੇ ਬਿੰਦੁ ਨ ਦੇਈ ਝਰਨਾ" ਦੀ ਤਰ੍ਹਾਂ। ਸਾਜਨ= ਸੱਜਣਾਂ ਮਿੱਤਰਾਂ। ਮੈ= ਵਿੱਚ। ਜਿਸ ਮੇਂ= ਜਿਸ ਵਿੱਚ। ਖਟ= ਛੇ। ਲੱਖਣ= ਚਿੰਨ੍ਹ, ਨਿਸ਼ਾਨ। ਏ= ਇਹ (ਉਪ੍ਰੋਕਤ ਕਹੇ)। ਲਖੀਏ= ਜਾਣੋ। ਵਹ= ਉਹ। ਨਾਕ= ਸਵਰਗ, ਦੇਵ ਪੁਰੀ। ਗਿਰਯੋ= ਡਿੱਗ ਕੇ। ਛਿਤ= ਧਰਤੀ ਉੱਤੇ।

**ਅਰਥ :** ੧. [੧]ਕਵਿਤਾ ਲਿਖਣ ਵਿੱਚ ਜਿਸ ਦੀ ਬੁੱਧੀ ਬਹੁਤ ਹੀ ਤੇਜ਼ ਹੈ, ਫੇਰ [੨]ਜਿਸ ਦਾ ਸਰੀਰ ਬਿਮਾਰੀ ਤੋਂ ਬਿਨਾਂ ਹੈ, ਭਾਵ ਅਰੋਗ ਹੈ। ੨. [੩]ਇਸਤਰੀਆਂ ਜਿਸ ਨਾਲ ਬੜਾ ਪ੍ਰੇਮ ਕਰਦੀਆਂ ਹੋਣ ਤੇ [੪]ਜਿਸ ਨੂੰ ਸੋਨਾ ਆਦਿ ਦੇ ਵਪਾਰ ਵਿਚੋਂ ਵਿਸ਼ੇਸ਼ ਨਫ਼ਾ ਮਿਲਦਾ ਹੋਵੇ। ੩. [੫]ਜੋ ਸੁਪਨੇ ਵਿੱਚ ਕਦੇ ਢਿੱਲਾ ਮੱਠਾ ਨਹੀਂ ਹੁੰਦਾ (ਸਾਵਧਾਨ ਰਹਿੰਦਾ ਹੈ) ਤੇ [੬]ਜਿਸ ਦੀ ਸੱਜਣਾਂ ਮਿੱਤਰਾਂ ਵਿੱਚ ਬੜੀ ਕੀਰਤੀ ਹੈ। ੪. ਜਿਸ ਵਿੱਚ ਉਪ੍ਰੋਕਤ ਬਿਆਨ ਕੀਤੇ ੬ ਗੁਣ (ਖ਼ੂਬੀਆਂ) ਹੋਣ (ਮਾਨੋ) ਉਹ ਮਨੁੱਖ ਸਵਰਗ ਵਿਚੋਂ ਡਿੱਗ ਕੇ (ਮਾਤ ਲੋਕ ਦੀ) ਧਰਤੀ 'ਤੇ ਆਇਆ ਹੈ ॥੨॥

### ਸ੍ਵੈਯਾ ॥

**ਦਾਨ ਪ੍ਰਸੰਗ ਸਦੀਵ ਕਰੇ ਪਰਮਾਤਮ ਦੇਵ ਭਜੇ ਚਿਤੁ ਲਾਈ।**
**ਜਾਸ ਗਿਰਾ ਮਧੁਰੀ ਅਤਿਸੈ ਨਿਤ ਸੇਵਤ ਜੋ ਧਰਮੀ ਨਰ ਤਾਈ।**
**ਜਾ ਜਨ ਕੇ ਮਨ ਮੈ ਨਿਤ ਹੀ ਗੁਣ ਚਾਰ ਬਿਰਾਜਤ ਏ ਸੁਖਦਾਈ।**
**ਤੇ ਨਰੁ ਭੂਮਿ ਬਿਰਾਜਤ ਹੀ ਸਵਰਗੇ ਬਸਿ ਹੈ ਸਹਸੋ ਨਹ ਰਾਈ ॥੩॥**

**ਪਦ ਅਰਥ :** ਪ੍ਰਸੰਗ= ਗੱਲ-ਬਾਤ, ਕਹਾਣੀਆਂ। ਸਦੀਵ= ਹਮੇਸ਼ਾਂ।

ਕਰੇ= ਕਰਦਾ ਹੈ। ਦੇਵ= ਪ੍ਰਕਾਸ਼ ਸਰੂਪ ਵਾਹਿਗੁਰੂ। ਭਜੇ= ਚੇਤੇ ਕਰਦਾ ਹੈ। ਜਾਸ= ਜਿਸ ਦੀ। ਗਿਰਾ= ਬਾਣੀ, ਬੋਲੀ। ਮਧੁਰੀ= ਮਿੱਠੀ। ਅਤਿਸੈ= ਵਧੇਰੇ। ਨਿਤ= ਰੋਜ਼ਾਨਾ। ਸੇਵਤ= ਸੇਂਵਦਾ, ਸੇਵਾ ਕਰਦਾ ਹੈ। ਜੋ= ਜਿਹੜਾ। ਧਰਮੀ= ਧਰਮੀਆਂ ਨੂੰ ਰੱਬ ਦੇ ਪਿਆਰ ਵਾਲਿਆਂ ਦੀ। ਤਾਈਂ= ਨੂੰ, ਦੀ। ਜਾ= ਜਿਸ। ਗੁਣ ਚਾਰ= ਚਾਰ ਖ਼ੂਬੀਆਂ (ਦਾਨ ਦੀਆਂ ਗੱਲਾਂ, ਰੱਬ ਦੀ ਯਾਦ, ਬੋਲੀ ਵਿੱਚ ਮਿਠਾਸ, ਸੇਵਾ- ਟਹਿਲ ਵਿਚ ਰੁਚੀ)। ਬਿਰਾਜਤ= ਬੈਠੇ ਹੋਏ ਹਨ। ਸੁਖਦਾਈ= ਸੁਖ ਦੇਣ ਵਾਲੇ। ਏ= ਇਹ। ਤੇ= ਉਹ। ਭੂਮਿ= ਧਰਤੀ 'ਤੇ। ਬਿਰਾਜਤ ਹੀ= ਰਹਿੰਦਿਆਂ ਹੀ। ਸਵਰਗੇ= ਦੇਵਪੁਰੀ ਵਿੱਚ। ਬਸਿ ਹੈ= ਵਸਦਾ ਹੈ। ਸਹਸੋ= ਸ਼ੱਕ- ਸ਼ੁਬਾ। ਨਹ= ਨਹੀਂ। ਰਾਈ= ਥੋੜ੍ਹਾ ਜਿੰਨਾ ਵੀ।

**ਅਰਥ :** ੧. [੧](ਜੋ) ਸਦਾ ਦਾਨ-ਪੁੰਨ ਦੀਆਂ ਗੱਲਾਂ ਕਰਦਾ ਹੈ ਤੇ [੨]ਜੋ ਵਾਹਿਗੁਰੂ-ਨਾਮ ਦਿਲ ਜੋੜ ਕੇ ਸਿਮਰਦਾ ਹੈ। ੨. [੩]ਜਿਸ ਦੀ ਬੋਲੀ ਬੜੀ ਮਿੱਠੀ ਹੈ ਤੇ [੪]ਜੋ ਰੋਜ਼ਾਨਾ ਧਰਮੀ ਬੰਦਿਆਂ ਦੀ ਸੇਵਾ-ਟਹਿਲ ਵਿੱਚ ਤਤਪਰ ਰਹਿੰਦਾ ਹੈ। ੩. ਜਿਸ ਮਨੁੱਖ ਦੇ ਦਿਲ ਵਿੱਚ ਹਮੇਸ਼ਾਂ ਸੁਖ ਦੇਣ ਵਾਲੀਆਂ (ਉਪ੍ਰੋਕਤ ਕਹੀਆਂ) ਚਾਰ ਖ਼ੂਬੀਆਂ ਵਸਦੀਆਂ ਹਨ। ੪. ਉਹ ਮਨੁੱਖ (ਇਸ ਮਾਤ ਲੋਕ ਦੀ) ਧਰਤੀ 'ਤੇ ਰਹਿੰਦਿਆਂ ਮਾਨੋਂ ਦੇਵ ਪੁਰੀ ਵਿੱਚ ਵਸਦਾ ਹੈ, (ਇਸ ਕਥਨ ਵਿਚ) ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਹੈ ॥੩॥

### ਸ੍ਵੈਯਾ ॥

**ਲੋਭ ਕੀ ਅੰਸ ਨਹੀਂ ਜਿਸ ਕੇ**
**ਨਿਤ ਦਾਨ ਦਯਾ ਮਧਿ ਪ੍ਰੀਤਿ ਲਗਾਵੈ।**
**ਆਨਨ ਜਾਸ ਪ੍ਰਸੰਨ ਸਦਾ**
**ਪੁਨ ਕੋਮਲ ਜਾਸ ਸੁਭਾਵ ਲਖਾਵੈ।**
**ਸੰਤ ਗੁਰੂ ਜਨਨੀ ਸਵਿਤਾ**
**ਪਗ ਸੀਸੁ ਨਿਰੰਤਰਿ ਜੋਊ ਨਿਵਾਵੈ।**
**ਜਾ ਮਨਿ ਏ ਗੁਣ ਪਾਂਚ ਬਸੈਂ**
**ਨਰ ਕਾ ਤਨੁ ਤਯਾਗਿ ਨਰੂ ਤਨੁ ਪਾਵੈ ॥੪॥**

**ਪਦ ਅਰਥ :** ਲੋਭ= ਲਾਲਚ। ਅੰਸ= ਥੋੜਾ ਮਾਤ੍ਰ। ਜਿਸ ਕੇ= ਜਿਸ ਦੇ ਦਿਲ। ਨਿਤ= ਰੋਜ਼। ਮਧਿ= ਵਿੱਚ। ਲਗਾਵੈ= ਲਾਉਂਦਾ ਹੈ। ਆਨਨ= ਮੁੱਖੜਾ, ਮੂੰਹ। ਜਾਸ= ਜਿਸ। ਪ੍ਰਸੰਨ= ਖ਼ੁਸ਼। ਸਦਾ= ਹਮੇਸ਼ਾਂ। ਪੁਨ= ਫੇਰ। ਕੋਮਲ= ਕੂਲਾ, ਨਰਮ। ਜਾਸ= ਜਿਸ ਦਾ। ਸੁਭਾਵ= ਆਦਤ। ਲਖਾਵੈ= ਜਾਣੀਦੀ ਹੈ। ਸਵਿਤਾ= ਪਿਤਾ। ਜਨਨੀ= ਮਾਤਾ। ਪਗ= ਪੈਰ। ਸੀਸੁ= ਸਿਰ। ਨਿਰੰਤਰਿ= ਲਗਾਤਾਰ, ਨਿੱਤ। ਜੋਊ= ਜਿਹੜਾ। ਨਿਵਾਵੈ= ਨਿਵਾਉਂਦਾ ਹੈ। ਜਾ= ਜਿਸ ਦੇ। ਮਨਿ= ਦਿਲ ਵਿੱਚ। ਏ= ਏਹ (ਉੱਪਰ ਕਹੇ) ਪਾਂਚ= ਪੰਜ। ਬਸੈਂ= ਵਸਦੇ ਹਨ। ਤਯਾਗਿ= ਛੱਡ ਕੇ। ਨਰੂ= ਦੇਵਤਾ। ਤਨੁ= ਸਰੀਰ। ਪਾਵੈ= ਪਾਉਂਦਾ ਹੈ।

**ਅਰਥ :** ੧. [1]ਜਿਸ ਨੂੰ ਲਾਲਚ ਲੇਸ ਮਾਤ੍ਰ ਵੀ ਨਹੀਂ, [2]ਜੋ ਰੋਜ਼ ਦਾਨ ਤੇ ਦਇਆ ਆਦਿ ਕਰਨ ਵਿੱਚ ਦਿਲ ਲਾਉਂਦਾ ਹੈ। ੨. [3]ਜਿਸ ਦਾ ਮੁੱਖੜਾ ਖ਼ੁਸ਼ ਰਹਿੰਦਾ ਹੈ ਫੇਰ [4]ਸੁਭਾਵ ਨਰਮ ਦੇਖਣ ਵਿੱਚ ਆਉਦਾ ਹੈ। ੩. [5]ਜੋ ਸਾਧੂ, ਗੁਰੂ-ਜਨ, ਮਾਂ-ਪਿਉ ਦੇ ਚਰਨਾਂ 'ਤੇ ਹਮੇਸ਼ਾਂ ਸਿਰ ਝੁਕਾਉਂਦਾ ਹੈ। ੪. ਜਿਸ ਦੇ ਮਨ 'ਚ ਏਹ ਪੰਜ (ਦੈਵੀ) ਗੁਣ ਵਸਦੇ ਹੈਨ ਉਹ ਇਸ ਮਨੁੱਖਾ ਸਰੀਰ ਛੱਡਣ ਤੋਂ ਬਾਅਦ ਦੇਵ ਸਰੀਰ ਪਾਉਂਦਾ ਹੈ ॥੪॥

**ਅਰਥਾਤ :** ਜੋ ਮਨੁੱਖ ਲਾਲਚੀ ਨਹੀਂ ਤੇ ਚੰਗੇ ਕੰਮਾਂ ਵਿੱਚ ਰੁਚੀ ਰੱਖਦਾ ਹੈ।

ਜਿਸ ਦਾ ਚਿਹਰਾ ਹਮੇਸ਼ਾਂ ਕੌਲ ਵਾਂਗ ਖਿੜਿਆ ਰਹਿੰਦਾ ਤੇ ਸੁਭਾਵ ਦਾ ਬੜਾ ਨਰਮ ਹੈ।

ਵੱਡਿਆਂ ਦਾ ਆਦਰ-ਮਾਣ ਕਰਨਾ ਜਿਸ ਦਾ ਇਕ ਨਿਯਮ ਹੈ।

ਉਪ੍ਰੋਕਤ ਜਿਸ ਵਿੱਚ ਪੰਜ ਦੈਵੀ ਗੁਣ ਹਨ ਉਹ ਮਾਨੋਂ ਇਥੇ ਵਸਦਾ ਹੀ ਦੇਵ ਲੋਕ ਵਿੱਚ ਵਸ ਰਿਹਾ ਹੈ।

**ਸ੍ਵੈਯਾ ॥**

**ਚਾਹਿ ਘਨੀ ਜਿਨ ਕੇ ਮਨ ਮੈ**
**ਪੁਨ ਜੋ ਨਰੁ ਨੀਤ ਸੰਤੋਖ ਤੇ ਭਾਗਤ।**
**ਜੋ ਸੁਪਨੇ ਮਹਿ ਮੂੜ ਰਹੈ**
**ਗੁਰੁ ਮਾਤ ਪਿਤਾ ਨਿਜ ਮਿਤ੍ਰਨ ਠਾਗਤ।**

ਜੋ ਨਰੁ ਆਲਸਵੰਤ ਰਹੈ
ਪੁਨ ਜਾਸੁ ਸਦਾ ਖੁਧਿਆਦਿਕ ਲਾਗਤ ।
ਏ ਖਟ ਲਖਨ ਜਾਸੁ ਵਿਖੈ
ਵਹਿ ਟੇਢਨ ਜੋਨਨ ਤੇ ਨਰ ਆਗਤ ॥੫॥

**ਪਦ ਅਰਥ :** ਚਾਹਿ= ਚਾਹਨਾ, ਇੱਛਾ, ਤਮ੍ਹਾ। ਘਨੀ= ਬਹੁਤੀ। ਜਿਨ= ਜਿਸ। ਕੇ= ਦੇ। ਮਨ ਮੈ= ਦਿਲ ਵਿੱਚ। ਪੁਨ= ਫੇਰ। ਜੋ= ਜਿਹੜਾ। ਨੀਤ= ਰੋਜ਼। ਸੰਤੋਖ= ਸੰਤੁਸ਼ਟੀ। ਤੇ= ਤੋਂ। ਭਾਗਤ= ਭੱਜਦਾ। ਮਹਿ= ਵਿੱਚ। ਮੂੜ= ਅਚੇਤ, ਮੂਢ, ਮੂਰਖ, ਬੇਖ਼ਬਰ। ਰਹੈ= ਰਹਿੰਦਾ। ਨਿਜ=ਆਪਣੇ। ਮ੍ਰਿਤਨ= ਮਿੱਤਰਾਂ ਨੂੰ। ਠਾਗਤ= ਠੱਗਦਾ। ਆਲਸ= ਦਲਿਦਰ। ਵੰਤ= ਵਾਲਾ। ਆਲਸਵੰਤ= ਦਲਿਦਰ ਵਾਲਾ, ਢਿੱਲੜ। ਰਹੈ= ਰਹਿੰਦਾ। ਜਾਸੁ= ਜਿਸ। ਖਧਿਆਦਿਕ (ਖੁਧਿਆ+ਆਦਿਕ)= ਭੁੱਖ ਤੋਂ ਆਦਿ ਪਿਆਸ। ਲਾਗਤ= ਲੱਗੀ ਰਹਿੰਦੀ। ਏ= ਇਹ, ਉਪ੍ਰੋਕਤ। ਖਟ= ੬। ਲਖਨ= ਚਿੰਨ੍ਹ, ੬ ਗੁਣ। ਜਾਸੁ= ਜਿਸ ਦੀ। ਵਿਖੈ= ਵਿੱਚ। ਵਹ= ਉਹ। ਟੇਢਨ= ਟੇਢੀਆਂ। ਜੋਨਨ= ਜੂਨਾਂ। ਤੇ= ਤੋਂ। ਆਗਤ= ਆਇਆ ਹੋਇਆ।

**ਅਰਥ :** ੧. [1]ਜਿਸ ਦੇ ਦਿਲ ਵਿੱਚ ਬਹੁਤੀ (ਖਾਣ ਪੀਣ, ਪਹਿਨਣ ਦੀ) ਇੱਛਾ ਬਣੀ ਰਹਿੰਦੀ ਹੈ, [2]ਫੇਰ ਜੋ ਸੰਤੁਸ਼ਟੀ (ਰੱਜੇਵੇਂ) ਤੋਂ ਦੂਰ ਭੱਜਦਾ ਹੈ (ਭਾਵ ਹਰ ਵੇਲੇ ਜੋ ਭੁਖੂੰ-ਭੁਖੂੰ ਕਰਦਾ ਹੈ)। ੨. [3]ਜੋ ਸੁਪਨੇ ਵਿੱਚ ਮੂਰਖ ਬਣਿਆ ਰਹਿੰਦਾ ਜਿਸ ਨੂੰ ਕੋਈ ਹੋਸ਼ ਨਹੀਂ ਰਹਿੰਦੇ ਅਤੇ[4] ਮਾਂ-ਪਿਉ, ਸੱਜਣ-ਮਿੱਤਰ, ਗੁਰੂ ਆਦਿ ਨੂੰ (ਬਿਨਾਂ ਕਿਸੇ ਸ਼ਰਮ ਹਯਾ ਤੋਂ) ਠੱਗਦਾ ਹੈ। ੩. ਫੇਰ [5]ਜੋ ਸਦਾ ਦਲਿਦਰੀ ਬਣਿਆ ਰਹਿੰਦਾ ਹੈ ਤੇ [6]ਜਿਸ ਨੂੰ ਭੁੱਖ ਤਰੇਹ ਲੱਗੀ ਰਹਿੰਦੀ ਹੈ। ੪. ਜਿਸ ਮਨੁੱਖ ਵਿਖੇ ਉਪ੍ਰੋਕਤ ਛੇ ਮਾੜੇ ਗੁਣ (ਲਾਲਸਾ, ਅਸੰਤੁਸ਼ਟੀ, ਮੂਰਖਤਾ, ਠੱਗੀ-ਠੋਰੀ, ਦਲਿਦਰੀ, ਭੁੱਖ ਪਿਆਸ) ਹੋਣ, ਸਮਝੋ ਉਹ ਮਨੁੱਖ ਟੇਢੀਆਂ ਜੂਨਾਂ ਵਿਚੋਂ ਆਇਆ ਹੈ ॥੫॥

## ਸ੍ਵੈਯਾ ॥

ਬਾਂਧਵ ਮਾਹਿ ਵਿਰੋਧ ਸਦਾ ਅਤਿਸੈ ਕਰਿ ਦੇਹ ਸਰੋਗ ਰਹੇ ।
ਮੂਰਖ ਜੰਤ ਕੁਸੰਗਤਿ ਹੈ ਅਤਿ ਕ੍ਰੋਧ ਸੁਭਾਵ ਸਦੀਵ ਅਹੇ ।

**ਜਾਸ ਸਦੀਵ ਗਿਰਾ ਕਟੁਕੀ ਇਹ ਪਾਂਚ ਕੁਲੱਖਣ ਜਾਸ ਗਹੇ।**
**ਤੇ ਨਰ ਤਯਾਗਿ ਅਏ ਨਰਕਾ ਨਰ ਦੇਹ ਲਈ ਹਰਿਦਯਾਲ ਕਹੇ ॥੬॥**

**ਪਦ ਅਰਥ :** ਬਾਂਧਵ= ਸਾਕ-ਸੰਬੰਧੀ, ਰਿਸ਼ਤੇਦਾਰ। ਮਾਹਿ= ਵਿੱਚ। ਵਿਰੋਧ= ਝਗੜਾ। ਅਤਿਸੈ= ਬਹੁਤ। ਕਰਿ= ਕਰ ਕੇ। ਦੇਹ= ਸਰੀਰ। ਸਰੋਗ= ਰੋਗ, ਬੀਮਾਰੀ। ਸ= ਸਹਿਤ ਬਿਮਾਰੀ ਵਾਲਾ, ਰੋਗੀ। ਰਹੇ= ਰਹਿੰਦਾ। ਜੰਤ= ਜੀਵ। ਕੁਸੰਗਤਿ= (ਕੁ= ਖੋਟਾ, ਸੰਗਤਿ=ਸਾਥ), ਭੈੜੇ ਮਨੁੱਖਾਂ ਦਾ ਸਾਥ। ਅਤਿ= ਵਿਸ਼ੇਸ਼ ਕਰਕੇ। ਕ੍ਰੋਧ= ਗੁਸੈਲਾ। ਸੁਭਾਵ= ਆਦਤ। ਸਦੀਵ= ਹਮੇਸ਼ਾਂ। ਅਹੇ= ਹੈ। ਜਾਸ= ਜਿਸ ਦੀ। ਗਿਰਾ= ਬਾਣੀ, ਬੋਲੀ। ਕਟੁਕੀ= ਕੌੜੀ। ਕੁ= ਖੋਟੇ। ਲੱਖਣ= ਚਿਹਨ, ਨਿਸ਼ਾਨੀਆਂ। ਜਾਸ= ਜਿਸ ਨੇ। ਗਹੇ= ਫੜੇ ਹੋਏ ਹਨ। ਤੇ= ਉਹ। ਤਯਾਗਿ= ਛੱਡ ਕੇ। ਅਏ= ਆਇਆ। ਨਰਕਾ= ਨਰਕ ਨੂੰ। ਨਰ ਦੇਹ= ਮਨੁੱਖਾ ਦੇਹੀ।

**ਅਰਥ :** ੧. [੧]ਰਿਸ਼ਤੇਦਾਰਾਂ ਵਿੱਚ ਜਿਸ ਦਾ ਹਮੇਸ਼ਾਂ ਝਗੜਾ ਹੁੰਦਾ ਰਹਿੰਦਾ ਅਤੇ [੨]ਸਰੀਰ ਰੋਗੀ ਰਹਿੰਦਾ ਹੈ। ੨. [੩]ਮਾੜੇ ਅਨਸਰਾਂ ਦੀ ਭੈੜੀ ਸੁਹਬਤ ਅਤੇ [੪]ਆਦਤ ਜਿਸ ਦੀ ਹਮੇਸ਼ਾਂ ਗੁਸੈਲੀ ਹੈ। ੩. [੫]ਜਿਸ ਦੀ ਬੋਲੀ ਹਮੇਸ਼ਾਂ ਕੌੜੀ ਹੈ, ਉਪ੍ਰੋਕਤ ਕਹੇ (ਝਗੜਾਲੂ, ਬਿਮਾਰ, ਭੈੜੇ ਮਨੁੱਖਾਂ ਦੀ ਸੰਗਤ, ਬੋਲੀ ਕੌੜੀ, ਸੁਭਾਵ ਜਿਸ ਦਾ ਹਮੇਸ਼ਾਂ ਕਾਹਲਾ ਗੁਸੈਲਾ) ਇਹ ਪੰਜ ਔਗੁਣ ਜਿਸ ਵਿੱਚ ਹੋਣ। ੪. ਕਵੀ ਹਰਿਦਿਆਲ ਜੀ ਕਹਿੰਦੇ ਹਨ, ਉਹ ਮਨੁੱਖ ਮਾਨੋ ਨਰਕ ਛੱਡ ਕੇ ਆਇਆ ਹੈ ਤੇ ਉਸ ਨੂੰ ਮਨੁੱਖ ਦੇਹ ਮਿਲੀ ਹੈ ॥੬॥

***ਇਤਿ ਸ੍ਰੀ ਸਾਰੁਕਤਾਵਲੀ ਤਾਸ ਖਸਟਮੋ ਧਯਾਇ।***
***ਚਤੁਰਾਗਤ ਲੱਖਨ ਕਹੇ ਕਵਿ ਹਰਿਦਯਾਲ ਸੁਨਾਇ ॥੬॥***

# ਸੱਤਵਾਂ ਅਧਿਆਇ

## ਦੋਹਰਾ॥

**ਵਾਕ ਨਿਰੂਪਣ ਅਬ ਕਰੇਂ ਸਪਤਮ ਧਜਾਇ ਮਝਾਰ।**
**ਛੰਦ ਰੁਦ੍ਰ ਮਤਿ ਛੁਦ੍ਰ ਕੋ ਕਰਤ ਸਮੁੰਦ੍ਰ ਪ੍ਰਕਾਰ॥੧॥**

**ਪਦ ਅਰਥ :** ਵਾਕ (ਸੰ:)= ਬਚਨ, ਬੋਲ। ਨਿਰੂਪਣ= ਵਰਣਨ, ਬਿਆਨ, ਅਜਿਹਾ ਕਥਨ, ਜਿਸ ਵਿੱਚ ਕਿਸੇ ਵਸੂਤ ਦਾ ਸਰੂਪ ਬੰਨ੍ਹ ਕੇ ਦਿਖਾਇਆ ਜਾਵੇ, ਪੂਰਾ ਨਿਰਣਾ ਕਰਕੇ ਕਥਨ ਕੀਤਾ ਜਾਵੇ। ਅਬ= ਹੁਣ। ਕਰੇਂ= ਕਰਾਂਗੇ। ਸਪਤਮ= ਸੱਤਵੇਂ। ਮਝਾਰ= ਵਿੱਚ। ਰੁਦ੍ਰ= ੧੧, ਗਿਆਰਾਂ। ਸ਼ਿਵ ਗਿਆਰਾਂ ਮੰਨੇ ਹਨ[1]। ਮਤਿ= ਬੁੱਧੀ, ਅਕਲ। ਛੁਦ੍ਰ= ਹੌਲੀ, ਤੁੱਛ, ਕਮਜ਼ੋਰ, ਛੋਟੀ[2]। ਕੋ= ਨੂੰ। ਕਰਤ= ਕਰਦੇ ਹਨ। ਸਮੁੰਦ੍ਰ ਪ੍ਰਕਾਰ= ਸਮੁੰਦਰ ਦੀ ਤਰ੍ਹਾਂ ਵਿਸ਼ਾਲ।

**ਅਰਥ :** ੧. ਹੁਣ ਸੱਤਵੇਂ ਅਧਿਆਇ ਵਿੱਚ ਬੋਲਾਂ ਦਾ ਬਿਆਨ ਕਰਾਂਗੇ (ਕਿ ਕਿਹੜੇ ਬਚਨ ਬੋਲਣੇ ਚਾਹੀਦੇ ਹਨ, ਕਿਹੜੇ ਨਹੀਂ; ਕਿਹੜਿਆਂ ਬਚਨਾਂ ਕਰਕੇ ਨ.ਫਾ ਹੁੰਦਾ ਹੈ, ਕਿਨ੍ਹਾਂ ਕਰਕੇ ਨੁਕਸਾਨ)। ੨. (ਜਿਸ ਦੇ) ੧੧ ਛੰਦ (ਹੋਣਗੇ) ਜੋ ਕਮਜ਼ੋਰ ਬੁੱਧੀ ਨੂੰ ਸਮੁੰਦਰ ਦੀ ਤਰ੍ਹਾਂ ਵਿਸ਼ਾਲ ਕਰ ਦੇਣਗੇ॥੧॥

---

*੧. ਰੁਦ੍ਰ (ਸੰ.) ਰੋਣ ਵਾਲਾ...... ਵਿਸ਼ਨੂੰ ਪੁਰਾਣ ਵਿੱਚ ਲਿਖਿਆ ਹੈ ਕਿ ਬ੍ਰਹਮਾ ਨੇ ਇੱਛਾ ਕੀਤੀ ਕਿ ਮੇਰੇ ਪੁਤ੍ਰ ਹੋਵੇ, ਝੱਟ ਉਸ ਦੇ ਮੱਥੇ ਵਿਚੋਂ ਬਾਲਕ ਪੈਦਾ ਹੋ ਗਿਆ, ਜੋ ਜੰਮਦਾ ਹੀ ਰੋਣ ਲੱਗਾ। ਬ੍ਰਹਮਾ ਨੇ ਉਸ ਦਾ ਨਾਮ ਰੁਦ੍ਰ (ਰੌਂਦੂ) ਰੱਖਿਆ। ਇਸ ਪੁਰ ਭੀ ਸੱਤ ਵਾਰ ਰੋ ਕੇ ਰੁਦ੍ਰ ਨੇ ਆਖਿਆ ਕਿ ਮੇਰੇ ਹੋਰ ਨਾਮ ਥਾਪੋ। ਤਦ ਬ੍ਰਹਮਾ ਨੇ ਉਸ ਦੇ— ਭਵ, ਸ਼ਰਵ, ਈਸ਼ਾਨ, ਪਸ਼ੁਪਤਿ, ਭੀਮ, ਉਗ੍ਰ ਅਤੇ ਮਹਾਂਦੇਵ—ਇਹ ਸੱਤ ਨਾਮ ਰੱਖੇ।*

*ਪੁਰਾਣਾਂ ਵਿੱਚ ਰੁਦ੍ਰ ੧੧ ਇਹ ਭੀ ਲਿਖੇ ਹਨ—ਅਜ, ਏਕ ਪਾਦ, ਅਹਿਵ੍ਰਧਨ, ਪਿਨਾਕੀ, ਅਪਰਾਜਿਤ, ਤ੍ਰਯੰਬਕ, ਮਹੇਸ਼੍ਵਰ, ਵ੍ਰਿਸ਼ਾਨਪੀ, ਸੰਭੁ, ਹਰਣ ਅਤੇ ਈਸ਼੍ਵਰ।*
*..... ਗਿਆਰਾਂ ਸੰਖ੍ਯਾ ਬੋਧਕ, ਕਿਉਂਕਿ ਰੁਦ੍ਰ ੧੧ ਲਿਖੇ ਹਨ (ਮਹਾਨ ਕੋਸ਼, ਪੰਨਾ ੧੦੪੨)*

*੨. ਛੁਦ੍ਰ ਦੇ ਹੋਰ ਅਰਥ ਛੋਟਾ, ਨੀਚ, ਅਧਮ, ਨਿਰਧਨ, ਕੰਗਾਲ, ਕ੍ਰੂਰ, ਬੇਰਹਿਮ, ਚਾਵਲ ਦੀ ਕਣੀ, ਧਤੂਰਾ, ਮੱਖੀ, ਮੱਛਰ। (ਮਹਾਨ ਕੋਸ਼, ਪੰਨਾ ੪੯੨)*

## ਦੋਹਰਾ ॥

**ਮੰਤ੍ਰ ਮਿਤ੍ਰ ਤਪ ਦਾਨ ਜਪ ਬਾਂਧਵਾਦਿ ਜੇ ਆਹਿਂ ।**
**ਜੇ ਨਰ ਪੀੜਤ ਕਾਲ ਕਰਿ ਕੋ ਰਖਯਕ ਨਹਿ ਤਾਹਿਂ ॥੨॥**

**ਪਦ ਅਰਥ :** ਮੰਤ੍ਰ= ਕਿਸੇ ਦੇਵਤੇ ਦਾ ਮੰਤਰ। ਮਿਤ੍ਰ= ਸੱਜਣ। ਬਾਂਧਵਾਦਿ (ਬਾਂਧਵ+ਆਦਿ)= ਰਿਸ਼ਤੇਦਾਰ ਆਦਿ। ਜੇ= ਜਿਹੜੇ। ਆਹਿਂ= ਹੈਨ। ਪੀੜਤ= ਦੁਖੀ। ਕਾਲ= ਮੌਤ ਦੇ ਦੁੱਖ ਨਾਲ। ਕਰਿ= ਕਰ ਕੇ। ਕੋ= ਕੋਈ ਵੀ। ਰਖਯਕ= ਰਾਖਾ। ਤਾਹਿਂ= ਉਸ ਦਾ।

**ਅਰਥ :** ੧. ਕਿਸੇ ਮੰਤਰ ਦਾ ਜਾਪ ਕਰਦਾ ਹੋਵੇ ਜਾਂ ਬਹੁਤੇ ਮਿੱਤਰਾਂ ਵਾਲਾ, ਤਪੱਸ੍ਵੀ ਹੋਵੇ ਜਾਂ ਦਾਨੀ ਤੇ ਜਿਸ ਦੇ ਬਹੁਤੇ ਸਾਕ-ਸੰਬੰਧੀ ਹੋਣ। ੨. (ਜਿਸ ਵੇਲੇ ਮੌਤ ਦੇ ਦੂਤ ਆਉਂਦੇ ਹਨ ਤੇ ਮਨੁੱਖ) ਜੋ (ਉਸ) ਮੌਤ ਤੋਂ (ਸਾਹਮਣੇ ਦੇਖ ਕੇ) ਦੁਖੀ ਹੁੰਦਾ ਹੈ, ਉਸ ਮੌਤ ਤੋਂ ਬਚਾਉਣ ਵਾਲਾ ਉਸ ਦਾ ਕੋਈ ਰਾਖਾ (ਮੱਦਦਗਾਰ) ਨਹੀਂ ਬਣਦਾ ॥੨॥

**ਗੁਰ ਉਪਦੇਸ਼ ਹੈ :**

*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥*
*ਤਿਨ੍ਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥*
*(ਅੰਗ ੧੩੮੩)*

## ਦੋਹਰਾ ॥

**ਸੁਖ ਕਰਿ ਬੰਧਤ ਕਰਮ ਮਹਿ ਤਿਹ ਦੁਸਤਰ ਫਲ ਹੋਇ ।**
**ਹਸਤੀ ਧਾਰੇ ਗਰਭ ਕੋ ਤਜਤ ਰੁਦੰਤੀ ਸੋਇ ॥੩॥**

**ਪਦ ਅਰਥ :** ਬੰਧਤ= ਬੰਨ੍ਹਿਆਂ ਜਾਂਦਾ ਹੈ। ਮਹਿ= ਵਿੱਚ। ਤਿਹ= ਉਨ੍ਹਾਂ (ਕਰਮਾਂ ਦਾ)। ਦੁਸਤਰ= ਕਠਨ, ਔਖਾ। ਹੋਇ= ਹੁੰਦਾ ਹੈ। ਹਸਤੀ= ਖੁਸ਼ੀ-ਖੁਸ਼ੀ, ਹਸੂੰ-ਹਸੂੰ ਕਰਦੀ। ਗਰਭ= ਬੱਚਾ ਪੇਟ ਵਿੱਚ ਠਹਿਰਨ ਨੂੰ ਗਰਭ ਕਹਿੰਦੇ ਹਨ। ਕੋ= ਨੂੰ। ਤਜਤ= ਤਿਆਗਦਿਆਂ ਭਾਵ ਪ੍ਰਸੂਤਾ ਪੀੜ, ਜਨਮ ਵੇਦਨਾ, ਜਨਮ ਸਮੇਂ ਦੀਆਂ ਪੀੜਾਂ। ਰੁਦੰਤੀ= ਰੋਂਦੀ ਹੈ। ਸੋਇ= ਉਹ।

**ਅਰਥ :** ੧. (ਜੀਵ) ਸੁਖ ਪ੍ਰਾਪਤੀ ਲਈ ਕਰਮਾਂ ਵਿੱਚ ਬੱਝ ਜਾਂਦਾ ਹੈ

ਪਰ ਉਨ੍ਹਾਂ ਕਰਮਾਂ ਦਾ ਫਲ ਭੋਗਣਾ ਬੜਾ ਔਖਾ ਹੁੰਦਾ ਹੈ। ੨. (ਜਿਵੇਂ ਇਸਤਰੀ) ਚਾਈਂ-ਚਾਈਂ ਗਰਭ ਧਾਰ ਲੈਂਦੀ ਹੈ ਜਦੋਂ (ਬੱਚੇ ਦੇ ਜਨਮ ਵੇਲੇ) ਪੀੜਾਂ ਹੁੰਦੀਆਂ ਹਨ (ਤਾਂ ਗਰਭ ਨੂੰ ਛੱਡਦੀ ਹੋਈ) ਫੇਰ ਰੋਂਦੀ ਹੈ॥੩॥

**ਭਾਵ :** ਇਸਤਰੀ ਦਾ ਦ੍ਰਿਸ਼ਟਾਂਤ ਦੇ ਕੇ ਕਿ ਕਿੰਨੇ ਚਾਅ ਨਾਲ ਬੱਚਾ ਪੈਦਾ ਕਰਨ ਦੇ ਖ਼ਿਆਲ ਨਾਲ ਗਰਭ ਧਾਰਨ ਕਰਦੀ ਹੈ। ਜਿਸ ਵੇਲੇ ਬੱਚਾ ਜਨਮ ਦੀਆਂ ਪੀੜਾਂ ਸ਼ੁਰੂ ਹੁੰਦੀਆਂ ਹਨ, ਉਸ ਵੇਲੇ ਉਹ ਰੋਂਦੀ ਹੈ ਕਿ ਮੈਂ ਮੁੜਕੇ ਇਹ ਕੰਮ ਨਹੀਂ ਕਰਾਂਗੀ। ਇਸੇ ਤਰ੍ਹਾਂ ਮਨੁੱਖ ਕਰਮ ਤਾਂ ਬਿਨਾਂ ਸੋਚੇ-ਸਮਝੇ ਕਰੀ ਜਾਂਦਾ ਹੈ ਪਰ ਜਦੋਂ ਉਨ੍ਹਾਂ ਦਾ ਫਲ ਭੋਗਣਾ ਪੈਂਦਾ ਹੈ ਫੇਰ ਰੋਂਦਾ, ਕੁਰਲਾਉਂਦਾ ਤੇ ਝੁਰਦਾ ਹੈ। ਇਸ ਕਰ ਕੇ ਚਾਹੀਦਾ ਇਹ ਹੈ ਕਿ ਚੰਗੇ ਕਰਮ ਕਰੋ ਤੇ ਮਾੜੇ ਛਡੋ।

## ਦੋਹਰਾ॥

**ਜੀਵ ਕਰਮ ਆਪੇ ਕਰੇ ਆਪੇ ਤਿਹ ਫਲ ਭੁਕਤ।**
**ਆਪ ਰਮਤ ਸੰਸਾਰ ਮਹਿ ਆਪੇ ਤਿਹ ਤੇ ਮੁਕਤ॥੪॥**

**ਪਦ ਅਰਥ :** ਜੀਵ= ਮਨੁੱਖ। ਕਰਮ= ਕੰਮ। ਕਰੇ= ਕਰਦਾ ਹੈ। ਤਿਹ= ਉਹਨਾਂ ਦਾ। ਫਲ= ਲਾਭ, ਨਤੀਜਾ। ਭੁਕਤ= ਭੋਗਦਾ। ਰਮਤ= ਫਿਰਦਾ। ਮਹਿ= ਵਿੱਚ। ਤਿਹ= ਉਸ। ਤੇ= ਤੋਂ। ਮੁਕਤ= ਛੁਟਦਾ ਹੈ।

**ਅਰਥ :** ੧. ਇਹ ਮਨੁੱਖ ਆਪੇ ਹੀ ਚੰਗੇ-ਮਾੜੇ ਕੰਮ ਕਰਦਾ ਹੈ ਤੇ ਆਪ ਹੀ ਉਹਨਾਂ (ਕਰਮਾਂ) ਦਾ ਨਤੀਜਾ ਭੋਗਦਾ ਹੈ। ੨. ਆਪ ਹੀ (ਸ਼ਕਾਮ ਕਰਮ ਕਰ ਕੇ) ਦੁਨੀਆਂ ਵਿੱਚ (ਬਾਰ-ਬਾਰ) ਫਿਰਦਾ ਹੈ ਤੇ ਇਹ ਆਪੇ ਹੀ (ਨਿਸ਼ਕਾਮ ਕਰਮ, ਸਿਮਰਨ ਆਦਿ ਕਰ ਕੇ) ਉਨ੍ਹਾਂ ਤੋਂ ਛੁਟਕਾਰਾ ਪਾ ਲੈਂਦਾ ਹੈ॥੪॥

## ਦੋਹਰਾ॥

**ਦੁਖ ਮੈ ਮਿਥਜਾ ਭਾਵਨਾ ਸੁਖਦ ਭਾਵਨਾ ਸਤ।**
**ਗਜਾਨ ਭਾਵਨਾ ਕਰਮ ਕਰਿ ਨਿਸਚੈ ਸਕਲ ਨ ਸਤ॥੫॥**

**ਪਦ ਅਰਥ :** ਮੈ= ਵਿੱਚ। ਮਿਥਜਾ= ਝੂਠਾ, ਅਸੱਤ। ਭਾਵਨਾ= ਇੱਛਾ।

ਸੁਖਦ= ਸੁਖ ਵੇਲੇ। ਸੱਤ= ਸੱਚਾ। ਕਰਮ= ਕੰਮ। ਕਰਿ= ਕਰ ਕੇ। ਨਿਸਚੈ= ਵਿਸ਼ਵਾਸ ਨਾਲ, ਯਕੀਨਨ। ਸਕਲ= ਸਾਰੇ। ਨ ਸਤ= ਨਹੀਂ ਸੱਚੇ।

**ਅਰਥ :** ੧. ਦੁੱਖ (ਤਕਲੀਫ਼) ਵਿੱਚ (ਇਹ ਸੰਸਾਰ ਨੂੰ) ਝੂਠਾ ਸਮਝਦਾ ਹੈ ਤੇ ਸੁਖਾਂ ਵਿੱਚ ਜਗਤ ਨੂੰ ਸੱਚਾ ਮੰਨਦਾ ਹੈ। ੨. ਨਿਸ਼ਕਾਮ ਕਰਮ ਕਰਕੇ ਗਿਆਨ (ਪ੍ਰਾਪਤੀ) ਦੀ ਇੱਛਾ ਕਰਦਾ ਹੈ ਤੇ ਫਿਰ ਵਿਸ਼ਵਾਸ ਕਰਦਾ ਹੈ ਕਿ ਇਹ ਸਾਰੇ ਸੱਚੇ ਨਹੀਂ ਹਨ ਭਾਵ ਸੰਸਾਰ ਅਸੱਤ ਹੈ ॥੫॥

## ਦੋਹਰਾ ॥

**ਸੁਭ ਗੁਣ ਅਵਸਰ ਕੇ ਪੜ੍ਹੇ ਸੋਭਾਵੰਤ ਮਨਾਕ।**
**ਗਮਨ ਕਾਲ ਬਾਮਾਂਗ ਜਯੋਂ ਮੰਗਲ ਗਰਧਪ ਵਾਕ ॥੬॥**

**ਪਦ ਅਰਥ :** ਸੁਭ ਗੁਣ= ਚੰਗੇ ਗੁਣ, ਦੈਵੀ ਗੁਣ, ਵਿੱਦਿਆ, ਹੁਨਰ, ਕਲਾ। ਅਵਸਰ= ਮੌਕਾ, ਸਮਾਂ। ਪੜ੍ਹੇ= ਪੜ੍ਹੇ ਹੋਏ, ਵਕਤ ਸਿਰ ਕੰਮ ਸਿਖਿਆ ਹੋਇਆ। ਸੋਭਾਵੰਤ= ਇੱਜ਼ਤ, ਸਨਮਾਨ ਦਿਵਾਉਂਦੇ ਹਨ। ਮਨਾਕ= ਥੋੜ੍ਹਾ ਜਿੰਨਾ, ਥੋੜ੍ਹੀ ਜੇਹੀ ਵੀ ਕੀਤੀ ਪੜ੍ਹਾਈ। ਜਯੋਂ= ਜਿਵੇਂ , ਜਿਸ ਤਰ੍ਹਾਂ। ਗਮਨ= ਤੁਰਨ। ਕਾਲ= ਸਮਾਂ, ਵੇਲਾ। ਬਾਮਾਂਗ (ਬਾਮ+ਅੰਗ)= ਖੱਬੇ ਅੰਗ, ਖੱਬੇ ਪਾਸੇ। ਮੰਗਲ= ਖ਼ੁਸ਼ੀਆਂ, ਸ਼ੁਭ ਸਗਨ। ਗਰਧਪ= ਗਧਾ। ਵਾਕ= ਬੋਲ, ਅਵਾਜ਼।

**ਅਰਥ :** ੧. ਚੰਗੇ ਗੁਣ (ਵਿੱਦਿਆ, ਪੜ੍ਹਾਈ, ਹੁਨਰ) ਵੇਲੇ ਦੇ ਥੋੜ੍ਹੇ ਜਿੰਨੇ ਪੜ੍ਹੇ ਹੋਏ ਵੀ ਇੱਜ਼ਤ ਦਿਵਾਉਂਦੇ ਹਨ।

੨ ਜਿਵੇਂ ਤੁਰਨ ਵੇਲੇ ਖੱਬੇ ਹੱਥ ਗਧਾ ਹਿਣਕੇ (ਬੋਲੇ) ਤਾਂ ਉਹ ਸ਼ੁਭ ਮੰਨਿਆ ਜਾਂਦਾ (ਇਹ ਪੌਰਾਣਕ ਖ਼ਿਆਲ ਹੈ) ॥੬॥

## ਸ੍ਵੈਯਾ ॥

**ਜਬ ਭਾਨੁ ਉਦੈ ਦਿਸ ਪਸ੍ਰਮ ਹ੍ਵੈ**
**ਪੁਨ ਮੇਰੁ ਚਲੈ ਅਤਿਸੈ ਜਬ ਹੀ।**
**ਗਿਰ ਸ੍ਰਿੰਗ ਸਿਲਾ ਜਬ ਹ੍ਵੈ ਪਦਮਾ**

ਅਗਨੀ ਅਤਿ ਸੀਤਲ ਹ੍ਵੈ ਕਬ ਹੀ।
ਸਭ ਕੋ ਅਤਿ ਸਾਜਨ ਸੰਤ ਜਨਾ
ਵਹ ਝੂਠਿ ਗਿਰਾ ਨ ਕਹੈਂ ਕਬ ਹੀ।
ਤਜਿ ਭ੍ਰਾਂਤਿ ਰਿਦੇ ਧਰਿ ਸੰਤ ਗਿਰਾ
ਸੁ ਸਮਾਂ ਅਬ ਹੀ ਅਬ ਹੀ ਅਬ ਹੀ॥੭॥

**ਪਦ ਅਰਥ :** ਜਬ= ਜਦੋਂ, ਜੇ ਕਰ ਭਾਵੇਂ। ਭਾਨੁ= ਸੂਰਜ। ਉਦੈ= ਚੜ੍ਹ ਪਵੇ। ਦਿਸ= ਤਰਫ਼। ਪਸ੍ਚਮ= ਪੱਛਮ, ਲਹਿੰਦੇ ਵੱਲ। ਹ੍ਵੈ= ਹੋਵੇ, ਹੋ ਜਾਵੇ। ਪੁਨ= ਫੇਰ। ਮੇਰੁ= ਸੁਮੇਰ ਪਰਬਤ। ਚਲੈ= ਚਲਾਇਨਮਾਨ, ਚਲ ਪਵੇ। ਅਤਿਸੈ= ਬਹੁਤ। ਜਬ= ਜੇ ਕਰ। ਗਿਰ= ਪਹਾੜ। ਸ੍ਰਿੰਗ= ਚੋਟੀ, ਸਿਰਾ। ਸਿਲਾ= ਪੱਥਰ। ਹ੍ਵੈ= ਹੋ ਜਾਵੇ। ਪਦਮਾ= ਕਮਲ ਫੁੱਲ। ਅਗਨੀ= ਅੱਗ। ਅਤਿ= ਬਹੁਤ ਹੀ। ਸੀਤਲ= ਠੰਡੀ। ਕਬ ਹੀ= ਕਦੇ। ਸਭ= ਸਾਰਿਆਂ। ਕੋ= ਦੇ। ਸਾਜਨ= ਮਿੱਤਰ। ਝੂਠਿ= ਝੂਠੀ, ਕੱਚੀ। ਗਿਰਾ= ਬਾਣੀ, ਗੱਲ। ਕਹੈਂ= ਕਹਿੰਦੇ। ਤਜਿ= ਛੱਡ ਕੇ। ਭ੍ਰਾਂਤਿ= ਭਰਮ, ਭੁਲੇਖਾ। ਰਿਦੇ= ਹਿਰਦੇ 'ਚੋ, ਦਿਲ ਵਿਚੋਂ। ਧਰ= ਧਾਰ। ਸੁ= ਉਹ। ਸਮਾਂ= ਵਕਤ, ਵੇਲਾ। ਅਬ ਹੀ= ਹੁਣੇ ਹੀ (ਤਿੰਨ ਵਾਰ ਗੱਲ ਕਹਿਣ ਤੋਂ ਭਾਵ ਯਕੀਨਨ ਹੁਣੇ ਹੀ ਵੇਲਾ ਹੈ।)

**ਅਰਥ :** ੧. ਜਦੋਂ ਸੂਰਜ ਪੱਛਮ ਦਿਸ਼ਾ ਵੱਲੋਂ ਚੜ੍ਹ ਪਵੇ ਫੇਰ ਸੁਮੇਰ ਪਰਬਤ ਵਿਸ਼ੇਸ਼ ਕਰ ਕੇ ਜੇਕਰ ਚੱਲ ਪਵੇ। ੨. ਜੇਕਰ ਪਹਾੜ ਦੇ ਸਿਰੇ ਦੀ ਸਿਲਾ 'ਤੇ ਕਵਲ ਫੁੱਲ ਉਗ ਪਵੇ ਤੇ ਅੱਗ ਬਹੁਤ ਹੀ ਠੰਡੀ ਕਦੇ ਹੋ ਜਾਵੇ। (ਮੰਨ ਲਵੋ ਇਹ ਸਭ ਹੋ ਸਕਦੇ ਹਨ)। ੩. (ਪਰ) ਸਾਰਿਆਂ ਦੇ ਸੱਜਣ ਜੋ ਸੰਤ ਹਨ ਉਹ ਝੂਠੀ ਗੱਲ ਕਦੇ ਨਹੀਂ ਕਹਿੰਦੇ। ੪. (ਇਸ ਲਈ ਐ ਮਨੁੱਖ! ਤੂੰ) ਭਟਕਣਾ ਛੱਡ ਕੇ ਸੰਤਾਂ (ਬਜ਼ੁਰਗਾਂ) ਦੀ ਸਿਖਿਆ ਵਾਲੀ ਬਾਣੀ ਦਿਲ ਵਿੱਚ ਧਾਰ, ਉਹ ਵੇਲਾ ਹੁਣ ਹੀ ਹੈ, ਹੁਣ ਹੀ ਵਕਤ ਹੈ, ਹੁਣੇ ਹੀ ਸਮਾਂ ਹੈ॥੭॥

## ਤੋਟਕ ਛੰਦ॥

ਬੁਧਿ ਕੋ ਫਲ ਸਾਰੁ ਬਿਚਾਰ ਗਹੈ।
ਤਨ ਕੋ ਫਲ ਸਾਰੁ ਬ੍ਰਤਾਦਿ ਗਹੈ।

ਧਨ ਕੋ ਫਲ ਸਾਰੁ ਸੁਪਾਤ੍ਰ ਦਿਜੈ।
ਫਲ ਸਾਰ ਗਿਰਾ ਸਭ ਪ੍ਰੀਤਿ ਕਿਜੈ ॥੮॥

**ਪਦ ਅਰਥ :** ਬੁਧਿ= ਅਕਲ। ਕੋ= ਦਾ। ਸਾਰੁ= ਸ੍ਰੇਸ਼ਟ, ਉੱਤਮ। ਬਿਚਾਰ= ਚੰਗੀ ਸੋਚ। ਗਹੈ= ਪਕੜੇ, ਧਾਰੇ। ਤਨ= ਸਰੀਰ। ਫਲ ਸਾਰੁ= ਉੱਤਮ ਫਲ। ਬ੍ਰਤਾਦਿ= ਵਰਤ (ਸੰਜਮ) ਆਦਿ। ਸੁਪਾਤ੍ਰ= ਚੰਗੇ ਅਧਿਕਾਰੀ, ਲੋੜਵੰਦ। ਦਿਜੈ= ਦੇਵੇ। ਗਿਰਾ= ਬੋਲੀ, ਬਾਣੀ। ਪ੍ਰੀਤਿ= ਮੁਹੱਬਤ। ਕਿਜੈ= ਕਰਦੀ, ਕਰੇ।

**ਅਰਥ :** ੧. ਬੁੱਧੀ ਦਾ ਸ੍ਰੇਸ਼ਟ ਫਲ ਏਹ ਹੈ ਚੰਗੀ ਵਿਚਾਰ ਧਾਰੇ। ੨. ਸਰੀਰ (ਧਾਰਨ ਦਾ ਫਲ ਤਦ ਹੈ, ਜੇਕਰ) ਵਰਤ (ਸੰਜਮ) ਨੇਮ ਆਦਿ ਧਾਰੇ। ੩. ਦੌਲਤ (ਇਕੱਠੀ ਕਰਨ) ਦਾ ਫਲ (ਤਦ ਹੀ ਹੈ) ਜੇਕਰ ਚੰਗੇ ਲੋੜਵੰਦ ਨੂੰ ਦਿੱਤੀ ਜਾਵੇ। ੪. ਬੋਲੀ ਦਾ ਉੱਤਮ ਫਲ ਏਹੋ ਹੈ ਜੇਕਰ ਸਭ ਨਾਲ ਮੁਹੱਬਤ ਕਰਦੀ ਹੈ ॥੮॥

## ਦੋਹਰਾ ॥

ਜੋ ਆਨਨ ਹੈ ਸਾਸਤ੍ਰ ਬਿਨੁ, ਬਿਨੁ ਤੰਬੂਲ ਜੋ ਆਸ।
ਸੁਭ ਬਾਨੀ ਬਿਨੁ ਬਦਨ ਜੋ, ਮੁਖ ਨ ਰੰਧ੍ਰ ਲਖ ਤਾਸ ॥੯॥

**ਪਦ ਅਰਥ :** ਜੋ= ਜਿਹੜਾ। ਆਨਨ= ਮੂੰਹ, ਮੁੱਖੜਾ। ਸਾਸਤ੍ਰ= ਸ਼ਾਸਤ੍ਰ ਪੜ੍ਹਨ ਤੋਂ ਬਿਨਾਂ। ਤੰਬੂਲ= ਪਾਨ। ਆਸ (ਸੰ. ਆਸ੍ਯ)= ਮੂੰਹ, ਹੈ। ਸੁਭ= ਚੰਗੀ, ਉੱਤਮ, ਸ੍ਰੇਸ਼ਟ। ਬਾਨੀ= ਬੋਲੀ। ਬਦਨ= ਮੂੰਹ। ਮੁਖ ਨ= ਮੁਖੜਾ ਨਹੀਂ। ਰੰਧ੍ਰ= ਖੁੱਡ, ਸੁਰਾਖ, ਛੇਕ। ਲਖ= ਜਾਣੋ। ਤਾਸ= ਉਸ ਨੂੰ।

**ਅਰਥ :** ੧. ਜੋ ਮੂੰਹ ਸ਼ਾਸਤ੍ਰ ਗਿਆਨ ਤੋਂ ਬਿਨਾਂ ਹੈ ਤੇ ਮੁਖੜਾ ਪਾਨ ਤੋਂ ਰਹਿਤ ਹੈ। ੨. ਏਸੇ ਤਰ੍ਹਾਂ ਜੋ ਮੂੰਹ ਚੰਗੀ ਬੋਲੀ ਬਿਨਾਂ ਹੈ, ਉਹ ਮੂੰਹ ਨਾ ਜਾਣੋ ਉਸ ਨੂੰ ਖੁੱਡ ਹੀ ਜਾਣੋ ॥੯॥

## ਸ੍ਵੈਯਾ ॥

ਜੋ ਨਰ ਹੈ ਸਮਰਥ ਤਿਸੈ ਪ੍ਰਤਿ
ਕਾਮ ਨਹੀਂ ਕੋਊ ਯਾ ਜਗ ਮਾਹੀਂ।

ਮਾਨੁਖ ਉੱਦਮਵੰਤ ਜੁ ਹੈ ਤਿਨ ਕੋ
ਕਛੁ ਦੂਰਿ ਅਹੈ ਜਗ ਨਾਹੀਂ।
ਜੋ ਗੁਣਮਾਨ ਪੁਮਾਨ ਅਹੇ
ਪਰਦੇਸ ਤਿਸੇ ਕਛੁ ਨਾ ਦਰਸਾਹੀਂ।
ਜੋ ਮਧੁਰੋ ਸੁਭ ਵਾਕ ਭਨੇ ਸਭ ਮੀਤ
ਤਿਸੈ ਜਨ ਕੋ ਨ ਦੁਖਾਹੀ॥੧੦॥

**ਪਦ ਅਰਥ :** ਜੋ= ਜਿਹੜਾ। ਨਰ= ਮਨੁੱਖ। ਸਮਰਥ= ਤਾਕਤ ਵਾਲਾ, ਸ਼ਕਤੀ ਵਾਲਾ, ਬਲਵਾਨ। ਤਿਸੈ= ਉਸ। ਪ੍ਰਤਿ= ਤਾਈਂ, ਨੂੰ, ਵਾਸਤੇ। ਤਿਸੈ ਪ੍ਰਤਿ= ਉਸ ਨੂੰ, ਉਸ ਵਾਸਤੇ। ਕਾਮ= ਕੰਮ। ਕੋਊ= ਕੋਈ ਵੀ। ਯਾ= ਇਸ। ਜਗ= ਜਹਾਨ, ਦੁਨੀਆਂ। ਮਾਹੀਂ= ਵਿੱਚ। ਉਦਮਵੰਤ= ਉੱਦਮ ਵਾਲਾ, ਉੱਦਮੀ, ਹਿੰਮਤੀ, ਵਿਉਪਾਰੀ, ਜਿਸ ਦਾ ਕੰਮ ਹੈ ਯਾਤਰਾ ਕਰਦੇ ਰਹਿਣਾ, ਟੂਰ 'ਤੇ ਹੀ ਰਹਿਣਾ। ਗੁਣਮਾਨ= ਗੁਣਾਂ ਵਾਲਾ, ਵਿਦਵਾਨ। ਪੁਮਾਨ= ਪੁਰਸ਼, ਮਨੁੱਖ। ਅਹੇ= ਹੈ। ਪਰਦੇਸ= ਬਿਗਾਨਾ ਦੇਸ਼, ਓਪਰਾ ਦੇਸ਼। ਨਾ ਦਰਸਾਹੀਂ= ਨਹੀਂ ਦਿਸਦਾ, ਵਿਦੇਸ਼ ਦੀ ਕੋਈ ਤਕਲੀਫ਼ ਨਹੀਂ ਦਿਸਦੀ। ਮਧੁਰੋ= ਮਿੱਠਾ, ਮਿੱਠੇ। ਸੁਭ= ਸੋਹਣੇ। ਵਾਕ= ਬਚਨ, ਗੱਲਾਂ। ਭਨੇ= ਆਖਦਾ। ਮੀਤ= ਮਿੱਤਰ, ਸੱਜਣ। ਤਿਸੈ= ਓਸ ਦੇ। ਜਨ ਕੋ= ਕੋਈ ਵੀ ਮਨੁੱਖ। ਨ ਦੁਖਾਹੀਂ= ਦੁਖੀ ਨਹੀਂ ਕਰਦਾ।

**ਅਰਥ :** ੧. ਜਿਹੜਾ ਮਨੁੱਖ ਬਲਵਾਨ ਹੈ ਉਸ ਨੂੰ ਇਸ ਦੁਨੀਆਂ ਵਿੱਚ ਕੋਈ ਕੰਮ ਕਰਨਾ ਮੁਸ਼ਕਿਲ ਨਹੀਂ। ੨. ਜੋ ਆਦਮੀ ਉੱਦਮੀ ਹੈ ਉਸ ਲਈ ਜਗਤ ਵਿੱਚ ਕੋਈ ਵੀ ਚੀਜ਼ ਦੂਰ ਨਹੀਂ (ਜਿਵੇਂ ਵਪਾਰੀ ਵਾਸਤੇ ਪਰਦੇਸ਼ ਕੋਈ ਔਖਾ ਨਹੀਂ, ਉਹ ਆਪਣੇ ਸਾਰੇ ਕੰਮ ਸਵਾਰ ਲੈਂਦਾ ਹੈ)। ੩. ਜੋ ਪੁਰਸ਼ ਵਿਦਵਾਨ ਹੈ ਉਸ ਨੂੰ ਦੇਸ਼ ਵਿਦੇਸ਼ ਵਿੱਚ ਕੋਈ ਔਖਿਆਈ ਨਹੀਂ ਉਸ ਨੂੰ ਵਿਦੇਸ਼ ਕੁਝ ਵੱਖਰਾ ਨਹੀਂ ਦਿਸਦਾ। ੪. ਜੋ ਮਿੱਠੇ ਮਿੱਠੇ ਬੋਲ ਬੋਲਦਾ ਹੈ ਉਸ ਦੇ ਸਾਰੇ ਮਿੱਤਰ ਹਨ, ਉਸ ਨੂੰ ਕੋਈ ਵੀ ਦੁੱਖ ਨਹੀਂ ਦਿੰਦਾ॥੧੦॥

**ਅਰਥਾਤ :** ਬਲਵਾਨ ਲਈ ਕੋਈ ਕੰਮ ਭਾਰਾ ਨਹੀਂ, ਉੱਦਮੀ ਲਈ ਕੋਈ ਮੁਸ਼ਕਿਲ ਨਹੀਂ, ਵਿਦਵਾਨ ਵਾਸਤੇ ਕੋਈ ਵਿਦੇਸ਼ ਨਹੀਂ, ਸਭ ਨਾਲ ਪ੍ਰੇਮ

ਕਰਨ ਵਾਲਾ ਜੋ ਮਿੱਠ-ਬੋਲਾ ਹੈ, ਉਹਦਾ ਕੋਈ ਦੁਸ਼ਮਣ ਨਹੀਂ।

## ਦੋਹਰਾ ॥

**ਪ੍ਰਿਯ ਬਚਨਨ ਕੇ ਬੋਲਤੇ ਹੋਤ ਪ੍ਰਮੋਦ ਤ੍ਰਿਭੌਨ।**
**ਤਾਂ ਤੇ ਪ੍ਰਿਯ ਬਾਨੀ ਭਨੇ ਯਾ ਮੈ ਕ੍ਰਿਪਨਤਾ ਕੌਨ ॥੧੧॥**

**ਪਦ ਅਰਥ :** ਪ੍ਰਿਯ= ਪਿਆਰੇ, ਮਿੱਠੇ। ਬਚਨਨ= (ਬਹੁ ਬਚਨ) ਗੱਲ ਤੋਂ ਗੱਲਾਂ। ਕੇ= ਦੇ। ਬੋਲਤੇ= ਬੋਲਣ ਕਰਕੇ। ਹੋਤ= ਹੁੰਦੇ ਹਨ। ਪ੍ਰਮੋਦ= (ਪਰ ਭਲੀ ਪ੍ਰਕਾਰ। ਮੋਦ= ਖੁਸ਼) ਭਲੀ ਪ੍ਰਕਾਰ ਖੁਸ਼ ਹੁੰਦੇ ਹਨ। ਤ੍ਰਿ= ਤਿੰਨ। ਭੌਨ= ਭਵਨ, ਲੋਕ, ਤਿੰਨ ਲੋਕ (ਮਾਤ ਲੋਕ, ਪਤਾਲ ਲੋਕ, ਸਵਰਗ ਲੋਕ)। ਤਾਂ ਤੇ= ਇਸ ਲਈ, ਇਸ ਵਾਸਤੇ। ਪ੍ਰਿਯ= ਪਿਆਰੀ। ਬਾਨੀ= ਬੋਲੀ। ਭਨੇ= ਆਖੇ। ਯਾ= ਇਸ। ਕ੍ਰਿਪਨਤਾ= ਸ਼ੂਮਤਾ, ਕੰਜੂਸਪਨਾ। ਕੌਨ= ਕਾਹਦਾ।

**ਅਰਥ :** ੧. ਮਿੱਠੇ ਤੇ ਪਿਆਰੇ ਬਚਨ ਬੋਲਣ ਕਰ ਕੇ ਤਿੰਨ ਲੋਕ ਖ਼ੁਸ਼ ਹੋ ਜਾਂਦੇ ਹਨ।* ੨. ਇਸ ਕਰਕੇ ਮਿੱਠੀ ਤੇ ਪਿਆਰੀ ਬੋਲੀ ਬੋਲੇ, ਇਸ ਵਿੱਚ ਕਾਹਦੀ ਕੰਜੂਸੀ (ਕਰਨੀ) ਹੈ ॥੧੧॥

## ਚੌਪਈ ॥

**ਸੱਤ ਬਚਨ ਅਰੁ ਪਜਾਰੋ ਜੋਈ।**
**ਬੁਧਿਮਾਨ ਜਨੁ ਭਾਖੈ ਸੋਈ।**
**ਪ੍ਰਿਯ ਨ ਹੈ ਪੁਨ ਵਾਕ ਸੱਤ ਹੈ।**
**ਕਹੈ ਨਾਹਿ ਸੋ ਸਬਦੁ ਮਤ ਹੈ ॥੧੨॥**
**ਲਾਗੇ ਮਧੁਰ ਝੂਠੁ ਹੈ ਵਾਕੋ।**
**ਨਾਹਿ ਕਹੂੰ ਪ੍ਰਤਿ ਭਾਖੇ ਤਾ ਕੋ।**
**ਏਹ ਸਨਾਤਨ ਧਰਮ ਸੰਤਨ ਕੋ।**

* ਮਧੁਰ ਕਹੈ ਸਭਿ ਕੋ ਤ੍ਰਿਪਤਾਵੈ। ਫੀਕਾ ਬੋਲਿ ਨ ਕਿਸੀ ਦੁਖਾਵੈ ॥੨੦॥
(ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੫, ਅੰਸੂ ੪੬)

## ਇਨ ਅਨੁਗਾਮੀ ਯੋਗ ਜਨਨ ਕੋ ॥੧੩॥

**ਪਦ ਅਰਥ** : ਸੱਤ= ਸੱਚਾ। ਅਰੁ= ਅਤੇ। ਪਯਾਰੋ= ਮਿੱਠਾ। ਜੋਈ= ਜਿਹੜਾ। ਬੁਧਿਮਾਨ= ਸਿਆਣਾ, ਅਕਲ ਵਾਲਾ। ਜਨੁ= ਆਦਮੀ। ਭਾਖੈ= ਕਹਿੰਦਾ, ਆਖਦਾ। ਸੋਈ= ਉਹੀ। ਪ੍ਰਿਯ= ਪਿਆਰਾ। ਹੈ= ਹੋਵੇ। ਪੁਨ= ਫੇਰ। ਵਾਕ= ਬੋਲ, ਬਚਨ ਗੱਲ। ਸਬਦੁ= ਵੇਦ। ਮਤ= ਸਿਧਾਂਤ। ਸਬਦੁ ਮਤ ਹੈ= ਵੇਦ ਦਾ ਸਿੱਧਾਂਤ ਹੈ। ਸੋ= ਇਹ। ਲਾਗੇ= ਲੱਗੇ। ਮਧੁਰ= ਮਿੱਠਾ। ਝੂਠੁ ਹੈ= ਝੂਠਾ ਹੋਵੇ। ਕਹੂੰ= ਕਿਸੇ। ਪ੍ਰਤਿ= ਤਾਈਂ, ਨੂੰ। ਭਾਖੇ= ਆਖੇ। ਤਾ ਕੋ= ਉਸ ਨੂੰ। ਸਨਾਤਨ= ਪੁਰਾਣਾ, ਅਨਾਦੀ। ਧਰਮ= ਪ੍ਰਣ, ਨਿਯਮ। ਇਨ= ਇਨ੍ਹਾਂ। ਅਨੁਗਾਮੀ= ਅਨੁਸਾਰ। ਯੋਗ= ਠੀਕ। ਜਨਨ= ਮਨੁੱਖ।

**ਅਰਥ** : ੧. ਜਿਹੜਾ ਬਚਨ ਸੱਚਾ ਤੇ ਪਿਆਰਾ ਹੋਵੇ। ੨. ਸਿਆਣਾ ਮਨੁੱਖ, ਓਹੀ (ਬਚਨ) ਆਖੇਗਾ। ੩. ਬਚਨ ਪਿਆਰਾ ਨਹੀਂ ਪਰ ਹੈ ਸੱਚਾ। ੪. ਏਹ ਵੀ ਨਾ ਕਹੇ ਇਹ ਵੇਦ ਦਾ ਸਿੱਧਾਂਤ ਹੈ।* ੫. ਬਚਨ ਮਿੱਠਾ ਤੇ ਹੈ, ਪਰ ਹੈ ਝੂਠਾ। ੬. ਉਸ ਨੂੰ ਵੀ ਕਿਸੇ ਤਾਈਂ ਨਾ ਆਖੇ। ੭. ਏਹ (ਬੜਾ) ਪੁਰਾਣਾ ਸਾਧੂਆਂ ਦਾ ਨਿਯਮ ਹੈ। ੮. ਇਹਨਾਂ ਅਨੁਸਾਰ ਚੱਲਣਾ ਹੀ ਮਨੁੱਖਾਂ ਵਾਸਤੇ ਠੀਕ ਹੈ ॥੧੨॥

### ਦੋਹਰਾ ॥

**ਦੋ ਸਤ ਚੌ ਇਕ ਤੋਟਕਿਕ ਉਭੈ ਸਵਯੇ ਜਾਨ।**
**ਬ੍ਰਿਤ ਇਕਾਦਸ ਬ੍ਰਿਤਿ ਕੀ ਮੈਲ ਨਬ੍ਰਿਤ ਨਿਦਾਨ ॥੧੪॥**

**ਪਦ ਅਰਥ** : ਦੋ= ਦੋਹਰਾ। ਸਤ= ੭। ਚੌ= ਚੌਪਈਆਂ। ਤੋਟਕਿਕ= (ਤੋਟਕ+ਇਕ) ਇਕ ਤੋਟਕ ਛੰਦ। ਉਭੈ= ਦੋ। ਜਾਨ= ਜਾਣੋ। ਬ੍ਰਿਤ= ਛੰਦ।

---

*ਗੁਰੁ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ :—

ਗੁਰ ਦਿਜ ਸੰਤ ਧੇਨੁ ਦੁਖ ਪਾਵੈ। ਜਿਸ ਕੇ ਸਾਚੁ ਕਹੇ, ਹੁਇ ਜਾਵੈ॥
ਸੋ ਅਸ ਸਾਚੁ ਨਰਕ ਮਹਿਂ ਡਾਰੈ॥ ਸੁਮਤਵੰਤ ਨਹਿਂ ਕਬਹੁਂ ਉਚਾਰੈ॥੩੧॥
ਜਿਸ ਸਚੁ ਤੇ ਦੁਖ ਪਾਵਹਿ ਪ੍ਰਾਨੀ॥ ਸੋ ਨਹਿਂ ਕਹੈ ਬਿਚਾਰ ਸੁਜਾਨੀ॥
ਜਹਿਂ ਪ੍ਰਾਨੀ ਮਰਬੇ ਤੇ ਛੁਟੇ। ਕਿਧੋਂ ਪਰਜੋ ਕਿਹ ਸੰਕਟ ਮਿਟੇ॥੩੨॥
ਤਹਾਂ ਝੂਠ ਹੈ ਸਾਚੁ ਸਮਾਨ। ਪਰ ਹਿਤ ਹੋਤੇ ਕਰਹਿ ਬਖਾਨ॥

(ਰਾਸਿ ੨ ਅੰਸੂ ੧੭, ਪੰਨਾ ੧੭੧੨)

ਇਕਾਦਸ= ੧੧। ਬ੍ਰਿਤਿ= ਬਿਰਤੀ, ਮਨ। ਨਬ੍ਰਿਤ= ਸਾਫ਼, ਦੂਰ। ਨਿਦਾਨ= ਕਾਰਨ, ਸੱਬਬ।

**ਅਰਥ** : ੧. ਸੱਤ ਦੋਹਰੇ, ਇਕ ਚੌਪਈ, ਇਕ ਤੋਟਕ, ਦੋ ਸਵਈਏ ਜਾਣੋ। ੨. ਗਿਆਰਾਂ ਛੰਦ ਚਿਤ ਦੀ ਬਿਰਤੀ ਦੀ ਮੈਲ ਦੂਰ ਕਰਨ ਦੇ ਕਾਰਣ (ਬਣ ਸਕਦੇ) ਹਨ (ਜੇ ਕਰ ਇਨ੍ਹਾਂ ਦੀ ਵਿਚਾਰ ਕੀਤੀ ਜਾਵੇ) ॥੧੩॥

***ਇਤਿ ਸ੍ਰੀ ਸਾਰੁਕਤਾਵਲੀ ਤਾਸ ਸਪਤਮੋ ਧਯਾਇ।***
***ਤਾ ਮੈ ਵਾਕ ਨਿਰੂਪਯੋ ਕਵਿ ਹਰਿਦਯਾਲ ਸੁਭਾਇ॥੭॥***

# ਅੱਠਵਾਂ ਅਧਿਆਇ

## ਦੋਹਰਾ ॥

**ਉਦਮ ਵਰਨੇ ਅਸਟਮੇਂ ਦ੍ਵਾਦਸ ਛੰਦ ਸਰੋਜ।**
**ਜਾ ਕੋ ਮਨ ਅਲਿ ਲੇਤ ਰਸ ਤਾਂ ਕੋ ਸਿੱਧ ਮਨੋਜ ॥੧॥**

**ਪਦ ਅਰਥ :** ਉਦਮ= ਯਤਨ, ਹਿੰਮਤ। ਵਰਨੇ= ਵਰਣਨ, ਬਿਆਨ। ਅਸਟਮੇ= ਅਸ਼ਟਮ, ਅੱਠਵੇਂ ਭਾਗ ਵਿੱਚ। ਦ੍ਵਾਦਸ= ਦ੍ਵਾ= ਦੋ (੨), ਦਸ= (੧੦) ੧੦+੨= ੧੨। ਸਰੋਜ= ਕਵਲ ਫੁੱਲ, ਤਾਲ ਤੋਂ ਪੈਦਾ ਹੋਇਆ ਕਵਲ[1]। ਅਲਿ= ਭੌਰਾ। ਲੇਤ= ਲੈਂਦਾ। ਰਸ= ਸੁਆਦ। ਸਿੱਧ= ਪੂਰੇ। ਮਨੋਜ= ਮਨ ਤੋਂ ਪੈਦਾ ਹੋਏ ਫੁਰਨੇ, ਸੰਕਲਪ।

**ਅਰਥ :** ੧. ਅੱਠਵੇਂ ਅਧਿਆਇ ਵਿੱਚ ਹਿੰਮਤੀ ਮਨੁੱਖਾਂ ਦਾ ਬਿਆਨ ਕਰਾਂਗੇ ੧੨ ਛੰਦ ਕੰਵਲ ਵਰਗੇ ਸੁੰਦਰ ਬਣਾ ਕੇ। ੨. ਜਿਨ੍ਹਾਂ ਦਾ ਮਨ-ਭੌਰਾ ਬਣ ਕੇ ਸੁਆਦ ਲਵੇਗਾ (ਸਿੱਧਾਂਤ ਨੂੰ ਅਪਣਾਏਗਾ) ਉਨ੍ਹਾਂ ਦੇ ਮਨ-ਇੱਛਤ ਸੰਕਲਪ ਪੂਰੇ ਹੋਣਗੇ ॥੧॥

## ਦੋਹਰਾ ॥

**ਉਦਮ ਕਰਿ ਕੈ ਸ੍ਰੀ ਮਿਲੈ ਕੀਰਤਿ ਤਯਾਗੈ ਹੋਤ।**
**ਬੁੱਧਿ ਕਰਮ ਅਨੁਸਾਰ ਹੈ ਵਿੱਦਯਾ ਭਯਾਸ ਉਦੋਤ ॥੨॥**

---

[1] ਭਾਈ ਸੰਤੋਖ ਸਿੰਘ ਜੀ ਨੇ ਸਿਰੋਂਜ ਨੂੰ ਸਰੋਜ ਲਿਖਿਆ ਹੈ। ਸਿਰੋਂਜ ਮੱਧ ਭਾਰਤ (C.P) ਅੰਦਰ ਰਿਆਸਤ ਟਾਂਕ ਦਾ ਇਕ ਨਗਰ ਹੈ ਜੋ ਟਾਂਕ ਤੋਂ ਦੋ ਸੌ ਮੀਲ ਦੱਖਣ ਪੂਰਵ ਹੈ। ਕਲਗੀਧਰ ਨੰਦੇੜ ਨੂੰ ਜਾਂਦੇ ਇਸ ਥਾਂ ਵਿਰਾਜੇ ਸਨ: ਸਹਰ ਸਰੋਜ ਉਜੈਨ ਕੋ ਕਰਿ ਸੰਗਤਿ ਮੇਲਾ। (ਗੁਰ ਪ੍ਰਤਾਪ ਸੂਰਜ ਅਤੇ ਮਹਾਨ ਕੋਸ਼)

**ਪਦ ਅਰਥ :** ਉਦਮ= ਯਤਨ, ਉਪਰਾਲਾ। ਸ੍ਰੀ= ਦੌਲਤ, ਧਨ। ਕੀਰਤਿ= ਵਡਿਆਈ, ਮਹਿਮਾ। ਤਯਾਗੈ= ਤਿਆਗਣ ਵਿੱਚ, ਦਾਨ ਕਰਨ ਵਿੱਚ। ਹੋਤ= ਹੁੰਦੀ। ਭਯਾਸ= ਅਭਿਆਸ, ਮਿਹਨਤ ਨਾਲ, ਬਾਰ-ਬਾਰ ਪੜ੍ਹਨ ਨਾਲ। ਉਦੋਤ= ਪ੍ਰਗਟ, ਪ੍ਰਤੱਖ।

**ਅਰਥ :** ੧. ਯਤਨ ਕੀਤੀਆਂ ਦੌਲਤ ਮਿਲਦੀ ਹੈ, ਦਾਨ ਦਿਤਿਆਂ ਵਡਿਆਈ ਹੁੰਦੀ ਹੈ। ੨. ਅਕਲ (ਮਤਿ) ਕਰਮਾਂ ਕਰ ਕੇ ਮਿਲਦੀ ਹੈ, ਪੜ੍ਹਾਈ ਮਿਹਨਤ ਕੀਤਿਆਂ ਪ੍ਰਗਟ ਹੁੰਦੀ ਹੈ (ਵਧਦੀ ਹੈ)॥੨॥

## ਦੋਹਰਾ ॥

**ਉਦਮ ਕੰਡੂ ਕਲੈ ਮਦ ਜੂਆ ਪ੍ਰੀਤਿ ਅਹਾਰ।**
**ਭੋਗ ਨੀਂਦ ਨਵ ਸੇਵਤੇ ਵਧੈ ਪ੍ਰਲੈ ਜਯੋਂ ਬਾਰ॥੩॥**

**ਪਦ ਅਰਥ :** ਉੱਦਮ= ਯਤਨ, ਕੋਸ਼ਿਸ਼, ਮੇਹਨਤ, ਪੁਰਸ਼ਾਰਥ। ਕੰਡੂ= ਖੁਰਕ। ਕਲੈ= ਲੜਾਈ, ਝਗੜਾ। ਮਦ= ਸ਼ਰਾਬ, ਨਸ਼ਾ। ਪ੍ਰੀਤਿ= ਪਿਆਰ, ਪ੍ਰੇਮ। ਅਹਾਰ= ਰੋਟੀ, ਖ਼ੁਰਾਕ। ਭੋਗ= ਵਿਸ਼ੇ। ਸੇਵਤੇ= ਸੇਵਾ ਕਰਨ ਨਾਲ। ਵਧੈ= ਵਧਦਾ ਹੈ। ਪ੍ਰਲੈ= ਪਰਲੋ ਵਿੱਚ* (ਅਵਾਂਤਰ ਪਰਲੋ ਵਿੱਚ)। ਜਯੋਂ= ਜਿਵੇਂ। ਬਾਰ= ਪਾਣੀ।

**ਅਰਥ :** ੧. [1]ਕੋਸ਼ਿਸ਼, [2]ਖੁਰਕ, [3]ਲੜਾਈ, [4]ਸ਼ਰਾਬ, [5]ਜੂਆ, [6]ਪ੍ਰੇਮ, [7]ਭੋਜਨ। ੨. [8]ਵਿਸ਼ੈ ਭੋਗ, [9]ਨੀਂਦ (ਇਨ੍ਹਾਂ) ਨੌਆਂ ਨੂੰ ਜਿਹੜੇ ਸੇਂਵਦੇ ਹਨ (ਸੇਵਾ ਕਰਦੇ ਹਨ), ਇਹ ਨੌਂ ਇੰਜ ਵਧਦੇ ਹਨ (ਜਿਵੇਂ ਅਵਾਂਤਰ) ਪਰਲੋ ਵਿੱਚ ਪਾਣੀ ਵਧਦਾ ਹੈ॥੩॥

**ਅਰਥਾਤ :** ਹਿੰਮਤ ਜਿੰਨੀ ਮਰਜ਼ੀ ਵਧਾਓ ਵਧ ਜਾਂਦੀ ਹੈ, ਖੁਰਕ ਜਿਵੇਂ-ਜਿਵੇਂ ਵਧਾਓ ਵਧਦੀ ਹੈ, ਸ਼ਰਾਬ (ਨਸ਼ਾ) ਜਿੰਨੀ ਮਰਜ਼ੀ ਵਧਾਓ, ਜੂਏ ਦੀ ਆਦਤ ਨੂੰ ਆਦਮੀ ਛੱਡਦਾ ਨਹੀਂ; ਬੱਸ ਇਹੋ ਆਸ ਹੁੰਦੀ ਹੈ ਹੁਣ ਵੀ ਜਿੱਤੇ

---

* ਚੰਗੀ ਤਰ੍ਹਾਂ ਲੀਨ ਹੋਣਾ। ਲੈ ਨੂੰ ਪ੍ਰਾਪਤ ਹੋਣਾ। ...ਪੁਰਾਣਾਂ ਵਿੱਚ ਪ੍ਰਲਯ ਦਾ ਅਰਥ ਹੈ ਸੰਸਾਰ ਦਾ ਲੀਨ ਹੋਣਾ। ਵਿਸ਼ਨੂੰ ਪੁਰਾਣ ਦੇ ਅੰਸ਼ੁ ੧ ਅਧਿ: ੭ ਵਿੱਚ ਲੇਖ ਹੈ ਕਿ ਜੀਵਾਂ ਦੇ ਨਿਤਯ ਮਰਨ ਦਾ ਨਾਮ ਨਿਤਯ ਪ੍ਰਲਯ, ਬ੍ਰਹਮਾ ਦੇ ਸੌਣ ਪੁਰ ਨੈਮਿਤਿਕ ਪ੍ਰਲਯ, ਬ੍ਰਹਮਾ ਦੇ ਮਰਨ ਪੁਰ ਪ੍ਰਾਕ੍ਰਿਤਕ ਪ੍ਰਲਯ। ਗਯਾਨ ਦ੍ਵਾਰਾ ਆਤਮ ਵਿੱਚ ਲੀਨ ਹੋਣ ਤੋਂ ਆਤਯੰਤਿਕ ਪ੍ਰਲਯ ਹੁੰਦੀ ਹੈ। (ਮਹਾਨ ਕੋਸ਼)

ਹੁਣ ਵੀ ਜਿੱਤੇ, ਇਕ ਦਾਅ ਹੋਰ। ਪੰਜਾਂ ਪਾਂਡਵਾਂ ਨੇ ਜੂਆ ਖੇਡ ਕੇ ਸਾਰਾ ਰਾਜ-ਭਾਗ ਹੀ ਦਾਅ 'ਤੇ ਲਾ ਦਿੱਤਾ। ਪ੍ਰੇਮ ਜਿੰਨਾ ਵੀ ਵਧਾਓ ਵਧ ਜਾਂਦਾ ਹੈ। ਭੁੱਖ ਜਿੰਨੀ ਵਧਾਉਣੀ ਚਾਹੋ ਵਧ ਜਾਂਦੀ ਹੈ। ਨੀਂਦ ਜਿੰਨੀ ਮਰਜ਼ੀ ਵਧਾਓ ਵਧ ਜਾਂਦੀ ਹੈ। ਵਿਸ਼ੇ ਵੀ ਜਿੰਨੇ ਮਰਜ਼ੀ ਵਧਾ ਲਵੋ ਇਹ ਘਟਦੇ, ਨਹੀਂ ਵਧਦੇ ਹੀ ਜਾਂਦੇ ਹਨ।

## ਦੋਹਰਾ ॥

**ਉਦਮ ਉਤਮ ਮਿੱਤ੍ਰ ਵਤ ਭਯੋ ਸੁ ਸਤ੍ਰੁ ਸਮਾਨ।**
**ਆਲਸ ਸਤ੍ਰੁ ਮਿਤ੍ਰ ਜਯੋਂ ਉਭੈ ਵਿਪਰਜੈ ਗਯਾਨ ॥੪॥**

**ਪਦ ਅਰਥ :** ਉਤਮ= ਚੰਗੇ। ਮਿੱਤ੍ਰ= ਦੋਸਤ। ਵਤ= ਵਰਗਾ। ਭਯੋ= ਹੋ ਗਿਆ। ਸੁ= ਉਹ। ਸਤ੍ਰੁ= ਦੁਸ਼ਮਣ। ਸਮਾਨ= ਬਰਾਬਰ। ਆਲਸ= ਦਲਿੱਦਰ। ਜਯੋਂ= ਜਿਵੇਂ। ਉਭੈ= ਦੋ, ਦੋਨਾਂ ਦਾ। ਵਿਪਰਜੈ= ਉਲਟਾ। ਗਯਾਨ= ਸਮਝ।

**ਅਰਥ :** ੧. ਪੁਰਸ਼ਾਰਥ ਇਕ ਚੰਗੇ ਮਿੱਤਰ ਵਰਗਾ ਹੈ ਪਰ (ਸੋਚ-ਵਿਚਾਰ ਤੋਂ ਬਿਨਾਂ) ਉਹ ਦੁਸ਼ਮਣ ਬਰਾਬਰ ਹੋ ਜਾਂਦਾ ਹੈ। ੨. ਦਲਿੱਦਰ ਵੈਰੀ ਵਰਗਾ ਹੈ ਪਰ ਮਿੱਤਰ ਸਮਾਨ ਹੋ ਜਾਂਦਾ ਹੈ ਇਹ ਦੋਨਾਂ ਦਾ ਉਲਟਾ ਹੀ ਗਿਆਨ ਹੈ ॥੪॥

**ਅਰਥਾਤ :** ਕਿਸੇ ਨੇ ਆ ਕੇ ਕਿਹਾ—"ਚਲ ਭਾਈ! ਅੱਜ ਫਲਾਣੀ ਥਾਂ ਅਸੀਂ ਅਮਕੇ ਆਦਮੀ ਨੂੰ ਕਤਲ ਕਰਨਾ ਹੈ!"

ਬਿਨਾਂ ਸੋਚੇ-ਸਮਝੇ ਝਟ ਉੱਠ ਕੇ ਉਸ ਨਾਲ ਚਲ ਪਿਆ ਜਾ ਕੇ ਕਤਲ ਕਰ ਦਿੱਤਾ। ਮੌਕੇ 'ਤੇ ਵਾਰਦਾਤ ਕਰਦੇ ਫੜੇ ਗਏ, ਕੋਟ- ਕਚਹਿਰੀ ਤੋਂ ਸਜ਼ਾ ਸੁਣਾਈ ਗਈ, ਜੇਲ੍ਹ ਚਲਾ ਗਿਆ। ਆਪ ਵੀ ਦੁਖੀ, ਪਰਵਾਰ ਵੀ ਦੁਖੀ। ਉਥੇ ਜੇ ਕਰ ਜਾਣ ਵੇਲੇ ਥੋੜ੍ਹੀ ਜਿੰਨੀ ਆਲਸ ਕਰ ਲੈਂਦਾ ਤਾਂ ਠੀਕ ਸੀ ਪਰ ਉਹ ਉੱਦਮ ਇਸ ਦਾ ਕਿਸੇ ਅਰਥ ਨਾ ਆਇਆ। ਉਹ ਉੱਦਮ ਦੁਸ਼ਮਣ ਬਣ ਗਿਆ। ਏਥੇ ਆਲਸ ਕਰਨਾ ਚੰਗਾ ਸੀ। ਮਾੜੇ ਪਾਸੇ ਜਾਣ ਤੋਂ ਪਹਿਲਾਂ ਸੌ ਵਾਰ ਸੋਚ-ਵਿਚਾਰ ਕਰਨੀ, ਢਿਲ-ਮੱਠ ਕਰ ਜਾਣੀ, ਇਹ ਆਲਸ ਮਿੱਤਰ ਦਾ ਕੰਮ ਕਰ ਜਾਂਦਾ ਹੈ। ਸਤ ਸੰਗਤ, ਨਾਮ ਸਿਮਰਨ, ਚੰਗੇ ਕੰਮਾਂ ਵੱਲੋਂ ਆਲਸ ਕਰਨੀ ਦੁਸ਼ਮਣ ਸਮਾਨ ਹੋ ਜਾਂਦੀ ਹੈ। ਸਤਿਗੁਰੂ ਜੀ ਦਾ

ਫੁਰਮਾਨ ਹੈ: ਮਾੜੇ ਕੰਮ ਤੋਂ ਆਲਸ ਕਰਨਾ ਧਰਮ ਹੈ, ਚੰਗੇ ਕੰਮ ਤੋਂ ਆਲਸ ਕਰਨਾ ਪਾਪ ਹੈ :

ਨਹ ਬਿਲੰਬ ਧਰਮੰ, ਬਿਲੰਬ ਪਾਪੰ॥ (ਪੰਨਾ ੧੩੫੪)

ਧਰਮ ਕਰਮ ਕਰਨ ਲੱਗਿਆਂ ਦੇਰੀ ਨਾ ਕਰੇ, ਪਾਪ ਕਰਨ ਵੇਲੇ ਕਹਿੰਦੇ ਨੇ ਕੰਧ ਤੋਂ ਵੀ ਪੁੱਛ ਲਵੇ ਭਾਵ ਦੇਰ ਕਰ ਲਵੋ ਸ਼ਾਇਦ ਮਨ ਬਦਲ ਜਾਵੇ।

## ਦੋਹਰਾ॥

**ਵਿਦਯਾ ਸੇਵ ਵਪਾਰ ਕ੍ਰਿਖ ਇਨ ਕਰਿ ਜਿਹ ਬ੍ਰਿਤ ਹੋਇ।**
**ਕ੍ਰਿਸਨ ਸਰਪ ਕੇ ਡੰਗ ਜਯੋਂ ਕਰਨ ਯੋਗ ਦ੍ਰਿੜ੍ਹ ਸੋਇ॥੫॥**

**ਪਦ ਅਰਥ :** ਵਿਦਯਾ= ਪੜ੍ਹਾਈ। ਸੇਵ= ਨੌਕਰੀ। ਵਪਾਰ= ਲੈਣ ਦੇਣ, ਦੁਕਾਨਦਾਰੀ। ਕ੍ਰਿਖ= ਖੇਤੀ, ਵਾਹੀ। ਇਨ= ਇਨ੍ਹਾਂ। ਕਰਿ= ਕਰ ਕੇ। ਜਿਹ= ਜਿਸ। ਬ੍ਰਿਤ= ਗੁਜ਼ਾਰਾ, ਉਪਜੀਵਕਾ। ਹੋਇ= ਹੋਵੇ। ਕ੍ਰਿਸਨ= ਕਾਲਾ। ਸਰਪ= ਸੱਪ। ਡੰਗ= ਡੱਸਣ 'ਤੇ। ਜਯੋਂ= ਜਿਵੇਂ। ਕਰਨ ਯੋਗ= ਯਤਨ ਕਰਨਾ ਠੀਕ ਹੈ। ਦ੍ਰਿੜ੍ਹ= ਪੱਕੀ ਤਰ੍ਹਾਂ। ਸੋਇ= ਉਹ।

**ਅਰਥ :** ੧. ਪੜ੍ਹਾਈ, ਨੌਕਰੀ, ਦੁਕਾਨਦਾਰੀ, ਖੇਤੀ-ਬਾੜੀ ਇਨ੍ਹਾਂ ਕਰ ਕੇ ਜਿਸ ਦਾ ਗੁਜ਼ਾਰਾ ਹੁੰਦਾ ਹੋਵੇ (ਪਰਵਾਰ ਪਲਦਾ ਹੋਵੇ)। ੨. ਜਿਵੇਂ ਕਾਲੇ ਨਾਗ ਦੇ ਡੰਗਣ 'ਤੇ ਉਹਦਾ ਉਪਚਾਰ (ਇਲਾਜ) ਛੇਤੀ ਕਰਨਾ ਬਣਦਾ ਹੈ (ਏਸੇ ਤਰ੍ਹਾਂ ਉਹ ਕੁਝ ਛੇਤੀ ਕਰਨਾ ਚਾਹੀਦਾ ਹੈ)॥੫॥

**ਅਰਥਾਤ :**

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥੧੩੮॥

(ਪੰਨਾ ੧੩੭੧)

## ਸੋਰਠਾ॥

**ਅਭਯਾਗਤ ਖੀਰਾਦਿ ਖੇਤੀ ਕਰਿ ਦਾਰਿਦ੍ਰ ਕੋ।**
**ਅਬਲਾ ਕੋ ਦਰਬਾਦਿ ਤਥਾ ਸਾਸਤ੍ਰ ਕਰਿ ਸਭਾ ਜਿਤ॥੬॥**

**ਪਦ ਅਰਥ :** ਅਭਯਾਗਤ= ਸਾਧੂ, ਪੰਡਤ, ਬ੍ਰਾਹਮਣ। ਖੀਰਾਦਿ= ਖੀਰ

ਆਦਿ ਵਧੀਆ ਮਿੱਠੇ ਪਦਾਰਥ। ਦਾਰਿਦ੍ਰ= ਗ਼ਰੀਬੀ, ਘਰ ਦੀ ਕਮਜ਼ੋਰੀ। ਕੋ= ਨੂੰ। ਅਬਲਾ= ਇਸਤਰੀ, ਜ਼ਨਾਨੀ। ਦਰਬਾਦਿ= ਧਨ ਦੌਲਤ, ਜ਼ੇਵਰਾਤ ਆਦਿ ਨਾਲ। ਤਥਾ= ਤੈਸੇ, ਉਵੇਂ। ਸਾਸਤ੍ਰ= ਗ੍ਰੰਥ ਪੜ੍ਹਨ ਨਾਲ। ਸਭਾ= ਵਿਦਵਾਨਾਂ ਦੀ ਸਭ, ਦਰਬਾਰ।

**ਅਰਥ :** ੧. ਸਾਧੂ ਖੀਰ ਆਦਿ ਨਾਲ (ਖ਼ੁਸ਼ ਹੋ ਜਾਂਦਾ ਹੈ), ਖੇਤੀ ਕਰਨ (ਕੰਮ ਕਰ ਕੇ, ਮਿਹਨਤ ਕਰ ਕੇ) ਨਾਲ ਗ਼ਰੀਬੀ ਨੂੰ ਦੂਰ ਕੀਤਾ ਜਾ ਸਕਦਾ ਹੈ। ੨. ਧਨ-ਦੌਲਤ (ਗਹਿਣੇ) ਆਦਿ ਨਾਲ ਇਸਤਰੀ ਨੂੰ ਵਸ (ਖ਼ੁਸ਼) ਕੀਤਾ ਜਾ ਸਕਦਾ ਹੈ, ਏਸੇ ਤਰ੍ਹਾਂ ਸ਼ਾਸਤ੍ਰ ਪੜ੍ਹਾਈ ਨਾਲ ਵਿਦਵਾਨਾਂ ਦੀ ਸਭਾ ਜਿੱਤੀ ਜਾ ਸਕਦੀ ਹੈ ॥੬॥

## ਸੋਰਠਾ ॥

**ਜਾਗ੍ਰਤ ਹਤ ਹ੍ਵੈ ਤ੍ਰਾਸ, ਦੁਰਭਿਖ ਨਾਸੈ ਸਸੀ ਕਰਿ।**
**ਕਲ੍ਹੈ ਮੌਨ ਕਰਿ ਨਾਸ, ਤਥਾ ਜਾਪ ਕਰਿ ਪਾਪ ਹਤ ॥੭॥**

**ਪਦ ਅਰਥ :** ਜਾਗ੍ਰਤ= ਜਾਗ ਕੇ। ਹਤ= ਨਾਸ। ਹ੍ਵੈ= ਹੁੰਦੇ ਹਨ। ਤ੍ਰਾਸ= ਡਰ, ਭੈ। ਦੁਰਭਿਖ= ਮਾੜਾ ਸਮਾਂ, ਕਾਲ, ਅੰਤਿਮ ਸਮਾਂ ਜਿਸ ਵਿੱਚ ਭਿਖਿਆ ਮਿਲਣੀ ਔਖੀ ਹੋਵੇ। ਨਾਸੈ= ਨੱਸ ਜਾਂਦਾ। ਸਸੀ= ਖੇਤੀ। ਕਰਿ= ਕਰਿ ਕੇ। ਕਲ੍ਹੈ= ਲੜਾਈ। ਮੌਨ= ਚੁੱਪ। ਨਾਸ= ਖ਼ਤਮ, ਮੁੱਕ ਜਾਂਦੀ ਹੈ। ਤਥਾ= ਤੈਸੇ। ਪਾਪ= ਮਾੜੇ ਕੰਮ। ਹਤ= ਖ਼ਾਤਮਾ।

**ਅਰਥ :** ੧. (ਸੁੱਤਾ ਪਿਆ ਮਨੁੱਖ ਸੁਪਨੇ ਵਿੱਚ ਕਈ ਤਰ੍ਹਾਂ ਡਰਦਾ ਹੈ) ਜਾਗਣ 'ਤੇ ਡਰ ਦੂਰ ਹੋ ਜਾਂਦਾ ਹੈ, ਖੇਤੀ ਕਰਨ ਨਾਲ ਕਾਲ (ਮਾੜੇ ਸਮੇਂ) ਦਾ ਡਰ ਮੁੱਕ ਜਾਂਦਾ ਹੈ। ੨. (ਇਕ ਧਿਰ ਦੇ) ਚੁੱਪ ਕਰਨ ਨਾਲ ਲੜਾਈ ਮੁੱਕ ਜਾਂਦੀ ਹੈ, ਤਿਵੇਂ (ਨਾਮ ਦਾ) ਜਾਪ ਕਰਨ ਨਾਲ ਪਾਪਾਂ ਦਾ ਖ਼ਾਤਮਾ ਹੋ ਜਾਂਦਾ ਹੈ ॥੭॥

**ਕਹਾਣੀ—**

ਇਕ ਨੂੰਹ ਤੇ ਸੱਸ ਦਾ ਰੋਜ਼ ਲੜਾਈ-ਝਗੜਾ ਹੁੰਦਾ ਰਹਿੰਦਾ, ਪਰ ਗੱਲ ਕਿਸੇ ਪਾਸੇ ਮੁੱਕਣ 'ਤੇ ਨਾ ਆਉਂਦੀ। ਇਕ ਦਿਨ ਨੂੰਹ ਪਿੰਡ ਦੇ ਕਿਸੇ ਮਹਾਤਮਾ ਦੇ ਟਿਕਾਣੇ 'ਤੇ ਗਈ ਉਨ੍ਹਾਂ ਕੋਲ ਜਾ ਕੇ ਸਾਰੀ ਗੱਲ ਕੀਤੀ ਕਿ ਬਾਬਾ ਜੀ! ਕਿਵੇਂ ਵੀ ਹੋਵੇ ਸਾਡਾ ਘਰੇਲੂ ਝਗੜਾ ਖ਼ਤਮ ਕਰੋ।

ਸੰਤਾਂ ਨੇ ਇਕ ਕਾਗਜ਼ ਲੈ ਕੇ ਉਸ ਦੇ ਚਾਰ ਟੁਕੜੇ ਕਰ ਕੇ ਤਹਿ ਲਾ ਕੇ ਉਸ ਬੀਬੀ ਨੂੰ ਦੇ ਦਿੱਤੇ ਤੇ ਨਾਲ ਆਖਿਆ ਸੁ ਕਿ ਦੇਖ ਬੀਬਾ! ਜਦੋਂ ਤੇਰੀ ਸੱਸ ਲੜੇ ਤੂੰ ਇਹਨਾਂ 'ਚੋ ਇਕ ਤਵੀਤ ਮੂੰਹ ਵਿੱਚ ਰੱਖ ਲਈਂ ਤੇ ਘੁੱਟ ਕੇ ਦੰਦਾਂ ਹੇਠ ਦਬਾ ਲਈਂ। ਜਦੋਂ ਵੀ ਤੇਰੀ ਸੱਸ ਤੇਰੇ ਨਾਲ ਲੜੇ-ਝਗੜੇ ਇੰਜ ਹੀ ਕਰਨਾ।

ਉਹ ਬੀਬੀ ਘਰ ਗਈ ਕਿਸੇ ਕਾਰਨ ਸੱਸ ਨੇ ਬੁਰਾ-ਭਲਾ ਕਹਿਣਾ ਸ਼ੁਰੂ ਕਰ ਦਿੱਤਾ। ਨੂੰਹ ਨੇ ਫਟਾ ਫੱਟ ਤਵੀਤ ਕੱਢਿਆ, ਮੂੰਹ ਵਿੱਚ ਰੱਖ ਕੇ ਦੰਦਾਂ ਹੇਠ ਦਬਾ ਲਿਆ। ਸੱਸ ਬੋਲਦੀ ਰਹੀ ਨੂੰਹ ਆਪਣੀ ਮਸਤੀ ਵਿੱਚ ਕੰਮ ਕਰਦੀ ਰਹੀ। ਅਖ਼ੀਰ ਥੱਕ ਕੇ ਪਿਛਾਂ ਹਟ ਗਈ ਤੇ ਕਹਿਣ ਲੱਗੀ ਅਖੇ ਇਹ 'ਤੇ ਕਲਮੂੰਹੀ ਬੋਲਦੀ ਹੀ ਨਹੀਂ। ਕਈ ਦਿਨ ਇੰਜ ਹੀ ਸਿਲ-ਸਿਲਾ ਚਲਦਾ ਰਿਹਾ।

ਆਂਢੀ ਗੁਆਂਢੀ ਸੱਸ ਨੂੰ ਕਹਿਣ ਲੱਗੇ 'ਤੂੰ ਕਮਲੀ ਹੈਂ ਨੂੰਹ ਤੇਰੀ ਅੱਗੋਂ ਬੋਲਦੀ ਹੀ ਨਹੀਂ ਤੂੰ ਐਵੇਂ ਪਈ ਬੋਲੀ ਜਾਂਦੀ ਹੈਂ।' ਉਸ ਨੂੰ ਸ਼ਰਮ ਆਈ ਤੇ ਚੁੱਪ ਕਰ ਗਈ। ਇਕ ਦਿਨ ਨੂੰਹ ਨੂੰ ਕੋਲ ਬਿਠਾ ਕੇ ਕਹਿੰਦੀ ਧੀਏ! ਤੂੰ ਇੰਜ ਚੁਪ ਕਿਵੇਂ ਰਹਿਣ ਲੱਗ ਪਈ ਏਂ ? ਪਹਿਲਾਂ ਤੂੰ ਕੋਈ ਨਾ ਕੋਈ ਜਵਾਬ ਜ਼ਰੂਰ ਦੇਂਦੀ ਸੈਂ ?

ਨੂੰਹ : ਮਾਂ ਜੀ! ਆਪਣੇ ਪਿੰਡ ਵਾਲੇ ਸੰਤਾਂ ਕੋਲ ਗਈ ਸਾਂ ਉਹਨਾਂ ਕੋਲ ਇਹ ਲੜਾਈ ਬੰਦ ਕਰਾਉਣ ਲਈ ਦੋ ਹੱਥ ਜੋੜ ਬੇਨਤੀ ਕੀਤੀ ਸੀ। ਉਹਨਾਂ ਸੰਤਾਂ ਨੇ ਮੈਨੂੰ ਤਵੀਤ ਦਿੱਤੇ ਸਨ ਉਨ੍ਹਾਂ ਦੀ ਕਿਰਪਾ ਨਾਲ।

ਸੱਸ : ਹੱਛਾ! ਹੁਣੇ ਜਾਂਦੀ ਆਂ, ਲੋਕਾਂ ਦੇ ਘਰਾਂ ਵਿੱਚ ਤਵੀਤ ਪਾਉਣ ਵਾਲੇ ਬਾਬਿਆਂ ਕੋਲ।

ਸੱਸ ਡੇਰੇ 'ਤੇ ਜਾਂਦੀ ਹੈ ਤੇ ਸੰਤਾਂ ਨੂੰ ਬੁਰਾ ਭਲਾ ਆਖਦੀ ਹੋਈ ਕਹਿੰਦੀ ਸੰਤ ਜੀ! ਤੁਸੀਂ ਮੇਰੀ ਨੂੰਹ ਨੂੰ ਪਤਾ ਨਹੀਂ ਕੀ ਸਿਖਾ ਦਿੱਤਾ।

ਸੰਤ : ਬੀਬੀ! ਕੀ ਕਹਿੰਦੀ ਹੈਂ ?

ਸੱਸ : ਮੇਰੀ ਨੂੰਹ ਕਹਿੰਦੀ ਹੈ ਮੈਂ ਸੰਤਾਂ ਪਾਸੋਂ ਤਵੀਤ ਲੈ ਕੇ ਆਈ ਹਾਂ ਤੈਨੂੰ ਵੱਸ ਕਰਨ ਲਈ।

ਸੰਤ : ਕਿਹੜੇ ਤਵੀਤ ਨੇ ਖੋਲ੍ਹ ਤਾਂ ਸਹੀ! ਤੇ ਦਿਖਾ ਇਨ੍ਹਾਂ ਵਿੱਚ ਕੀ ਲਿਖਿਆ ਹੈ ?

ਸੱਸ : ਤਵੀਤ ਖੋਲ੍ਹਦੀ ਹੈ ਤੇ ਕੀ ਦੇਖਦੀ ਹੈ ਕਿ ਵਿੱਚ ਕੁਝ ਵੀ ਨਹੀਂ

ਲਿਖਿਆ ਹੋਇਆ ਤੇ ਇਕ ਦਮ ਚੁੱਪ ਕਰ ਜਾਂਦੀ ਹੈ ਅੱਖਾਂ ਸ਼ਰਮਿੰਦੀਆਂ ਹੋ ਜਾਂਦੀਆਂ ਹਨ।

ਸੰਤ : ਬੀਬੀ! ਚੁੱਪ ਕਿਉਂ ਵੱਟ ਗਈ ਏਂ?

ਸੱਸ : ਬਾਬਾ ਜੀ! ਇਹਦੇ ਵਿੱਚ ਤੇ ਕੁਝ ਵੀ ਨਹੀਂ, ਤਵੀਤ ਕਾਹਦੇ ਹੋਏ?

ਸੰਤ : ਦੇਖ ਬੀਬੀ! ਏਹ ਤਾਂ ਅਸਾਂ ਅੱਖੋਂ ਪਰੋਖੇ ਕਰ ਕੇ ਉਂਜ ਹੀ ਕੋਰੇ ਕਾਗਜ਼ ਦੇ ਟੁਕੜੇ ਲਪੇਟ ਕੇ ਦਿੱਤੇ ਸਨ ਤੇ ਕਿਹਾ ਸੀ ਕਿ ਜਦੋਂ ਤੇਰੀ ਸੱਸ ਲੜੇ ਦੰਦਾਂ ਹੇਠ ਰੱਖ ਲਈਂ। ਜਦ ਤੂੰ ਅੱਗੋਂ ਬੋਲੇਂਗੀ ਹੀ ਨਹੀਂ ਤੇ ਲੜਾਈ ਕਿਵੇਂ ਵਧੇਗੀ, ਆਪੇ ਝਗੜਾ ਮੁੱਕ ਜਾਵੇਗਾ, ਜੇਕਰ ਇਕ ਧਿਰ ਚੁੱਪ ਵੱਟ ਲਵੇ, ਦੂਜੀ ਧਿਰ ਕੱਦ ਤੱਕ ਬੋਲੇਗੀ?

ਸੱਸ : ਹੁਣ ਸਮਝੀ ਬਾਬਾ ਜੀ! ਤੁਸਾਂ ਕੇਹੜਾ ਤਵੀਤ ਦਿੱਤਾ ਸੀ।

ਸੱਸ ਘਰ ਆ ਜਾਂਦੀ ਹੈ ਤੇ ਨੂੰਹ ਨੂੰ ਗਲ ਨਾਲ ਲਾ ਕੇ ਕਹਿੰਦੀ ਹੈ ਮੈਂ ਤਾਂ ਕਮਲੀ ਸੀ, ਜਿਹੜੀ ਏਨੀ ਚੰਗੀ ਨੂੰਹ ਨਾਲ ਐਵੇਂ ਲੜਦੀ ਰਹੀ। ਸਾਰਾ ਘਰ ਖ਼ੁਸ਼ੀ ਵਿੱਚ ਝੂਮ ਉੱਠਦਾ ਹੈ।

ਸੋ ਵਿਦਵਾਨ ਕਵੀ ਜੀ ਦਾ ਭਾਵ ਹੈ ਕਿ ਸਾਵਧਾਨੀ ਨਾਲ ਡਰ ਦੂਰ, ਖੇਤੀ ਨਾਲ ਕਾਲ ਦੂਰ ਤੇ ਇਕ ਧਿਰ ਦੇ ਚੁੱਪ ਹੋਣ ਨਾਲ ਕਲੇਸ਼ ਖ਼ਤਮ, ਨਾਮ ਸਿਮਰਨ ਨਾਲ ਮਾੜੇ ਕਰਮ ਨਾਸ਼ ਹੁੰਦੇ ਹਨ।

## ਦੋਹਰਾ ॥

**ਦੈਵ ਚਿਤਵਨੀ ਧਾਰਿ ਕਰਿ ਉੱਦਮ ਤਜਾਗੈ ਨਾਹਿ।**
**ਬਿਨੁ ਉੱਦਮ ਕਹੁ ਕੌਨ ਕੋ ਮਿਲੈ ਤੇਲ ਤਿਲ ਮਾਂਹਿ ॥੮॥**

**ਪਦ ਅਰਥ :** ਦੈਵ= ਪਰਮਾਤਮਾ, ਪ੍ਰਭੂ। ਚਿਤਵਨੀ= ਇੱਛਾ। ਧਾਰਿ= ਧਾਰ ਕੇ, ਕਰ ਕੇ। ਉੱਦਮ= ਪੁਰਸ਼ਾਰਥ, ਯਤਨ। ਤਜਾਗੈ= ਛੱਡਣਾ। ਕਹੁ= ਦੱਸੋ। ਕੌਨ= ਕਿਸ ਨੂੰ। ਮਿਲੈ= ਮਿਲਦਾ ਹੈ। ਮਾਂਹਿ= ਵਿੱਚ। ਕੋ= ਨੂੰ।

**ਅਰਥ :** ੧. ਪਰਮਾਤਮਾ ਦੀ ਇੱਛਾ (ਦਿਲ ਵਿੱਚ) ਰੱਖ ਕੇ ਹਿੰਮਤ ਨਾ ਛੱਡੇ। ੨. ਬਿਨਾਂ ਪੁਰਸ਼ਾਰਥ, ਦੱਸੋ ਕਿਸ ਨੂੰ ਤਿਲਾਂ ਵਿੱਚੋਂ ਤੇਲ ਮਿਲਿਆ ਹੈ?॥੮॥

ਸ੍ਵੈਯਾ ॥

ਸਭ ਹੀ ਕਰਮਾ ਕੇ ਆਰੰਭ ਵਿਖੇ
ਬੁਧਿਮਾਨ ਸਦਾ ਫਲ ਕੋ ਸਿਮਰੇ।
*ਅਤਿ ਪ੍ਰਾਰੰਭਧਾਂਤ ਕਰੇ ਗਮਨੰ
ਜਿਨ ਕੋ ਫਲ ਕ੍ਰੂਰ ਸੁ ਦੂਰ ਹਰੇ।
ਜਿਹ ਕਾਰਜ ਕੋ ਫਲ ਚਾਰੁ ਲਖੇ
ਵਹ ਧਾਰਿ ਰਿਦੈ ਤਿਨ ਮੋ ਵਿਚਰੇ।
ਸਭ ਕਾਜ ਕੇ ਆਦਿ ਵਿਚਾਰ ਭਲੋ
ਪੁਰਖੋਤਮ ਲਖਨ ਏ ਉਚਰੇ ॥੯॥

**ਪਦ ਅਰਥ :** ਸਭ ਹੀ= ਸਾਰੇ। ਕਰਮਾ= ਕੰਮਾਂ। ਆਰੰਭ= ਸ਼ੁਰੂਆਤ। ਬੁਧਿਮਾਨ= ਅਕਲ ਵਾਲਾ, ਸਮਝਦਾਰ। ਫਲ= ਨਫ਼ਾ। ਸਿਮਰੇ= ਸੋਚਦਾ। ਪ੍ਰਾਰੰਭਧਾਂਤ= ਅਖ਼ੀਰ ਭਾਗਾਂ ਅਨੁਸਾਰ। ਗਮਨੰ= ਚੱਲਣਾ। ਜਿਨ ਕੋ= ਜਿਨ੍ਹਾਂ ਦਾ। ਕ੍ਰੂਰ= ਭੈੜਾ। ਸੁ= ਉਹ। ਹਰੇ= ਨਾਸ ਕਰ ਦੇਵੇ। ਜਿਹ= ਜਿਸ। ਕੋ= ਦਾ। ਕਾਰਜ= ਕੰਮ। ਚਾਰੁ= ਸੋਹਣਾ, ਚੰਗਾ। ਲਖੇ= ਜਾਣੇ। ਵਹ= ਉਹ। ਧਾਰਿ= ਰੱਖ ਕੇ। ਰਿਦੈ= ਦਿਲ ਵਿੱਚ। ਤਿਨ= ਉਨ੍ਹਾਂ। ਮੋ= ਵਿੱਚ। ਵਿਚਰੇ= ਫਿਰੇ। ਕਾਜ= ਕੰਮ। ਆਦਿ= ਸ਼ੁਰੂਆਤ। ਵਿਚਾਰ= ਸੋਚਣਾ। ਪੁਰਖੋਤਮ= ਉੱਤਮ ਮਨੁੱਖ। ਲਖਨ= ਚਿੰਨ੍ਹ, ਨਿਸ਼ਾਨੀਆਂ। ਏ= ਇਹ। ਉਚਰੇ= ਉਚਾਰੇ, ਦੱਸੇ।

**ਅਰਥ :** ੧. ਸਾਰੇ ਕੰਮਾਂ ਦੇ ਸ਼ੁਰੂ ਵਿੱਚ ਸਿਆਣਾ ਮਨੁੱਖ ਨਤੀਜਾ (ਹਾਣ-ਲਾਭ ਨੂੰ) ਸੋਚਦਾ ਹੈ। ੨. ਭਾਗਾਂ ਦੇ ਅਖ਼ੀਰ ਤੱਕ ਚੱਲਣਾ ਕਰੇ ਜਿਨ੍ਹਾਂ ਦਾ ਫਲ ਭੈੜਾ ਹੋਵੇ ਉਨ੍ਹਾਂ ਨੂੰ ਹਟਾ ਦੇਵੇ (ਖ਼ਤਮ ਕਰ ਦੇਵੇ)। ੩. ਜਿਸ ਕੰਮ ਦਾ ਫਲ ਚੰਗਾ ਹੋਵੇ ਉਹ ਦਿਲ ਵਿੱਚ ਵਸਾ ਕੇ (ਉਸ ਅਨੁਸਾਰ) ਚੱਲੇ। ੪. ਸਾਰੇ ਕੰਮਾਂ ਦੇ ਸ਼ੁਰੂ ਵਿੱਚ ਸੋਚਣਾ ਹੀ ਚੰਗਾ ਹੈ, ਸੂਝਵਾਨਾਂ ਦੇ ਇਹ ਨਿਸ਼ਾਨ ਦੱਸੇ ਹਨ ॥੯॥

**ਭਾਵ :** ਹਰੇਕ ਕੰਮ ਦੇ ਕਰਨ ਤੋਂ ਪਹਿਲਾਂ ਉਸ ਦਾ ਨਫ਼ਾ-ਨੁਕਸਾਨ ਸੋਚਣਾ ਬਹੁਤ ਹੀ ਜ਼ਰੂਰੀ ਹੈ। ਜਿਨ੍ਹਾਂ ਦਾ ਨਤੀਜਾ ਮਾੜਾ ਹੋਵੇ ਉਨ੍ਹਾਂ ਨੂੰ

ਛੱਡਦਾ ਹੀ ਬੇਹਤਰ ਹੈ। ਜਿਨ੍ਹਾਂ ਕੰਮਾਂ ਵਿੱਚ ਨਫ਼ਾ ਸਮਝੇ ਉਨ੍ਹਾਂ ਦੇ ਕਰਨ ਵਿੱਚ ਖ਼ਿਆਲ ਕਰੇ।

## ਦੋਹਰਾ ॥

**ਪ੍ਰਥਮੇ ਕਰਮ ਵਿਪਾਕ ਕੋ ਸਿਮਰੇ ਹੋਤ ਪ੍ਰਮੋਦ।**
**ਜਰਤ ਧਾਮ ਕੇ ਸਾਂਤਿ ਹਿਤ ਆਦਿ ਕੂਪ ਸੁਭ ਖੋਦ ॥੧੦॥**

**ਪਦ ਅਰਥ :** ਪ੍ਰਥਮੇ= ਪਹਿਲਾਂ। ਕਰਮ= ਕੰਮ। ਵਿਪਾਕ= ਫਲ, ਨਫ਼ਾ-ਨੁਕਸਾਨ। ਸਿਮਰੇ= ਚੇਤੇ ਕਰੇ। ਹੋਤ= ਹੁੰਦਾ। ਪ੍ਰਮੋਦ= ਅਨੰਦ, ਖ਼ੁਸ਼ੀ, ਖੇੜਾ। ਜਰਤ= ਸੜਦੇ ਹੋਏ। ਧਾਮ= ਘਰ। ਕੇ= ਦੇ। ਸਾਂਤਿ= ਠੰਡਾ, ਸੀਤਲ, ਅੱਗ ਬੁਝਾਉਣ ਲਈ। ਹਿਤ= ਵਾਸਤੇ। ਆਦਿ= ਸ਼ੁਰੂ 'ਚ, ਪਹਿਲਾਂ ਹੀ। ਕੂਪ= ਖੂਹ। ਸੁਭ= ਚੰਗਾ। ਖੋਦ= ਪੁੱਟਣਾ।

**ਅਰਥ :** ੧. (ਜੇਕਰ) ਕੰਮ ਕਰਨ ਤੋਂ ਪਹਿਲਾਂ ਉਸ ਦਾ ਹਾਣੀ-ਲਾਭ (ਨਫ਼ਾ-ਨੁਕਸਾਨ) ਸੋਚ ਲਵੇ ਤਾਂ ਆਦਮੀ ਨੂੰ ਖੇੜਾ ਹੁੰਦਾ ਹੈ। ੨. (ਅੱਗ ਨਾਲ) ਸੜਦੇ ਘਰ ਨੂੰ ਠੰਡਾ ਕਰਨ (ਬਚਾਉਣ) ਵਾਸਤੇ ਪਹਿਲਾਂ ਹੀ ਖੂਹ ਪੁੱਟਣਾ ਚੰਗਾ ਹੈ ॥੧੦॥

## ਸ੍ਵੈਯਾ ॥

**ਧਨ ਆਪਿ ਇਕਤ੍ਰ ਕਰੇ ਜਨ ਜੋ,**
**ਨਿਜ ਬ੍ਰਿਤ ਨਮਿਤਹਿ ਉਤਮ ਤੇਈ।**
**ਸਵਿਤਾ ਬਿਤ ਸੋਂ ਜੁ ਕਰੇ ਬ੍ਰਿਤ ਆਪਨ,**
**ਮਧਮ ਮਾਨੁਖ ਯਾ ਜਗਿ ਸੇਈ।**
**ਪੁਨ ਆਪਨ ਜੀਵਕਾ ਜੋ ਕਰਿ ਹੈ,**
**ਜਨਨੀ ਧਨ ਕੇ ਅਧਮੋ ਲਖ ਵੇਈ।**
**ਭਵ ਮੈ ਅਧਮਾਧਮ ਤੇ ਨਰ ਹੈ,**
**ਧਨ ਯੋਖਤ ਸੋਂ ਤਨ ਪੋਖਤ ਜੇਈ ॥੧੧॥**

**ਪਦ ਅਰਥ :** ਇਕਤ੍ਰ= ਇਕੱਠਾ। ਕਰੇ= ਕਰਦਾ ਹੈ। ਜਨ= ਮਨੁੱਖ। ਜੇ= ਜਿਹੜਾ। ਨਿਜ= ਆਪਣਾ। ਬ੍ਰਿਤ= ਉਪਜੀਵਕਾ, ਗੁਜ਼ਾਰਾ। ਨਮਿਤਹਿ= ਵਾਸਤੇ। ਉਤਮ= ਚੰਗਾ, ਸ੍ਰੇਸ਼ਟ। ਤੇਈ= ਉਹ। ਸਵਿਤਾ ਸਵਿਤ੍ਰਿ, ਸੰਗਯਾ, ਪੈਦਾ ਕਰਨ ਵਾਲਾ ਪਿਤਾ। ਬਿਤ (ਵਿਤੁ)= ਧਨ। ਸੋਂ= ਨਾਲ। ਜੁ= ਜਿਹੜਾ। ਬ੍ਰਿਤ (ਵ੍ਰਿੱਤਿ)= ਗੁਜ਼ਾਰਾ ਸੰਗਯਾ, ਉਪਜੀਵਿਕਾ ਰੋਜ਼ੀ। ਆਪਨ= ਆਪਣਾ। ਮਧਮ= ਦੂਜੇ ਦਰਜੇ ਦਾ, ਵਿਚਕਾਰਲਾ, ਸੈਕੰਡ। ਯਾ= ਇਸ। ਸੇਈ= ਉਹ। ਪੁਨ= ਫੇਰ। ਜੀਵਕਾ (ਉਪਜੀਵਿਕਾ)= ਗੁਜ਼ਾਰਾ। ਕਰਿ ਹੈ= ਕਰਦਾ ਹੈ। ਜਨਨੀ= ਮਾਤਾ। ਕੈ= ਨਾਲ। ਅਧਮੋ= ਨੀਵਾਂ, ਤੀਜੇ ਦਰਜੇ ਦਾ ਆਦਮੀ। ਲੱਖ= ਜਾਣੋ। ਵੇਈ= ਉਹ। ਭਵ= ਸੰਸਾਰ। ਮੈ= ਵਿੱਚ। ਅਧਮਾਧਮ= ਅਧਮ+ ਅਧਮ= ਨੀਚ ਤੋਂ ਨੀਚ, ਛੋਟੇ ਤੋਂ ਛੋਟਾ, ਸਭ ਤੋਂ ਘਟੀਆ। ਤੇ= ਉਹ। ਯੋਖਤ= (ਸੰ.) (ਸੇਵਾ ਅਤੇ ਪ੍ਰੀਤਿ ਕਰਨ ਵਾਲੀ) ਵਹੁਟੀ, ਭਾਰਯਾ। ਸੋਂ= ਨਾਲ। ਤਨ= ਸਰੀਰ। ਪੋਖਤ= ਪਾਲਦਾ, ਪਰਵਰਿਸ਼ ਕਰਦਾ ਹੈ। ਜੇਈ= ਜਿਹੜਾ।

**ਅਰਥ :** ੧. ਜੋ ਮਨੁੱਖ ਆਪਣੇ ਗੁਜ਼ਾਰੇ ਵਾਸਤੇ ਧਨ ਆਪ ਇਕੱਠਾ ਕਰਦਾ ਹੈ, ਉਹ ਸਭ ਤੋਂ ਚੰਗਾ ਹੈ। ਭਾਵ ਜੋ ਆਪ ਕਮਾਈ ਕਰ ਕੇ ਖਾਂਦਾ ਹੈ। ੨. ਜੋ ਪਿਤਾ ਦੇ ਧਨ ਨਾਲ ਆਪਣਾ ਗੁਜ਼ਾਰਾ ਤੋਰਦਾ ਹੈ, ਉਹ ਆਦਮੀ ਦੁਨੀਆਂ ਵਿੱਚ ਵਿਚਕਾਰਲਾ ਮੇਲ ਹੈ। ੩. ਫੇਰ ਜੋ ਆਪਣਾ ਗੁਜ਼ਾਰਾ ਮਾਂ ਦੀ ਦੌਲਤ (ਕਮਾਈ) ਨਾਲ ਕਰਦਾ ਹੈ, ਉਹ ਨੀਚ ਮਨੁੱਖ ਜਾਣੋ। ੪. ਸੰਸਾਰ ਵਿੱਚ ਉਹ ਮਨੁੱਖ ਅਤੀ ਨੀਚ ਹੈ ਜੋ ਆਪਣੀ ਇਸਤਰੀ ਦੀ ਕਮਾਈ ਨਾਲ ਸਰੀਰ ਪਾਲਦਾ ਹੈ ॥੧੧॥

## ✳ਨਰਾਜ ਛੰਦ ॥✳

**ਤ੍ਰਿਕਾਲ ਦ੍ਰਵਯ ਦੁਖ ਮਯ ਉਪਾਇ ਰਖਿ ਅੰਤ ਮੈ।**
**ਨਿਦਾਨ ਹੈ ਵਿਰੋਧ ਕੋ ਸੁ ਮਾਤ ਤਾਤ ਜੰਤ ਮੈ।**
**ਕ੍ਰਿਤਾਂਤ ਧਾਮ ਕਾਮ ਕੋ ਅਲੰਕ੍ਰਿਤੀ ਸਮੱਸਟ ਹੈ।**
**ਸੁਭਾਸੁਭੰ ਨਿਕੇਤ ਭੀ ਤਥਾਪਿ ਤਯਾਗਿ ਸ੍ਰੇਸਟ ਹੈ ॥੧੨॥**

**ਪਦ ਅਰਥ :** ਤ੍ਰਿ= ਤਿੰਨ, ੩। ਕਾਲ= ਸਮੇਂ। ਦ੍ਰਵਯ= ਧਨ। ਮਯ= ਰੂਪ। ਉਪਾਇ= ਪੈਦਾ ਕਰਨ ਵਿੱਚ, ਕਮਾਈ ਕਰਨ ਵਿੱਚ, ਕਮਾਈ ਸਮੇਂ। ਰਖਿ= ਸਾਂਭ-

ਸੰਭਾਲ ਵਕਤ। ਅੰਤ ਮੈ= ਅੰਤਮ ਸਮੇਂ, ਅਖ਼ੀਰ ਵਿੱਚ। ਨਿਦਾਨ= ਕਾਰਣ, ਸਬੱਬ। ਵਿਰੋਧ= ਝਗੜਾ, ਲੜਾਈ। ਕੋ= ਦਾ। ਸੁ= ਉਹ। ਤਾਤ= ਪਿਤਾ। ਜੰਤ ਮੈ= ਜੀਵਾਂ ਵਿੱਚ, ਹੋਰ ਸਾਕ-ਸੰਬੰਧੀਆਂ ਵਿੱਚ। ਕ੍ਰਿਤਾਂਤ= ਕੀਤਾ ਹੈ ਅੰਤ ਜਿਸ ਨੇ ਕਾਲ, ਜਮ। ਧਾਮ= ਘਰ। ਕਾਮ= ਵਿਸ਼ੇ, ਵਿਕਾਰ। ਅਲੰਕ੍ਰਿਤੀ= ਭੂਸ਼ਤ ਕਰਨ ਵਾਲਾ, ਸਜਾਵਟ, ਸੁੰਦਰਤਾ। ਸਮੱਸਟ= ਸਾਰੇ। ਸੁਭਾਸੁਭੰ= ਚੰਗੇ ਮਾੜੇ। ਨਿਕੇਤ= ਘਰ। ਤਥਾਪਿ= ਫੇਰ ਭੀ। ਤਜਾਗਿ= ਛੱਡਣਾ। ਸ੍ਰੇਸਟ= ਉੱਤਮ, ਚੰਗਾ।

ਅਰਥ : ੧. ਤਿੰਨੇ ਸਮੇਂ ਧਨ ਦੁੱਖ ਰੂਪ ਹੈ : ਕਮਾਉਣ ਵੇਲੇ, ਸਾਂਭ-ਸੰਭਾਲ ਵਕਤ ਤੇ ਅਖ਼ੀਰ ਜਾਣ ਸਮੇਂ। ੨. ਝਗੜੇ ਦਾ ਕਾਰਨ ਹੈ ਮਾਂ ਪਿਉ (ਤੇ ਹੋਰ ਸਾਕ-ਸੰਬੰਧੀ) ਜੀਵਾਂ ਵਿੱਚ। ੩. (ਭਾਵੇਂ ਇਹ ਧਨ) ਸਭ ਨੂੰ ਬਾਹਰੀ ਤੌਰ 'ਤੇ ਸੋਹਣਾ ਬਣਾਉਂਦਾ ਹੈ ਫੇਰ ਵੀ ਵਿਸ਼ੇ-ਵਿਕਾਰਾਂ ਵਿਚ ਲਾ ਕੇ ਜਮ ਦੇ ਘਰ ਲਿਜਾਣ ਵਾਲਾ ਹੈ। ੪. ਭਾਵੇਂ ਚੰਗੇ ਜਾਂ ਮਾੜੇ ਦਾ ਘਰ ਹੈ ਫੇਰ ਵੀ ਇਸ ਦਾ ਛੱਡਣਾ ਹੀ ਚੰਗਾ ਹੈ। ਜਾਂ ਇਹ ਧਨ ਚੰਗੇ ਮਾੜੇ ਨੂੰ ਸੁਹੱਪਣ ਦਿੰਦਾ ਹੈ ਫੇਰ ਵੀ ਛੱਡਣਾ ਸ਼ੁਭ ਹੈ ॥੧੨॥

## ਸੋਰਠਾ ॥

**ਜੋਬਨ ਧਨ ਅਵਿਵੇਕ ਪ੍ਰਭੁਤਾ ਯਹ ਚਾਰੋਂ ਪਰਮ ਰਿਪੁ।**
**ਦੇਤ ਅਨਰਥ ਇਕੇਕ ਜਹਾਂ ਚਾਰ ਤਹਿ ਕਯਾ ਕਥਾ ॥੧੩॥**

ਪਦ ਅਰਥ : ਜੋਬਨ= ਜੁਆਨੀ, ਤਰੁਣ ਅਵਸਥਾ। ਧਨ= ਦੌਲਤ। ਅਵਿਵੇਕ= ਬੇ-ਸਮਝੀ, ਮੂਰਖਪਨ। ਪ੍ਰਭੁਤਾ= ਵਡਿਆਈ, ਮਾਣ, ਇੱਜ਼ਤ, ਕੀਰਤੀ। ਚਾਰੋਂ= ਚਾਰ ਹੀ। ਪਰਮ= ਵੱਡੇ। ਰਿਪੁ= ਦੁਸ਼ਮਣ, ਵੈਰੀ। ਦੇਤ= ਦੇਂਦੇ ਹਨ। ਅਨਰਥ= ਪਾਪ, ਬੁਰਾ ਫਲ, ਉਪਦ੍ਰਵ। ਇਕੇਕ= (ਇਕ+ਇਕ) ਇਕ-ਇਕ। ਜਹਾਂ= ਜਿਥੇ। ਤਹਿ= ਉਥੇ। ਕਯਾ= ਕੀ। ਕਥਾ= ਕਹਾਣੀ, ਗੱਲ।

ਅਰਥ : ੧. [1]ਜੁਆਨੀ, [2]ਦੌਲਤ, [3]ਬੇਸਮਝੀ ਤੇ [4]ਮਾਣ-ਵਡਿਆਈ ਏਹ ਚਾਰੇ ਹੀ (ਮਨੁੱਖ ਦੇ) ਵੱਡੇ ਦੁਸ਼ਮਣ ਹਨ। ੨. ਇਕ-ਇਕ ਵੀ ਜਿਥੇ ਹੈ ਉਸ-ਉਸ ਜਗ੍ਹਾ ਇਹ ਬੜਾ-ਬੜਾ ਉਪਦ੍ਰਵ ਖੜ੍ਹਾ ਕਰ ਦੇਂਦੇ ਹਨ, ਜਿਥੇ ਇਹ ਚਾਰੋਂ ਹੀ ਇਕੱਠੇ ਹੋ ਜਾਣ ਭਲਾ ਉਥੋਂ ਦੀ ਕੀ ਗੱਲ ਕਰੀਏ ? ॥੧੩॥

ਦੋਹਰਾ ॥

**ਖਟ ਦੋਹੇ ਤ੍ਰੈ ਸੋਰਠੇ ਉਭੈ ਸਵਯੇ ਜਾਨ।**
**ਇਕ ਨਰਾਜ ਦ੍ਵਾਦਸ ਸਭੈ ਛੰਦਾਨੰਦ ਨਿਦਾਨ ॥੧੪॥**

**ਪਦ ਅਰਥ :** ਖਟ= ਛੇ, ੬। ਦੋਹੇ= ਦੋਹਰੇ। ਤ੍ਰੈ= ਤਿੰਨ। ਉਭੈ= ਦੋ। ਜਾਨ= ਜਾਣੋ। ਦ੍ਵਾਦਸ= ਬਾਰਾਂ, ੧੨। ਸਭੈ= ਸਾਰੇ। ਛੰਦਾਨੰਦ= ਛੰਦ+ਅਨੰਦ, (ਸਾਰੇ) ਛੰਦ ਖ਼ੁਸ਼ੀ ਦੇਣ ਵਾਲੇ ਹਨ। ਨਿਦਾਨ= ਕਾਰਨ, ਸਬੱਬ।

**ਅਰਥ :** ੧. ਛੇ ਦੋਹਰੇ, ਤਿੰਨ ਸੋਰਠੇ, ਦੋ ਸਵੱਯੇ ਜਾਣੋ। ੨. ਇਕ ਨਰਾਜ ਛੰਦ ਕੁਲ ਬਾਰਾਂ ਛੰਦ ਅਨੰਦ ਦੇ ਕਾਰਨ ਹਨ ॥੧੪॥

*ਇਤਿ ਸ੍ਰੀ ਸਾਰੁਕਤਾਵਲੀ ਤਿਹ ਅਸਟਮੋ ਅਧਯਾਇ।*
*ਤਾ ਮਹਿ ਉਦਮ ਵਰਨਯੋ ਕਵਿ ਹਰਿਦਯਾਲ ਸੁਭਾਇ ॥੮॥*

# ਨੌਵਾਂ ਅਧਿਆਇ

ਦੋਹਰਾ ॥

ਨੌਮੇਂ ਕਹੀ ਉਦਾਰਤਤਾ ਜਾ ਤੇ ਰਿਦਾ ਉਦਾਰ।
ਧਨ ਨਿੰਦੈ ਬਿਨੁ ਦਾਨ ਜੋ ਸਾਤ ਸਲੋਕ ਉਚਾਰਿ ॥੧॥

**ਪਦ ਅਰਥ :** ਨੌਮੇਂ= ਨੌਵੇਂ ਅਧਿਆਇ ਵਿੱਚ। ਕਹੀ= ਅਖੀ। ਉਦਾਰਤਾ= ਸਖੀਪਨ, ਖੁਲ੍ਹ-ਦਿਲੀ, ਦਾਨੀ ਸੁਭਾਅ। ਜਾ ਤੇਂ= ਜਿਸ ਕਰ ਕੇ। ਰਿਦਾ= ਦਿਲ। ਉਦਾਰ= ਦਾਨੀ, ਸਖੀ। ਨਿੰਦੈ= ਵਿਰੋਧਤਾ। ਜੋ= ਜਿਹੜਾ। ਸਾਤ= ਸੱਤ, ੭। ਉਚਾਰਿ= ਆਖ ਕੇ।

**ਅਰਥ :** ੧. ਨੌਵੇਂ ਭਾਗ ਵਿੱਚ ਖੁਲ੍ਹ-ਦਿਲੀ ਦੀ ਵਿਆਖਿਆ ਆਖੀ ਹੈ, ਜਿਸ ਦੇ (ਪੜ੍ਹਨ-ਵਿਚਾਰਨ ਨਾਲ) ਦਿਲ ਦਾਨੀ (ਬਣ ਜਾਵੇਗਾ)। ਅਤੇ ੨. ਦਾਨ ਤੋਂ ਬਿਨਾਂ ਜੋ ਪੈਸਾ ਹੈ ਉਸ ਦੀ ਵਿਰੋਧਤਾ ਕਰਾਂਗੇ ਸੱਤ ਸਲੋਕ ਆਖ ਕੇ ॥੧॥

ਤੋਟਕ ਛੰਦ ॥

ਸਰਿਤਾ ਨ ਅਚੈ ਅਪਨੇ ਜਲ ਕੋ।
ਨ ਕਦਾਪਿ ਭਖੈ ਬ੍ਰਿਖ ਸ੍ਵੈ ਫਲ ਕੋ।
ਸਸਿ ਕੋ ਨਹਿ ਅਭ੍ਰ ਕਬੀ ਭਖਿਹੈਂ।
ਧਨ ਤਜੋਂ ਪਰ ਹੇਤੁ ਬਡੇ ਰਖਿਹੈਂ ॥੨॥

**ਪਦ ਅਰਥ :** ਸਰਿਤਾ= ਨਦੀ। ਅਚੈ= ਪੀਣਾ। ਨ ਅਚੈ= ਨਹੀਂ ਪੀਂਦੀ। ਜਲ= ਪਾਣੀ। ਕੋ= ਨੂੰ। ਕਦਾਪਿ= ਕਦੇ ਵੀ। ਭਖੈ= ਖਾਂਦਾ। ਬ੍ਰਿਖ= ਦਰੱਖ਼ਤ। ਸ੍ਵੈ= ਆਪਣੇ। ਸਸਿ= ਖੇਤੀ। ਅਭ੍ਰ= ਮੇਘ, ਬੱਦਲ। ਭਖਿਹੈਂ= ਖਾਂਦੇ। ਤਜੋਂ= ਓਵੇਂ। ਪਰ= ਬਿਗਾਨੇ। ਹੇਤੁ= ਵਾਸਤੇ। ਰਖਿਹੈਂ= ਰੱਖਦੇ ਹਨ।

**ਅਰਥ :** ੧. ਨਦੀ ਆਪਣੇ ਪਾਣੀ ਨੂੰ ਆਪ ਨਹੀਂ ਪੀਂਦੀ। ੨. ਦਰੱਖ਼ਤ ਆਪਣੇ ਫਲ ਨੂੰ ਆਪ ਕਦੇ ਨਹੀਂ ਖਾਂਦਾ। ੩. ਫਸਲ ਨੂੰ ਕਦੇ ਬੱਦਲ ਆ ਕੇ ਨਹੀਂ ਖਾਂਦੇ। ੪. ਤਿਵੇਂ ਵੱਡੇ ਪੁਰਸ਼ ਪੈਸਾ ਦੂਜੇ ਦੇ ਭਲੇ ਵਾਸਤੇ ਰੱਖਦੇ ਹਨ॥੨॥

**ਅਰਥਾਤ :** ਨਦੀ ਆਏ ਗਏ ਮੁਸਾਫ਼ਰ ਦੀ ਪਿਆਸਾ ਤਾਂ ਦੂਰ ਕਰਦੀ ਹੈ ਪਰ ਆਪ ਪਾਣੀ ਕਦੇ ਨਹੀਂ ਪੀਤਾ।

—ਦਰੱਖ਼ਤ ਨਾਲ ਸੋਹਣੇ ਮਿੱਠੇ ਫਲ ਲੱਗਦੇ ਹਨ ਪਰ ਉਸ ਕਦੇ ਆਪ ਨਹੀਂ ਖਾਧੇ, ਕੇਵਲ ਦੂਸਰੇ ਹੀ ਖਾਂਦੇ ਹਨ।

—ਬੱਦਲ ਵਰਸ ਕੇ ਫਸਲਾਂ ਨੂੰ ਪਾਣੀ ਦੇਂਦੇ ਹਨ ਉਨ੍ਹਾਂ ਕਦੇ ਦਾਣਾ ਖਾਧਾ ? ਏਸੇ ਤਰ੍ਹਾਂ

—ਸਿਆਣੇ ਮਨੁੱਖ ਪੈਸਾ ਰੱਖਦਾ ਜ਼ਰੂਰ ਹਨ ਪਰ ਉਹ ਕੇਵਲ ਪਰਉਪਕਾਰ ਲਈ।

## ਦੋਹਰਾ॥

**ਧਨ ਕੇ ਭਾਗੀ ਚਾਰ ਹੈਂ ਧਰਮ ਚੋਰ ਨ੍ਰਿਪ ਆਗ।**
**ਕੋਪੈਂ ਤਾਂ ਪੈ ਭ੍ਰਾਤ ਤ੍ਰੈ ਕਰੈ ਜੁ ਜੇਸਟੈ ਤ੍ਯਾਗਿ॥੩॥**

**ਪਦ ਅਰਥ :** ਭਾਗੀ= ਹਿੱਸੇਦਾਰ, ਭਾਈਵਾਲ। ਹੈਂ= ਹਨ। ਨ੍ਰਿਪ= ਰਾਜਾ। ਆਗ= ਅੱਗ। ਕੋਪੈਂ= ਗੁੱਸੇ ਹੋ ਜਾਂਦੇ ਹਨ। ਤਾਂ= ਉਸ। ਪੈ= ਉੱਤੇ। ਭ੍ਰਾਤ= ਭਰਾ, ਭਾਈ। ਤ੍ਰੈ= ਤਿੰਨੇ। ਕਰੈ= ਕਰਦਾ ਹੈ। ਜੁ= ਜਿਹੜਾ। ਜੇਸਟੈ= ਵੱਡੇ ਦਾ।

**ਅਰਥ :** ੧. ਪੈਸੇ ਦੇ ਚਾਰ ਹਿੱਸੇਦਾਰ ਹਨ, ਧਰਮ, ਚੋਰ, ਰਾਜਾ ਤੇ ਅੱਗ। ੨. ਗੁੱਸੇ ਹੋ ਜਾਂਦੇ ਹਨ ਤਿੰਨ ਭਰਾ ਉਸ ਤੇ ਜਿਹੜਾ ਵੱਡਾ ਭਰਾ (ਧਰਮ) ਦਾ ਤਿਆਗ ਕਰ ਦੇਂਦਾ ਹੈ॥੩॥

**ਭਾਵ :** ਦੌਲਤ ਦੇ ਚਾਰ ਹਿੱਸੇਦਾਰ ਹਨ : ਪਹਿਲਾ ਹੈ ਧਰਮ, ਦੂਜਾ ਚੋਰ, ਤੀਜਾ ਰਾਜਾ ਤੇ ਚੌਥੀ ਅੱਗ। ਜਿਹੜਾ ਮਨੁੱਖ ਵੱਡੇ ਭਾਈ (ਧਰਮ) ਦਾ ਸਾਥ ਛੱਡ ਦਿੰਦਾ ਹੈ ਅਰਥਾਤ ਆਪਣਾ ਧਰਮ ਛੱਡ ਦਿੰਦਾ ਹੈ ਉਸ 'ਤੇ ਤਿੰਨੇ ਭਰਾ ਨਰਾਜ਼ ਹੋ ਜਾਂਦੇ ਹਨ ਫੇਰ ਜਾਂ ਤਾਂ ਚੋਰ ਚੁਰਾ ਲੈਂਦੇ ਹਨ ਜਾਂ ਫਿਰ ਰਾਜਾ ਇਨਕਮ ਟੈਕਸ ਹੀ ਐਨਾ ਕੁ ਲਾ ਦਿੰਦਾ ਹੈ ਕਿ ਸਾਰਾ ਪੈਸਾ ਹੀ ਟੈਕਸ ਰਾਹੀਂ

ਖਿੱਚ ਲੈਂਦਾ ਹੈ। ਏਸ ਸਭ ਕਾਸੇ ਤੋਂ ਬਚ ਜਾਵੇ ਤਾਂ ਫਿਰ ਅੱਗ ਲੱਗ ਜਾਂਦੀ ਹੈ। ਇਸ ਵਾਸਤੇ ਚੰਗਾ ਤਾਂ ਏਹੀ ਹੈ ਕਿ ਆਦਮੀ ਧਰਮ ਵਿੱਚ ਹੀ ਪੱਕਾ ਰਹੇ। ਗੁਰੂ ਨਾਨਕ ਸਾਹਿਬ ਦੇ ਬਚਨ ਹਨ :

ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥
(ਪੰਨਾ ੧੨੪੫)

ਧਨ ਬਾਰੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਕਰਤਾਰ ਪੁਰ ਵਿਖੇ ਸਿੱਖ ਸੰਗਤਾਂ ਨੂੰ ਉਪਦੇਸ਼ :

ਧਨ ਮਹਿਂ ਸੁਖ ਨਹਿਂ, ਸੋ ਸੁਨਿ ਲੀਜੈ। ਅਧਿਕ ਹੋਇ, ਤਿਉਂ ਅਧਿਕ ਤਪੀਜੈ।
ਜਾਤਿ, ਤ ਪ੍ਰਾਨਨ ਕਸ਼ਟ ਮਹਾਨਾ। ਰੱਖਯਾ ਬਿਖੈ ਨੀਤ ਦੁਖ ਨਾਨਾ॥੬੨॥
ਭੂਪਤਿ, ਤਸਕਰ ਕੋ ਕਰਿ ਕੈ। ਰਾਖਤਿ ਹੈ ਦੁਰਾਇ ਬਿਚ ਘਰ ਕੈ।
ਮਿੱਤ੍ਰ ਭਏ, ਕਾਜ ਨ ਕਿਸ ਆਈ। ਸਰਪ ਦੇਹਿ ਤਿਹ ਹਿਤ ਤੇ ਪਾਈ॥੬੩॥
(ਸ੍ਰੀ ਗੁਰੁ ਨਾਨਕ ਪ੍ਰਕਾਸ਼, ਉਤ੍ਰਾਰਧ ਅਧਿ. ੫੩)

## ਦ੍ਵੈਯਾ ਛੰਦ॥

ਸਭ ਜਨ ਕਰਤ ਪਦਾਰਥ ਸੰਗ੍ਰਹਿ ਪੁਨਿ
ਤਿਹ ਰਖਯਾ ਕਰਤ ਉਪਾਇ।
ਉੱਤਮ ਰਖਯਾ ਤਯਾਗਿ ਪਦਾਰਥ,
ਅਬ ਇਨ ਪਰ ਦ੍ਰਿਸਟਾਂਤ ਬਤਾਇ।
ਜਯੋਂ ਜਲ ਸਰ ਕੋ ਸੂਕੈ ਸਰ ਮੈ
ਵਾ ਕ੍ਰਿਮ ਹੈ ਵਾ ਸ੍ਵਾਦ ਬਿਲਾਇ।
ਨਾ ਕ੍ਰਿਮ ਸੂਕੈ ਨ ਜਲ ਪਰਵਾਹਕ,
ਸੁਭਗ ਸ੍ਵਾਦ ਤਯੋਂ ਅਰਥ ਸੁਭਾਇ॥੪॥

ਪਦ ਅਰਥ : ਜਨ= ਆਦਮੀ। ਕਰਤ= ਕਰਦੇ ਹਨ। ਪਦਾਰਥ= ਧਨ-ਦੌਲਤ। ਸੰਗ੍ਰਹਿ= ਇਕੱਠਾ। ਪੁਨਿ= ਫੇਰ। ਤਿਹ= ਉਸ ਦੀ। ਰਖਯਾ= ਰਾਖੀ। ਉਪਾਇ= ਯਤਨ, ਹੀਲਾ। ਉੱਤਮ= ਚੰਗੀ। ਅਬ= ਹੁਣ। ਇਨ= ਇਨ੍ਹਾਂ। ਪਰ=

ਉੱਪਰ। ਦ੍ਰਿਸਟਾਂਤ= ਉਦਾਹਰਣ, ਪ੍ਰਮਾਣ। ਬਤਾਇ= ਦੱਸਦੇ ਹਾਂ। ਸਰ= ਸਰੋਵਰ, ਤਲਾਅ। ਕੋ= ਦਾ। ਮੈ= ਵਿੱਚ। ਵਾ= ਜਾਂ, ਅਥਵਾ। ਕ੍ਰਿਮ= ਛੋਟੇ-ਛੋਟੇ ਜੀਵ, ਕਿਰਮ। ਬਿਲਾਇ= ਖ਼ਤਮ, ਨਾਸ। ਪਰਵਾਹਕ= ਪਰਵਾਹ ਦਾ ਵਗਦਾ ਪਾਣੀ। ਸੁਭਗ= ਸ੍ਰੇਸ਼ਟ, ਚੰਗਾ। ਤਯੋਂ= ਤਿਵੇਂ, ਤਿਵੇਂ ਹੀ। ਅਰਥ= ਧਨ, ਦੌਲਤ। ਸੁਭਾਇ= ਆਦਤ।

**ਅਰਥ :** ੧. ਸਾਰੇ ਮਨੁੱਖ ਪਦਾਰਥ (ਧਨ-ਦੌਲਤ) ਇਕੱਠੇ ਕਰਦੇ ਹਨ, ਫੇਰ ਉਹਨਾਂ ਦੀ ਰਾਖੀ ਦਾ ਯਤਨ ਕਰਦੇ ਹਨ। ੨. ਸੋਹਣੀ ਰਾਖੀ ਤਾਂ ਏਹੋ ਹੀ ਹੈ ਉਨ੍ਹਾਂ ਪਦਾਰਥਾਂ ਦੀ ਪਕੜ ਛੱਡ ਦਿੱਤੀ ਜਾਵੇ, ਹੁਣ ਇਸ 'ਤੇ ਇਕ ਪ੍ਰਮਾਣ ਦੇਂਦੇ ਹਾਂ। ੩. ਜਿਵੇਂ ਤਲਾਅ ਦਾ ਪਾਣੀ, ਉਸੇ ਤਲਾਅ ਵਿੱਚ ਖਲੋਤਾ ਰਹਿੰਦਾ ਹੈ ਤਾਂ ਪਾਣੀ ਸੁੱਕ ਜਾਂਦਾ ਹੈ ਤੇ ਜਾਂ ਉਸ ਪਾਣੀ ਵਿੱਚ ਕੀੜੇ ਪੈ ਜਾਂਦੇ ਹਨ ਅਥਵਾ ਫਿਰ ਉਸ ਦਾ ਸੁਆਦ ਬਦਲ ਜਾਂਦਾ ਹੈ। ੪. (ਇਸ ਤੋਂ ਉਲਟ ਨਦੀ ਦਾ ਵਗਦੇ) ਪ੍ਰਵਾਹ ਦਾ ਪਾਣੀ ਨਾ ਸੁੱਕਦਾ ਹੈ ਨਾ ਉਸ ਵਿੱਚ ਕੀੜੇ ਪੈਂਦਾ ਹਨ, ਨਾ ਸੁਆਦ ਹੀ ਖ਼ਰਾਬ ਹੁੰਦਾ ਹੈ; ਇੰਜ ਹੀ ਧਨ ਦੀ ਆਦਤ ਹੈ ॥੪॥

**ਕੀੜੇ ਪੈਣੇ**

ਘਰ ਵਿੱਚ ਕਈ ਤਰ੍ਹਾਂ ਦੀ ਬਿਮਾਰੀ ਫੈਲ ਜਾਣੀ, ਉਹ ਪੈਸਾ ਸਾਰਾ ਡਾਕਟਰਾਂ/ਦਵਾਈਆਂ ਵਿੱਚ ਲੱਗ ਜਾਣਾ।

**ਸੁਆਦ ਬਦਲਨਾ**

ਭੈਣਾਂ ਭਰਾਵਾਂ ਵਿੱਚ, ਮਾਤਾ ਪਿਤਾ ਵਿੱਚ, ਸਾਕ-ਸਬੰਧੀਆਂ ਵਿੱਚ ਪੈਸੇ ਦੇ ਲੈਣ-ਦੇਣ ਤੋਂ ਫਿੱਕ ਪੈ ਜਾਣੀ ਤੇ ਝਗੜਾ ਪੈ ਜਾਣਾ। ਕੋਟ-ਕਚਹਿਰੀ ਤੱਕ ਨੌਬਤ ਆ ਜਾਣੀ ਤੇ ਸਾਰਾ ਪੈਸਾ ਉਧਰ ਲੱਗ ਜਾਣਾ।

**ਧਨ ਦਾ ਦਾਨ ਕਰਨਾ ਚੰਗਾ ਹੈ—**

## ਦੋਹਰਾ ॥

## ਧਨ ਸੰਗ੍ਰਹਿ ਤੇ ਦਾਨ ਧਨ ਸੌ ਗੁਣ ਅਧਿਕ ਪਛਾਨ।
## ਬਿਨਾ ਦਾਨ ਜੋ ਦਰਬ ਹੈ ਸੋ ਬਨ ਸੁਮਨ ਸਮਾਨਿ ॥੫॥

**ਪਦ ਅਰਥ :** ਸੰਗ੍ਰਹਿ= ਇਕੱਠਾ ਕਰਨਾ। ਤੇ= ਤੋਂ ਅਧਿਕ= ਜ਼ਿਆਦਾ। ਪਛਾਨ= ਪਛਾਣੋ। ਜੋ= ਜਿਹੜਾ। ਦਰਬ= ਪੈਸਾ, ਧਨ। ਸੋ= ਉਹ। ਬਨ=

ਜੰਗਲ। ਸੁਮਨ= ਫੁੱਲ। ਸਮਾਨਿ= ਬਰਾਬਰ।

**ਅਰਥ** : ੧. ਧਨ ਇਕੱਠਾ ਕਰਨ ਨਾਲੋਂ ਧਨ ਦਾ ਦਾਨ ਕਰਨਾ ਸੌ ਗੁਣ ਜ਼ਿਆਦਾ ਚੰਗਾ ਜਾਣੋ। ੨. (ਪਰਉਪਕਾਰ ਵਿੱਚ) ਲਾਏ ਬਿਨਾਂ ਜੋ ਧਨ ਹੈ ਉਹ ਜੰਗਲ ਦੇ ਫੁੱਲਾਂ ਬਰਾਬਰ ਹੈ, ਜਿਨ੍ਹਾਂ ਦੀ ਕੋਈ ਸਾਰ ਨਹੀਂ ਲੈਂਦਾ, ਕੋਈ ਸੁਗੰਧੀ ਨਹੀਂ ਲੈਂਦਾ, ਉਵੇਂ ਹੀ ਸੁੱਕ-ਸੜ ਜਾਂਦੇ ਹਨ॥੫॥

*ਜਿਉ ਉਦਿਆਨ ਕੁਸਮ ਪ੍ਰਫੁਲਿਤ ਕਿਨਹਿ ਨ ਘ੍ਰਾਉ ਲਇਓ॥*

*(ਅੰਗ ੩੩੬)*

**ਅੱਗੋਂ ਆਖੀਆਂ ਨੌਂ ਖ਼ੂਬੀਆਂ ਵਾਲਾ ਰੱਬ ਦਾ ਰੂਪ ਹੈ—**

## ਦੋਹਰਾ॥

**ਜੂਾਨ ਜਿਤੇਂਦ੍ਰਜ, ਜਪ, ਤਪੀ, ਮ੍ਰਿਦ, ਵਿਦਵਾਨ, ਉਦਾਰ।**
**ਦੀਨ, ਮਾਨ ਨਹਿ, ਨਵ ਗੁਣੀ ਹਰਿ ਬਪੁ ਤਾਸ ਜੁਹਾਰ॥੬॥**

**ਪਦ ਅਰਥ** : ਜੂਾਨ= ਨੌਜਵਾਨ। ਜਿਤੇਂਦ੍ਰਜ= (ਜਿਤ+ਇੰਦ੍ਰਜ) ਇੰਦਰੇ ਜਿੱਤ। ਜਪ= ਭਜਨ-ਪਾਠ ਕਰਨ ਵਾਲਾ। ਤਪੀ= ਤਪੱਸਵੀ, ਅੰਮ੍ਰਿਤ ਵੇਲੇ ਉੱਠਣ ਵਾਲਾ, ਆਲਸ ਤੋਂ ਬਿਨਾਂ। ਮ੍ਰਿਦ= ਕੋਮਲ, ਨਰਮ ਸੁਭਾਅ। ਵਿਦਵਾਨ= ਪੜ੍ਹਿਆ ਲਿਖਿਆ। ਉਦਾਰ= ਦਾਨੀ। ਦੀਨ= ਗ਼ਰੀਬੀ, ਨਿਮਰਤਾ। ਮਾਨ= ਹੰਕਾਰ। ਗੁਣੀ= ਗੁਣਾਂ ਵਾਲਾ। ਨਵ= ਨੌ। ਬਪੁ= ਸਰੀਰ। ਹਰਿ ਬਪੁ= ਹਰੀ ਦਾ ਸਰੀਰ ਹੀ ਹੈ। ਤਾਸ= ਉਸ। ਜੁਹਾਰ= ਨਮਸਕਾਰ।

**ਅਰਥ** : ੧. ਚੜ੍ਹਦੀ ਜਵਾਨੀ ਵਾਲਾ, ਸਾਰੇ ਇੰਦ੍ਰਿਆਂ ਨੂੰ ਕਾਬੂ ਰੱਖਣ ਵਾਲਾ, ਜਪ-ਤਪ ਕਰਨ ਵਾਲਾ ਅਤੇ ਸੁਭਾਵ ਦਾ ਨਰਮ (ਮਿੱਠ-ਬੋਲਾ), ਪੜ੍ਹਿਆ ਲਿਖਿਆ ਤੇ ਦਾਨੀ। ੨. ਨਿਮਰਤਾ ਧਾਰਨ ਕਰਨ ਵਾਲਾ, ਹੰਕਾਰ ਤੋਂ ਬਚਿਆ ਹੋਇਆ, ਇਹ ਨੌਂ ਗੁਣਾਂ ਵਾਲਾ ਮਾਨੋ ਪਰਮਾਤਮਾ ਦਾ ਹੀ ਸਰੂਪ ਹੈ, ਮੈਂ ਉਸ ਨੂੰ ਮੱਥਾ ਟੇਕਦਾ ਹਾਂ॥੬॥

## ਸ੍ਵੈਯਾ॥

**ਸਿੰਧੁ ਅਗਾਧ ਅਹੇ ਲਵਣੋਦਿਕ,**
**ਤਦਪਿ ਕਰਾ ਕਹੂੰ ਪਯਾਸ ਨ ਟਾਰੈ।**

ਜਾਨੁ ਪ੍ਰਮਾਨ ਜੁ ਬਾਰ ਸੁ ਚਾਰੁ,
ਤ੍ਰਿਖਾ ਨਰ ਨਾਰਿ ਮ੍ਰਿਗਾਦਿ ਕੀ ਹਾਰੈ।
ਨੈਕ ਧਨਾਢ ਤਥਾਪਿ ਬਡੋ,
ਅਰਥੀ ਬਜਰਥੇ ਜਹਿਂ ਜਾਤ ਨ ਦ੍ਵਾਰੈ।
ਜਾ ਧਨ ਰਾਸਿ ਨਿਰਾਸਕ ਭਿੱਛਕ,
ਸੋ ਧਨ ਕਯਾ ਚੁਵਤੀ ਛੱਤ ਧਾਰੈ ॥੭॥

**ਪਦ ਅਰਥ :** ਸਿੰਧੁ= ਸਮੁੰਦਰ। ਅਗਾਧਿ= ਡੂੰਘਾ। ਅਹੇ= ਹੈ। ਲਵਣੋਦਿਕ (ਲਵਣ+ਉਦਕ) ਲਵਣ= ਲੂਣ। ਉਦਕ= ਪਾਣੀ। ਤਦਪਿ= ਤਾਂ ਭੀ, ਫੇਰ ਵੀ। ਕਯਾ= ਕੀ। ਕਹੂੰ= ਕਿਸੇ ਦੀ। ਟਾਰੈ= ਟਾਲਦਾ, ਦੂਰ ਕਰਦਾ। ਜਾਨੁ= ਗੋਡਾ। ਪ੍ਰਮਾਨ= ਬਰਾਬਰ, ਸਮਾਨ। ਜੁ= ਜਿਹੜਾ। ਬਾਰ= ਪਾਣੀ। ਸੁ= ਉਹ। ਚਾਰੁ= ਸੋਹਣਾ ਹੈ, ਚੰਗਾ ਹੈ। ਤ੍ਰਿਖਾ= ਪਿਆਸ। ਨਰ= ਮਨੁੱਖ। ਨਾਰਿ= ਇਸਤਰੀ। ਮ੍ਰਿਗਾਦਿ= ਹਿਰਨ ਤੋਂ ਆਦਿ ਹੋਰ ਜੰਗਲੀ ਜਾਨਵਰਾਂ ਦੀ। ਹਾਰੈ= ਦੂਰ ਕਰਦਾ। ਨੈਕ= ਛੋਟਾ। ਧਨਾਢ= ਸ਼ਾਹੂਕਾਰ, ਥੋੜ ਪੂੰਜੀਆ। ਤਥਾਪਿ= ਫੇਰ ਵੀ। ਬਡੋ= ਵੱਡਾ ਹੈ। ਅਰਥੀ= ਸੁਆਲੀ, ਲੋੜਵੰਦ। ਬਜਰਥੇ= ਖ਼ਾਲੀ। ਜਹਿ= ਜਿਥੋਂ। ਜਾਤ= ਜਾਂਦੇ। ਦ੍ਵਾਰੈ= ਦਰਵਾਜ਼ੇ ਤੋਂ। ਜਾ= ਜਿਸ। ਰਾਸਿ= ਬਹੁਤਾ। ਨਿਰਾਸਕ= ਉਮੀਦ ਪੂਰੀ ਹੋਣ ਤੋਂ ਬਿਨਾਂ, ਆਸ ਮੁਰਾਦ ਤੋਂ ਖ਼ਾਲੀ। ਭਿੱਛਕ= ਮੰਗਤੇ, ਗ਼ਰੀਬ-ਗੁਰਬੇ। ਸੋ= ਉਹ। ਕਯਾ= ਕੀ। ਚੁਵਤੀ= ਚੋਂਦੀ ਹੋਈ। ਧਾਰੈ= ਰੱਖੇਗਾ।

**ਅਰਥ :** ੧. ਸਮੁੰਦਰ ਬਹੁਤ ਡੂੰਘਾ ਤੇ ਵਿਸ਼ਾਲ ਉਸ ਵਿੱਚ ਪਾਣੀ ਪਰ ਹੈ ਲੂਣ ਵਾਲਾ (ਖਾਰਾ), ਜਿਸ ਕਰਕੇ ਉਹ ਕਿਸੇ ਦੀ ਪਿਆਸ ਦੂਰ ਨਹੀਂ ਕਰਦਾ। ੨. ਜਿਹੜਾ ਗੋਡੇ ਬਰਾਬਰ (ਨਦੀ ਦਾ ਪਾਣੀ ਭਾਵੇਂ ਥੋੜ੍ਹਾ ਹੀ ਹੈ) ਉਹ ਫੇਰ ਵੀ ਸ੍ਰੇਸ਼ਟ ਹੈ ਜੋ ਇਸਤਰੀ-ਪੁਰਸ਼ ਅਥਵਾ ਹਿਰਨ ਆਦਿ (ਜੰਗਲੀ ਜਾਨਵਰਾਂ) ਦੀ ਤ੍ਰੇਹ ਤਾਂ ਦੂਰ ਕਰਦਾ ਹੈ। ੩. (ਏਸੇ ਤਰ੍ਹਾਂ) ਛੋਟਾ ਸ਼ਾਹੂਕਾਰ ਹੈ ਉਹ ਵੱਡਾ ਜਾਣੋ ਜਿਸ ਦੇ ਦਰਵਾਜ਼ੇ ਤੋਂ ਕੋਈ ਦੁਖਿਆਰਾ ਸੁਆਲੀ (ਮੰਗਤਾ, ਲੋੜਵੰਦ) ਨਿਰਾਸ ਤਾਂ ਨਹੀਂ ਮੁੜਦਾ। ੪. ਜਿਸ ਪਾਸ ਦੌਲਤ ਤਾਂ ਬਹੁਤ ਹੈ ਪਰ (ਲੋੜਵੰਦ) ਮੰਗਣ ਵਾਲੇ ਖ਼ਾਲੀ ਮੁੜਦੇ ਹਨ, ਕੀ ਉਹ ਧਨ

(ਅਮੀਰ ਆਦਮੀ ਬਰਸਾਤ ਵਿਚ) ਚੋਂਦੀ ਹੋਈ ਛੱਤ 'ਤੇ ਨਹੀਂ ਰੱਖੇਗਾ ॥੭॥

ਸ੍ਵੈਯਾ ॥

ਹੈ ਸਰ ਸੋ ਸਿੰਧੁ ਤੇ ਸਰਸੋ,
ਰਤਨੋਦਿਕ ਖਾਨ ਨ ਭੀ ਸਭ ਭਾਵੈ।
ਪਜਾਸ ਸ੍ਰਮੀ ਪਥ ਕੇ ਜਨ ਕੇ,
ਸ੍ਰਮ ਨਾਸਨ ਮੋ ਸਮਰਥ ਦਰਸਾਵੈ।
ਸੋ ਸਰ ਜਜੋਂ ਧਨ ਨੈਕ ਧਨੀ,
ਜਿਹ ਦ੍ਵਾਰਹਿ ਤੇ ਸਭ ਕੋ ਵਰੁਸਾਵੈ।
ਸਿੰਧੁ ਧਨੀ ਕਹੂੰ ਦੈ ਨ ਕਨੀ,
ਕਿਧੋਂ ਪਕ ਬ੍ਰਨੀ ਪਰ ਪੀਸਿ ਲਗਾਵੈ ॥੮॥

**ਪਦ ਅਰਥ :** ਸਰ= ਤਲਾਅ। ਸੋ= ਉਹ। ਤੇ= ਤੋਂ। ਸਰਸੋ= ਵੱਡਾ। ਰਤਨੋਦਿਕ (ਰਤਨ+ਉਦਕ)= ਰਤਨ ਤੇ ਉਦਕ= ਪਾਣੀ। ਖਾਨ= ਭੰਡਾਰਾ, ਖ਼ਜ਼ਾਨਾ। ਭੀ= ਬਹੁੜੋਂ, ਫੇਰ ਵੀ। ਭਾਵੈ= ਭਾਉਂਦਾ, ਚੰਗਾ ਲੱਗਦਾ। ਸ੍ਰਮੀ= ਥੱਕਿਆ ਹੋਇਆ। ਪਥ= ਰਸਤਾ। ਪਜਾਸ ਸ੍ਰਮੀ ਪਥ ਕੀ= ਰਸਤੇ ਦਾ ਥੱਕੇਵਾਂ ਤੇ ਪਿਆਸ। ਸ੍ਰਮ= ਥੱਕੇਵਾਂ। ਨਾਸਨ= ਦੂਰ ਕਰਨ। ਮੋ= ਵਿੱਚ। ਸਮਰਥ= ਯੋਗ, ਲਾਇਕ। ਦਰਸਾਵੈ= ਦਿਸਦਾ। ਸੋ= ਉਹ। ਸਰ= ਤਲਾਅ। ਜਜੋਂ= ਵਾਂਗ, ਤਰ੍ਹਾਂ, ਸਮਾਨ। ਨੈਕ= ਛੋਟਾ। ਧਨੀ= ਸ਼ਾਹੂਕਾਰ। ਜਿਹ= ਜਿਸ ਦੇ। ਦ੍ਵਾਰਹਿ= ਦਰਵਾਜ਼ੇ। ਤੇ= ਤੋਂ। ਸਭ ਕੋ= ਹਰ ਕੋਈ। ਵਰੁਸਾਵੈ= ਵਰੋਸਾਂਦਾ, ਗ਼ਰਜ਼ ਪੂਰੀ ਕਰਦਾ ਹੈ। ਕਹੂੰ= ਕਿਸੇ ਨੂੰ। ਦੈ ਨ= ਨਹੀਂ ਦੇਂਦਾ। ਕਨੀ= ਕਣੀ, ਭੋਰਾ ਚੌਲਾਂ ਦਾ, ਨਿੱਕਾ ਦਾਣਾ, ਟੋਟਾ, ਉਸ ਨੂੰ ਕਣੀ ਕਹਿੰਦੇ ਹਨ। ਕਿਧੋਂ= ਅਥਵਾ, ਜਾਂ। ਪਕ= ਪੱਕੇ ਹੋਏ। ਬ੍ਰਨੀ= ਫੋੜਾ, ਜ਼ਖ਼ਮ। ਪਕ ਬ੍ਰਨੀ= ਪੱਕੇ ਹੋਏ ਫੋੜੇ 'ਤੇ ਬ੍ਰਣ=(ਸੰ: ਵ੍ਰਣ) ਸੰਗਯਾ-ਘਾਉ, ਜ਼ਖ਼ਮ, ਫੱਟ। ਬ੍ਰਣੀ (ਵ੍ਰਣੀ)= ਫੱਟ ਵਾਲਾ, ਫੱਟੜ, ਜ਼ਖ਼ਮੀ। ਪੀਸਿ= ਪੀਹ ਕੇ, ਬਰੀਕ ਆਟਾ ਬਣਾ ਕੇ।

ਅਰਥ : ੧. ਤਲਾਅ ਵਿੱਚ ਭਾਵੇਂ ਰਤਨਾਂ ਦੀ ਖਾਨ ਨਹੀਂ, ਬਹੁਤਾ ਪਾਣੀ ਨਹੀਂ ਪਰ ਫੇਰ ਵੀ ਸਮੁੰਦਰ ਤੋਂ ਵੱਡਾ ਹੈ ਕਿਉਂਕਿ ਸਾਰਿਆਂ ਨੂੰ ਚੰਗਾ ਲੱਗਦਾ ਹੈ। ੨. ਥੱਕੇ ਹੋਏ ਮੁਸਾਫ਼ਰ ਦੀ ਪਿਆਸ ਤੇ ਥੱਕੇਵਾਂ ਦੂਰ ਕਰਨ ਵਿੱਚ ਬਲਵਾਨ ਦਿਸਦਾ ਹੈ। ੩. ਉਹ ਤਲਾਅ ਥੋੜ੍ਹ ਪੂੰਜੀਏ ਸ਼ਾਹੂਕਾਰ ਵਰਗਾ ਹੈ, ਜਿਸ ਦੇ ਦਰਵਾਜ਼ੇ ਤੋਂ ਹਰ ਕੋਈ ਖ਼ੁਸ਼ ਜਾਂਦਾ ਹੈ (ਗ਼ਰਜ਼ ਪੂਰੀ ਕਰਦਾ ਹੈ)। ੪. (ਵਿਸ਼ਾਲ ਪਾਣੀ ਤੇ ਰਤਨ ਆਦਿ ਦੀ ਖਾਨ ਵਾਲਾ) ਸਮੁੰਦਰ ਤੇ (ਬਹੁਤੇ ਧਨ ਵਾਲਾ) ਧਨੀ (ਦੋਨੋਂ ਇਕੋ ਜਿਹੇ ਹਨ ਸਮੁੰਦਰ ਕਿਸੇ ਮਨੁੱਖ-ਇਸਤਰੀ ਤੇ ਪਸ਼ੂ-ਪੰਛੀ ਦੀ ਪਿਆਸ ਨਹੀਂ ਬੁਝਾਉਂਦਾ) ਅਤੇ ਧਨੀ ਕਿਸੇ ਨੂੰ ਥੋੜੀ ਜਿੰਨੀ ਵੀ ਮੱਦਦ ਨਹੀਂ ਦੇਂਦਾ ਕੀ ਉਹ ਧਨੀ (ਅਮੀਰ) ਪੱਕੇ ਹੋਏ ਜ਼ਖ਼ਮ 'ਤੇ ਧਨ ਪੀਹ ਕੇ ਲਾਵੇਗਾ ? ॥੮॥

## ਦੋਹਰਾ ॥

**ਇਕ ਤੋਟਕ ਤ੍ਰੈ ਦੋਹਰੇ ਏਕ ਦਵੈਯਾ ਛੰਦ।**
**ਉਭੈ ਸਵੈਯੇ ਧੀਰ ਜਨ ਸਤ ਸਲੋਕ ਚਿਤ ਚੰਦ ॥੯॥**

ਅਰਥ : ੧. ਇਕ ਤੋਟਕ, ਤਿੰਨ ਦੋਹਰੇ, ਇਕ ਦਵੈਯਾ ਛੰਦ ਹੈ। ੨. ਦੋ ਸਵੱਯੇ ਮਨੁੱਖਾਂ ਨੂੰ ਧੀਰਜ ਦੇਣ ਵਾਲੇ ਹਨ ਇਹ ਕੁਲ ਸੱਤੇ ਸਲੋਕ ਚਿਤ ਨੂੰ ਚੰਦ੍ਰਮਾ ਦੀ ਤਰ੍ਹਾਂ ਪ੍ਰਕਾਸ਼ ਕਰਨ ਵਾਲੇ ਜਾਂ ਚਿਤ ਨੂੰ ਸ਼ਾਂਤੀ ਦੇਣ ਵਾਲੇ ਹਨ ॥੯॥

***ਇਤਿ ਸ੍ਰੀ ਸਾਰੁਕਤਾਲੀ ਤਿਹ ਨਵਮੋ ਅਧਯਾਇ।***
***ਉਤਮ ਕਹੀ ਉਦਾਰਤਾ ਕਵਿ ਹਰਿਦਯਾਲ ਸੁਭਾਇ ॥੯॥***

# ਦਸਵਾਂ ਅਧਿਆਇ

ਦੋਹਰਾ ॥

ਦਸਮੇਂ ਦ੍ਵਾਦਸ ਛੰਦ ਕਰਿ ਕ੍ਰੋਧਾਦਿਕ ਵਖ੍ਯਾਨ।
ਹਾਨਿ ਕਰੇ ਅਰਿ ਜਾਨਿ ਕੈ ਮਾਨੁ ਕਰੈ ਦੁਖ ਖਾਨ ॥੧॥

**ਪਦ ਅਰਥ :** ਦਸਮੇਂ= ਦਸਵੇਂ ਅਧਿਆਇ ਵਿੱਚ। ਦ੍ਵਾਦਸ= (ਦ੍ਵਾ) ੨, (ਦਸ) ੧੦, ੧੦+੨=੧੨। ਕਰਿ= ਕਰ ਕੇ, ਰਚ ਕੇ। ਕ੍ਰੋਧਾਦਿਕ= (ਕ੍ਰੋਧ+ਆਦਿਕ) ਕਾਮ, ਕ੍ਰੋਧ ਆਦਿ। ਵਖ੍ਯਾਨ= ਵਰਣਨ, ਬਿਆਨ। ਹਾਨਿ= ਨਾਸ। ਅਰਿ= ਦੁਸ਼ਮਣ, ਵੈਰੀ। ਜਾਨਿ ਕੈ= ਸਮਝ ਕੇ। ਮਾਨੁ= ਸਨਮਾਨ। ਕਰੈ= ਕਰਦਾ ਹੈ। ਦੁਖ ਖਾਨ= ਦੁੱਖਾਂ ਦਾ ਘਰ।

**ਅਰਥ :** ੧. ਦਸਵੇਂ ਅਧਿਆਇ ਵਿੱਚ ੧੨ ਛੰਦ ਰਚ ਕੇ ਕਰੋਧ ਆਦਿ ਦਾ ਬਿਆਨ ਕਰਾਂਗੇ। ੨. (ਜੋ ਇਨ੍ਹਾਂ ਨੂੰ ਵੈਰੀ ਜਾਣ ਕੇ ਨਾਸ ਕਰੇਗਾ (ਉਹ ਸੁਖੀ ਹੋਵੇਗਾ), ਜਿਹੜਾ ਇਹਨਾਂ ਦਾ ਸਨਮਾਨ ਕਰੇਗਾ ਉਸ ਨੂੰ ਬਹੁਤ ਦੁੱਖ ਮਿਲਣਗੇ ॥੧॥

ਮਧੁਭਾਰ ਛੰਦ ॥

ਪਹਿਰੈ ਕੁਚੈਲ। ਧ੍ਰਿਤ ਦੰਤ ਮੈਲ।
ਤਪਤਾਨ ਪ੍ਰੀਤਿ। ਮਧੁਰੋ ਨ ਗੀਤ ॥੨॥

**ਪਦ ਅਰਥ :** ਪਹਿਰੈ= ਪਹਿਰਦਾ, ਪਾਉਂਦਾ। ਕੁਚੈਲ= ਮੈਲੇ, ਗੰਦੇ। ਧ੍ਰਿਤ= ਧਾਰਦਾ। ਦੰਤ= ਦੰਦ। ਤਪਤਾਨ= (ਤਪਤ+ਅੰਨ) ਸੜਦੀ-ਸੜਦੀ ਰੋਟੀ ਖਾਂਦਾ, ਗਰਮ-ਗਰਮ ਚੀਜ਼ ਖਾਂਦਾ ਹੈ। ਮਧੁਰੋ= ਮਿੱਠਾ। ਗੀਤ= ਅਵਾਜ਼, ਬੋਲੀ।

**ਅਰਥ :** ੧. ਗੰਦੇ (ਕੱਪੜੇ) ਪਹਿਰਦਾ ਹੈ। ੨. ਦੰਦਾਂ 'ਤੇ ਮੈਲ ਰੱਖਦਾ ਹੈ ਅਰਥਾਤ ਜੋ ਦੰਦ ਸਾਫ਼ ਨਹੀਂ ਕਰਦਾ। ੩. ਗਰਮ-ਗਰਮ ਅੰਨ (ਖਾਣ

ਵਿੱਚ) ਪ੍ਰੀਤੀ ਰੱਖਦਾ ਹੈ। ੪. ਜ਼ਬਾਨੋਂ ਜੋ ਗੱਲ ਕਰਦਾ ਹੈ, ਉਹ ਮਿੱਠੀ ਨਹੀਂ, ਕਿਸੇ ਗੱਲ ਵਿੱਚ ਮਿਠਾਸ ਨਹੀਂ, ਰਸ ਨਹੀਂ ॥੨॥

ਕਹਾਣੀ : ਇਕ ਆਦਮੀ ਸਫ਼ਰ ਵਿੱਚ ਕਿਤੇ ਜਾ ਰਿਹਾ ਸੀ, ਆਪਣੇ ਨਗਰ ਤੋਂ ਕਈ ਮੀਲ ਦੂਰੀ 'ਤੇ ਚਲਾ ਗਿਆ। ਰਸਤੇ ਵਿੱਚ ਭੁੱਖ ਲੱਗ ਗਈ। ਰਸਤੇ ਵਿੱਚ ਹੀ ਕਿਸੇ ਘਰ ਦਾ ਦਰਵਾਜ਼ਾ ਖੜਕਾਇਆ ਤੇ ਦਰਵਾਜ਼ਾ ਖੁਲ੍ਹਣਸਾਰ ਆਪਣੀ ਮਜਬੂਰੀ ਦੱਸੀ। ਉਸ ਘਰ ਵਾਲੀ ਔਰਤ ਨੇ ਤਰਸ ਕੀਤਾ, ਅੰਦਰ ਵੇਹੜੇ ਵਿੱਚ ਬਿਠਾ ਦਿੱਤਾ ਤੇ ਛੇਤੀ-ਛੇਤੀ ਖਿੱਚੜੀ ਬਣਾਉਣ ਲੱਗੀ ਕਿ ਹੋਰ ਕੁਝ ਜਲਦੀ ਬਣਨਾ ਨਹੀਂ। ਬੈਠਿਆਂ-ਬੈਠਿਆਂ ਮੁਸਾਫ਼ਰ ਦੀ ਨਿਗਾਹ ਉਸ ਘਰ ਵਿੱਚ ਜਿਥੇ ਪਸ਼ੂ ਬੱਝੇ ਹੋਏ ਸਨ ਉਧਰ ਪੈ ਗਈ ਤੇ ਮਨ ਹੀ ਮਨ ਹੈਰਾਨ ਹੋ ਗਿਆ। ਰਿਹਾ ਨਾ ਗਿਆ ਆਪਣੇ ਵੱਲੋਂ ਘਰ ਵਾਲਿਆਂ ਨਾਲ ਹਮਦਰਦੀ ਜਿਤਾਉਣ ਲੱਗਾ।

ਮੁਸਾਫ਼ਰ : ਬੀਬੀ, ਭਲਾ ਜੇਕਰ ਏਸ ਘਰ ਅੰਦਰ ਮੱਝ ਮਰ ਜਾਵੇ ਤੁਸੀਂ ਬਾਹਰ ਕਿਵੇਂ ਕੱਢੋਗੇ ?

ਬੀਬੀ : ਹੈਂ! ਤੂੰ ਚੰਗਾ ਸਿਆਣਾ ਆਦਮੀ ਹੈਂ, ਮੈਂ ਤੇਰੇ ਵਾਸਤੇ ਖਿੱਚੜੀ ਤਿਆਰ ਪਈ ਕਰਨੀ ਆਂ, ਤੂੰ ਮੇਰੀ ਮੱਝ ਮਾਰਦਾ ਪਿਆਂ।

ਮੁਸਾਫ਼ਰ : ਬੀਬੀ, ਭਲਾ ਮੈਂ ਤੇਰਾ ਮਾੜਾ ਤਾਂ ਨਹੀਂ ਸੋਚਿਆ, ਕਿਉਂਕਿ ਦਰਵਾਜ਼ਾ ਛੋਟਾ ਹੈ, ਮੁਸ਼ਕਿਲ ਪਈ ਆਵੇਗੀ। ਬੀਬੀ ਬੁੜ-ਬੁੜ ਕਰਦੀ ਹੋਈ ਕਾਹਲੀ-ਕਾਹਲੀ ਅੱਧ ਰਿੱਝੀ ਖਿੱਚੜੀ ਦਾ ਪਤੀਲਾ ਚੁੱਕ, ਕਹਿੰਦੀ ਵੀਰਾ! ਝੋਲੀ ਕਰ, ਮੁਸਾਫ਼ਰ ਨੇ ਝੋਲੀ ਅੱਡੀ ਤੇ ਘੱਪ ਕਰਦੀ ਖਿੱਚੜੀ ਉਹਦੀ ਝੋਲੀ 'ਚ ਪਾ ਦਿੱਤੀ ਤੇ ਬਾਹਰ ਕੱਢ ਦਿੱਤਾ। ਮੁਸਾਫ਼ਰ ਤੁਰਿਆ ਜਾਂਦਾ ਹੈ ਤੇ ਝੋਲੀ ਵਿਚੋਂ ਖਿੱਚੜੀ ਦਾ ਪਾਣੀ ਵਗਦਾ ਜਾਂਦਾ ਹੈ।

ਇਕ ਹੋਰ ਰਾਹੀ : ਓ ਭਲਿਆ ਮਾਣਸਾ! ਝੋਲੀ ਵਿੱਚੋਂ ਕੀ ਚੋਂਦਾ ਹੈ ?

ਮੁਸਾਫ਼ਰ : ਏਹ ਭਾਈ! ਮੇਰੀ ਜ਼ਬਾਨ ਦਾ ਰਸ ਚੋਂਦਾ ਹੈ।

## ਮਧੁਭਾਰ ਛੰਦ ॥

**ਰਵਿ ਅੰਤ ਭੋਰ। ਜਿਹ ਨੀਂਦ ਘੋਰ।**

**ਜਬ ਲਛ ਕੰਤ। ਤਿਹ ਸ੍ਰੀ ਤਜੰਤ ॥੩॥**

**ਪਦ ਅਰਥ :** ਰਵਿ= ਸੂਰਜ। ਅੰਤ= ਅਖ਼ੀਰ, ਦਿਨ ਦਾ ਅਖ਼ੀਰ, ਸ਼ਾਮ ਦਾ

ਵੇਲਾ। ਭੋਰ= ਦਿਨ ਦੇ ਉਜਾਲੇ ਤੱਕ। ਘੋਰ= ਗੂੜ੍ਹੀ। ਜਬ= ਜੇਕਰ। ਲਛ= ਲਛਮੀ, ਮਾਇਆ। ਕੰਤ= ਪਤੀ, ਵਿਸ਼ਨੂੰ। ਤਿਹ= ਉਸ। ਸ੍ਰੀ= ਲਛਮੀ। ਤਜੰਤ= ਛੱਡ ਦਿੰਦੀ ਹੈ।

**ਅਰਥ :** ੧. ਸੂਰਜ ਅਸਤ ਹੋਣ ਤੋਂ ਲੈ ਕੇ ਸਵੇਰ ਤਕ। ੨. ਜਿਸ ਨੂੰ ਬਹੁਤ ਗੂੜ੍ਹੀ ਨੀਂਦ ਆਉਂਦੀ ਹੈ। ੩. ਜੇਕਰ ਲੱਛਮੀ ਦਾ ਪਤੀ ਵੀ ਹੈ। ੪. ਉਸ ਨੂੰ (ਭੀ) ਲੱਛਮੀ ਛੱਡ ਜਾਂਦੀ ਹੈ ॥੩॥

## ਤਿਲਕਾ ਛੰਦ ॥

**ਪਰ ਅੰਨ ਹਰੇ। ਪਰ ਧਨ ਚੁਰੇ।**
**ਪਰ ਸੇਜ ਰਮੇ। ਗੁਰੁ ਨਾਰਿ ਰਮੇ ॥੪॥**

**ਪਦ ਅਰਥ :** ਪਰ= ਬਿਗਾਨਾ, ਦੂਜਾ। ਅੰਨ= ਅਨਾਜ, ਬਿਗਾਨੀ ਰੋਟੀ। ਧਨ= ਦੌਲਤ। ਚੁਰੇ= ਚੁਰਾਉਂਦਾ, ਚੋਰੀ ਕਰਦਾ। ਸੇਜ= ਬਿਸਤ੍ਰਾ, ਦੂਜੀ ਇਸਤਰੀ ਨਾਲ ਸੰਗ ਕਰਨਾ। ਰਮੇ= ਭੋਗਣਾ, ਰਮਣਾ। ਗੁਰੁ ਨਾਰਿ= ਗੁਰੂ ਦੀ ਵਹੁਟੀ। ਰਮੇ= ਗਮਨਾ, ਮਿਲਣਾ, ਭੋਗ ਕਰਨਾ।

**ਅਰਥ :** ੧. ਦੂਜੇ ਦਾ ਅਨਾਜ ਚੋਰੀ ਕਰਦਾ ਹੈ। ੨. ਜੋ ਬਿਗਾਨਾ ਪੈਸਾ ਚੁਰਾਉਂਦਾ ਹੈ। ੩. ਦੂਜੇ ਦੇ ਬਿਸਤਰ 'ਤੇ ਸੌਂਦਾ ਭਾਵ ਬਿਗਾਨੀ ਇਸਤਰੀ ਨਾਲ ਸੌਂਦਾ ਹੈ। ੪. ਗੁਰੂ ਦੀ ਵਹੁਟੀ (ਜੋ ਮਾਂ ਬਰਾਬਰ ਹੁੰਦੀ ਹੈ, ਉਸ) ਨਾਲ ਵਿਭਚਾਰ ਕਰਦਾ ਹੈ ॥੪॥

## ਤਿਲਕਾ ਛੰਦ ॥

**ਪਰ ਧਾਮ ਬਸੇ। ਪੁੰਨ ਦਾਨ ਨਸੇ।**
**ਯਦਿ ਇੰਦ੍ਰ ਅਹੇ। ਤਿਹਿ ਸ੍ਰੀ ਨ ਰਹੇ ॥੫॥**

**ਪਦ ਅਰਥ :** ਧਾਮ= ਘਰ। ਬਸੇ= ਵਸਦਾ। ਨਸੇ= ਨਸ ਜਾਂਦੇ ਹਨ। ਯਦਿ= ਭਾਵੇਂ। ਅਹੇ= ਹੈ। ਤਿਹਿ= ਉਸ ਕੋਲੋਂ। ਸ੍ਰੀ= ਲੱਛਮੀ, ਦੌਲਤ। ਨਾ ਰਹੇ= ਨਹੀਂ ਰਹਿੰਦੀ।

**ਅਰਥ :** ੧. ਬਿਗਾਨੇ ਘਰ ਵਸਦਾ ਹੈ (ਜਿਸ ਨੇ ਆਪਣਾ ਘਰ ਨਹੀਂ ਬਣਾਇਆ)। ੨. ਉਪ੍ਰੋਕਤ ਕਮਜ਼ੋਰੀਆਂ ਜਿਸ ਵਿੱਚ ਹਨ, ਉਹਦੇ ਕੋਲੋਂ) ਪੁੰਨ ਦਾਨ ਨੱਸ ਜਾਂਦੇ ਹਨ। ੩. ਭਾਵੇਂ ਇੰਦਰ ਪਦਵੀ 'ਤੇ ਬਿਰਾਜਮਾਨ ਹੈ।

੪. ਉਸ ਪਾਸ ਵੀ ਦੌਲਤ ਨਹੀਂ ਰਹਿੰਦੀ ॥੫॥

## ਤੋਟਕ ਛੰਦ ॥

ਖੁਧਯਾ ਸਮ ਨਾ ਤਨ ਖੇਦ ਅਹੈ ।
ਨਹਿ ਚਿੰਤ ਸਮਾ ਤਨ ਸੋਖਕ ਹੈ ।
ਜਨ ਭੂਖਨ ਨਹਿ ਵਿਦ੍ਯਾ ਕੇ ਸਮਾ ।
ਨਹਿ ਰਖ੍ਯਕ ਕਾਇ ਸਮਾਨ ਖਿਮਾ ॥੬॥

**ਪਦ ਅਰਥ :** ਖੁਧਯਾ= ਭੁੱਖ। ਸਮ= ਬਰਾਬਰ। ਖੇਦ= ਦੁੱਖ। ਅਹੈ= ਹੈ। ਸਮਾ= ਸਮਾਨ, ਬਰਾਬਰ। ਤਨ= ਸਰੀਰ। ਸੋਖਕ= ਸੁਕਾਉਣ ਵਾਲੀ। ਜਨ= ਮਨੁੱਖ। ਭੂਖਨ= ਗਹਿਣੇ। ਵਿਦ੍ਯਾ= ਪੜ੍ਹਾਈ। ਰਖ੍ਯਕ= ਰਾਖੀ। ਕਾਇ= ਕੋਈ ਵੀ। ਖਿਮਾ= ਛਿਮਾ ਕਰਨਾ, ਮੁਆਫ਼ ਕਰਨਾ।

**ਅਰਥ :** ੧. ਭੁੱਖ ਬਰਾਬਰ ਸਰੀਰ ਨੂੰ ਕੋਈ ਹੋਰ ਵੱਡਾ ਦੁੱਖ ਨਹੀਂ।[੧] ੨. ਗ਼ਮ (ਫ਼ਿਕਰ) ਦੇ ਸਮਾਨ ਹੋਰ ਕੋਈ ਸਰੀਰ ਨੂੰ ਸੁਕਾਉਣ ਵਾਲਾ ਨਹੀਂ।[੨] ੩. ਇਲਮ (ਪੜ੍ਹਾਈ ਐਜੂਕੇਸ਼ਨ) ਦੇ ਤੁਲ ਹੋਰ ਕੋਈ ਗਹਿਣਾ ਨਹੀਂ। ੪. ਖਿਮਾ ਵਰਗਾ ਹੋਰ ਕੋਈ ਰਾਖਾ ਨਹੀਂ ॥੬॥[੩]

## ਤੋਟਕ ਛੰਦ ॥

ਖੁਧਯਾ ਕਰਿ ਆਤੁਰ ਜੋ ਨਰੁ ਅਹੈ ।
ਬੁਧਿ ਕ੍ਰਾਂਤਿ ਉਭੈ ਤਿਨ ਕੀ ਨ ਰਹੈ ।
ਅਤਿ ਆਤੁਰ ਚਿੰਤਹਿ ਤੇ ਜੁ ਨਰਾ ।
ਸੁਖ ਨੀਂਦ ਉਭੈ ਤਿਨ ਕੋ ਨ ਜਰਾ ॥੭॥

---

*ਆਮ ਲੋਕ ਮੁਹਾਵਰਾ ਹੈ :*

*੧ ਫਰੀਦਾ! ਮੌਤੋਂ ਭੁੱਖ ਬੁਰੀ। ਰਾਤੀਂ ਸੁੱਤੇ ਖਾਇ ਕੈ ਦਿਨੇ ਫੇਰ ਖੜੀ। ੨ ਚਿੰਤਾ ਚਿਖਾ ਬਰਾਬਰੀ। ੩ ਗੁਰੂ ਤੇਗ ਬਹਾਦਰ ਜੀ ਦਾ ਭਾਈ ਮੱਖਣ ਸ਼ਾਹ ਨੂੰ ਉਪਦੇਸ਼ :*

*ਕਰਨੀ ਛਿਮਾ ਮਹਾ ਤਪ ਜਾਨ।..੪੩।*

*(ਗੁਰੁ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧੧, ਅੰਸੂ ੧੭)*

**ਪਦ ਅਰਥ :** ਖੁਧਜਾ= ਭੁੱਖ। ਕਰਿ= ਕਰ ਕੇ। ਆਤੁਰ= ਦੁਖੀ। ਜੋ= ਜਿਹੜਾ। ਨਰੁ= ਮਨੁੱਖ। ਬੁਧਿ= ਅਕਲ। ਕ੍ਰਾਂਤਿ= ਚੇਹਰੇ ਦਾ ਸੁਹੱਪਣ। ਉਭੈ= ਦੋਨੋਂ। ਨ ਰਹੈ= ਨਹੀਂ ਰਹਿੰਦੀ। ਅਤਿ= ਬਹੁਤ। ਚਿੰਤਹਿ= ਫ਼ਿਕਰ ਕਰ ਕੇ। ਜਰਾ= ਰੰਚਕ, ਭੋਰਾ ਜਿੰਨੀ।

**ਅਰਥ :** ੧. ਜੋ ਮਨੁੱਖ ਭੁੱਖ ਨਾਲ ਦੁਖੀ ਹੈ। ੨. ਅਕਲ ਤੇ ਚੇਹਰੇ ਦੀ ਫੱਬਤ ਦੋਨੋਂ ਉਸ ਦੀਆਂ ਨਹੀਂ ਰਹਿੰਦੀਆਂ। ੩. ਜੋ ਮਨੁੱਖ ਫ਼ਿਕਰ ਨਾਲ ਬਹੁਤ ਦੁਖੀ ਹਨ। ੪. ਸੁਖ ਆਰਾਮ ਤੇ ਨੀਂਦ ਉਨ੍ਹਾਂ ਦੀ ਥੋੜ੍ਹੀ ਜਿੰਨੀ ਵੀ ਨਹੀਂ ਰਹਿੰਦੀ॥੭॥

## ਤੋਟਕ ਛੰਦ॥

ਮਨੁਜਾਤੁਰ ਜੋ ਨਰੁ ਆਹਿ ਸਹੀ।
ਤਿਨ ਕੋ ਨਹਿ ਤ੍ਰਾਸ ਨ ਲਾਜ ਕਹੀਂ।
ਦਰਬਾਤੁਰ ਜੋ ਜਨੁ ਆਹਿ ਘਨਾ।
ਤਿਨ ਕੋ ਗੁਰੁ ਸਾਕ ਨ ਬੰਧੁ ਜਨਾ॥੮॥

**ਪਦ ਅਰਥ :** ਮਨੁਜਾਤੁਰ= (ਮਨੁਜ+ਆਤੁਰ) ਮਨ ਤੋਂ ਪੈਦਾ ਹੋਈ ਕਾਮ-ਵਾਸ਼ਨਾ ਤੋਂ। ਆਤੁਰ= ਦੁਖੀ। ਆਹਿ= ਹੈ। ਸਹੀ= ਨਿਸਚੇ, ਯਕੀਨਨ। ਤ੍ਰਾਸ= ਡਰ। ਲਾਜ= ਸ਼ਰਮ, ਹਯਾ। ਕਹੀਂ= ਕਿਸੇ ਦੀ। ਦਰਬਾਤੁਰ= (ਦਰਬ+ਆਤੁਰ) ਧਨ ਕਰ ਕੇ ਦੁਖੀ, ਗ਼ਰੀਬੀ ਕਾਰਨ। ਘਨਾ= ਬਹੁਤਾ। ਸਾਕ= ਰਿਸ਼ਤੇਦਾਰ। ਬੰਧੁ= ਪਿਆਰੇ ਸਨਬੰਧੀ।

**ਅਰਥ :** ੧. ਜੋ ਆਦਮੀ ਕਾਮ-ਵਾਸ਼ਨਾ ਕਰਕੇ ਬੜਾ ਦੁਖੀ ਹੈ। ੨. ਉਸ ਨੂੰ ਕਿਸੇ ਦਾ ਡਰ ਨਹੀਂ, ਨਾ ਹੀ ਕਿਸੇ ਦੀ ਸ਼ਰਮ-ਹਯਾ ਹੈ। ੩. ਜੋ ਮਨੁੱਖ ਧਨ ਕਰ ਕੇ ਬੜਾ ਤੰਗ ਹੈ। ੪. ਨਾ ਉਸ ਦਾ ਕੋਈ ਗੁਰੂ ਹੈ (ਭਾਵ ਨਾ ਉਸ ਨੂੰ ਗੁਰੂ ਦਾ ਡਰ ਹੈ, ਉਹ ਗੁਰੂ ਨਾਲ ਠੱਗੀ ਮਾਰਨੋਂ ਵੀ ਸੰਕੋਚ ਨਹੀਂ ਕਰਦਾ), ਨਾ ਕੋਈ ਸਾਕ-ਸੰਬੰਧੀ ਹੈ ਅਰਥਾਤ ਉਹ ਕਿਸੇ ਨਾਲ ਕੋਈ ਲਿਹਾਜ ਨਹੀਂ ਕਰਦਾ। ਹਰ ਇਕ ਨਾਲ ਠੱਗੀ ਮਾਰਦਾ ਹੈ॥੮॥

## ਸੋਰਠਾ॥

ਕ੍ਰੋਧ ਅਨਰਥਨ ਮੂਲੁ ਕ੍ਰੋਧ ਜਨਮ ਅਰੁ ਮਰਨ ਦੈ।

**ਕ੍ਰੋਧ ਧਰਮ ਨਿਰਮੂਲ ਤਾਂ ਤੇ ਕ੍ਰੋਧ ਤਜਾਗਿ ਸੁਭ ॥੯॥**

**ਪਦ ਅਰਥ :** ਕ੍ਰੋਧ= ਗੁੱਸਾ। ਅਨਰਥਨ= ਪਾਪਾਂ ਦਾ। ਮੂਲੁ= ਮੁੱਢ। ਅਰੁ= ਅਤੇ। ਦੈ= ਦੇਂਦਾ। ਨਿਰਮੂਲ= ਮੁੱਢ-ਰਹਿਤ, ਜੜ੍ਹ-ਰਹਿਤ। ਤਾਂ ਤੇ= ਇਸ ਕਰ ਕੇ। ਸੁਭ= ਚੰਗਾ।

**ਅਰਥ :** ੧. ਗੁੱਸਾ ਪਾਪਾਂ ਦਾ ਮੁੱਢ ਹੈ, ਗੁੱਸਾ ਜਨਮ ਮਰਨ ਦੇਂਦਾ (ਹੈ)। ੨. ਗੁੱਸਾ ਮਨੁੱਖ ਨੂੰ ਧਰਮ ਤੋਂ ਮੂਲੋਂ ਹੀ ਦੂਰ ਕਰ ਦੇਂਦਾ ਹੈ, ਇਸ ਲਈ ਗੁੱਸੇ ਦਾ ਛੱਡਣਾ ਹੀ ਚੰਗਾ ਹੈ ॥੯॥

## ਦੋਹਰਾ ॥

**ਕਾਲਕੂਟ ਅਰੁ ਕ੍ਰੋਧ ਮੈ ਬਡੋ ਅੰਤਰੋ ਆਹਿ।**
**ਕ੍ਰੋਧ ਨਿਜਾਸ੍ਰੈ ਕੋ ਦਹੈ ਵਿਖੁ ਨਹਿ ਸ੍ਵਾਸ੍ਰੈ ਦਾਹਿ ॥੧੦॥**

**ਪਦ ਅਰਥ :** ਕਾਲਕੂਟ= ਜ਼ਹਿਰ, ਸੰਖੀਆ, ਮਹੁਰਾ। ਅਰੁ= ਅਤੇ। ਕ੍ਰੋਧ= ਗੁੱਸਾ। ਮੈ= ਵਿੱਚ। ਬਡੋ= ਵੱਡਾ, ਬੜਾ ਵੱਡਾ। ਅੰਤਰੋ= ਭੇਦ, ਫ਼ਰਕ। ਆਹਿ= ਹੈ। ਨਿਜਾਸ੍ਰੈ (ਨਿਜ+ਆਸਰੈ)= ਆਪਣਾ ਸਹਾਰਾ, ਆਪਣੀ ਓਟ। ਦਹੈ= ਸਾੜਦਾ ਹੈ। ਵਿਖੁ= ਜ਼ਹਿਰ। ਸ੍ਵਾਸ੍ਰੈ (ਸ੍ਵ= ਆਪਣੇ) ਆਸਰੈ= ਆਸਰੇ ਨੂੰ, ਸਹਾਰੇ ਨੂੰ, ਡੱਬੀ, ਬੋਤਲ ਨੂੰ। ਦਾਹਿ= ਸਾੜਦੀ।

**ਅਰਥ :** ੧. ਜ਼ਹਿਰ ਅਤੇ ਗੁੱਸੇ ਵਿੱਚ ਬਹੁਤ ਵੱਡਾ ਫ਼ਰਕ ਹੈ। ਪ੍ਰਸ਼ਨ: ਉਹ ਕੀ ? ੨. (ਉੱਤਰ:) ਗੁੱਸਾ ਆਪਣੇ ਸਹਾਰੇ ਨੂੰ ਵੀ ਸਾੜ ਲੈਂਦਾ ਹੈ, ਇਸ ਦੇ ਮੁਕਾਬਲੇ ਜ਼ਹਿਰ ਆਪਣੇ ਸਹਾਰੇ ਨੂੰ ਨਹੀਂ ਸਾੜਦੀ ॥੧੦॥

**ਅਰਥਾਤ :** ਜਿਸ ਡੱਬੀ- ਬੋਤਲ ਵਿੱਚ ਜ਼ਹਿਰ ਹੁੰਦੀ ਹੈ ਉਸ ਦਾ ਕੁਝ ਨਹੀਂ ਵਿਗਾੜਦੀ, ਲੇਕਿਨ ਜੋ ਖਾਂਦਾ ਹੈ ਉਸੇ ਨੂੰ ਮਾਰਦੀ ਹੈ ਪਰ ਇਸ ਤੋਂ ਉਲਟ ਗੁੱਸਾ, ਜਿਥੇ ਵਸਦਾ ਹੈ ਉਸ ਦਾ ਅੰਦਰ ਵੀ ਸਾੜਦਾ ਹੈ, ਜਿਸ ਨੂੰ ਅੱਗੋਂ ਕੁਝ ਕਹਿੰਦਾ ਹੈ ਓਸ ਨੂੰ ਵੀ ਦੁਖੀ ਕਰਦਾ ਹੈ।

## ਦੋਹਰਾ ॥

**ਮਾਨ ਨਿੰਮ੍ਰਤਾ ਪ੍ਰੀਤਿ ਤ੍ਰੈ ਸੀਘ੍ਰ ਕ੍ਰੋਧ ਤੇ ਨਾਸ।**
**ਹ੍ਵੈ ਪ੍ਰਤੀਤਿ ਹਤ ਕਪਟ ਕਰਿ ਸੁਭ ਗੁਣ ਲੋਭ ਪ੍ਰਨਾਸ ॥੧੧॥**

**ਪਦ ਅਰਥ :** ਮਾਨ= ਸਤਿਕਾਰ, ਇੱਜ਼ਤ। ਪ੍ਰੀਤੀ= ਪਿਆਰ, ਪ੍ਰੇਮ। ਤ੍ਰੈ= ਤਿੰਨ। ਸੀਘ੍ਰ= ਛੇਤੀ। ਕ੍ਰੋਧ= ਗੁੱਸਾ। ਤੇ= ਨਾਲ। ਨਾਸ= ਖ਼ਤਮ। ਹ੍ਵੈ= ਹੁੰਦੀ। ਪ੍ਰਤੀਤਿ= ਵਿਸ਼ਵਾਸ, ਯਕੀਨ, ਭਰੋਸਾ। ਹਤ= ਨਾਸ। ਕਪਟ= ਛਲ। ਕਰਿ= ਕਰ ਕੇ। ਸੁਭ= ਚੰਗੇ, ਦੈਵੀ। ਪ੍ਰਨਾਸ= (ਪ੍ਰ) ਭਲੀ ਪ੍ਰਕਾਰ (ਨਾਸ) ਖ਼ਾਤਮਾ।

**ਅਰਥ :** ੧. ਸਤਿਕਾਰ, ਨਿਮਰਤਾ ਤੇ ਪਿਆਰ (ਇਨ੍ਹਾਂ) ਤਿੰਨਾਂ ਦਾ ਗੁੱਸਾ ਕਰਨ ਨਾਲ ਛੇਤੀ ਖ਼ਾਤਮਾ ਹੋ ਜਾਂਦਾ ਹੈ। ੨. ਛਲ ਕਰਨ ਨਾਲ ਵਿਸ਼ਵਾਸ ਖ਼ਤਮ ਹੋ ਜਾਂਦਾ ਤੇ ਲਾਲਚ ਕਰਨ ਨਾਲ ਦੈਵੀ ਗੁਣਾਂ ਦਾ ਖ਼ਾਤਮਾ ਹੋ ਜਾਂਦਾ ਹੈ ॥੧੧॥

**ਮੌਤ ਦੇ ਚਾਰ ਦਰਵਾਜ਼ੇ—**

## ਦੋਹਰਾ ॥

**ਕਰੈ ਬਖੀਲੀ ਬਲੀ ਸੋਂ ਪਾਪ ਕਰਮ ਮੈ ਪਯਾਰ।**
**ਤ੍ਰਿਯ ਪ੍ਰਤੀਤਿ ਸਾਜਨ ਕਲ੍ਹੈ ਮਿਰਤ ਦ੍ਵਾਰਿ ਇਹ ਚਾਰ ॥੧੨॥**

**ਪਦ ਅਰਥ :** ਕਰੈ= ਕਰਦਾ ਹੈ। ਬਖੀਲੀ= ਈਰਖਾ, ਜਲਨ। ਬਲੀ= ਬਲਵਾਨ, ਤਾਕਤ ਵਾਲਾ। ਸੋਂ= ਨਾਲ। ਪਾਪ ਕਰਮ ਮੈ= ਮਾੜੇ ਕੰਮਾਂ ਵਿੱਚ। ਤ੍ਰਿਯ= ਇਸਤ੍ਰੀ। ਪ੍ਰਤਤਿ= ਯਕੀਨ, ਵਿਸ਼ਵਾਸ। ਕਲ੍ਹੈ= ਝਗੜਾ, ਲੜਾਈ। ਮਿਰਤ= ਮੌਤ। ਦ੍ਵਾਰਿ= ਦਰਵਾਜ਼ੇ। ਚਾਰ=੪, ਗਿਣਤੀ ਦੇ ਚਾਰ ਅੰਕ।

**ਅਰਥ :** ੧. ਜੋ ਆਪਣੇ ਤੋਂ ਤਾਕਤ ਵਾਲੇ ਨਾਲ ਈਰਖਾ, ਮਾੜੇ ਕੰਮਾਂ ਵਿੱਚ ਪ੍ਰੇਮ (ਕਰਦਾ ਹੈ)। ੨. (ਬਿਗਾਨੀ) ਇਸਤਰੀ 'ਤੇ ਵਿਸ਼ਵਾਸ ਅਤੇ ਸੱਜਣਾਂ-ਮਿੱਤਰਾਂ ਵਿੱਚ ਝਗੜਾ ਕਰਦਾ ਹੈ (ਉਸ ਲਈ) ਇਹ ਚਾਰੇ ਮੌਤ ਦੇ ਦਰਵਾਜ਼ੇ ਹਨ ॥੧੨॥

## ਦੋਹਰਾ ॥

**ਕੋਇਕ ਮਿਤ੍ਰੁ ਨ ਕਹੂੰ ਕੋ ਕੋਇਕ ਰਿਪੁ ਕਹੂੰ ਨਾਹਿ।**
**ਜੀਵਨ ਕੇ ਗੁਣ ਦੋਖ ਜੋ ਸਤ੍ਰੁ ਮਿਤ੍ਰੁ ਤੇ ਆਹਿ ॥੧੩॥**

**ਪਦ ਅਰਥ :** ਕੋਇਕ= ਕੋਈ ਵੀ। ਕਹੂੰ= ਕਿਸੇ। ਕੋ= ਦਾ। ਰਿਪੁ= ਦੁਸ਼ਮਣ। ਜੀਵਨ= (ਜੀਵ ਦਾ ਬਹੁ ਬਚਨ) ਜੀਵਾਂ, ਮਨੁੱਖਾਂ। ਕੇ= ਦੇ। ਗੁਣ= ਚੰਗੇ ਕੰਮ। ਦੋਖ= ਮਾੜੇ ਕੰਮ, ਪਾਪ। ਜੋ= ਜਿਹੜੇ। ਤੇ= ਉਹ। ਆਹਿ= ਹੈਂ,

ਹਨ। ਸਤ੍ਰੁ= ਦੁਸ਼ਮਣ।

ਅਰਥ : ੧. ਕੋਈ, ਕਿਸੇ ਦਾ ਮਿੱਤਰ ਨਹੀਂ, ਨਾ ਹੀ ਕੋਈ ਕਿਸੇ ਦਾ ਵੈਰੀ। ੨. ਮਨੁੱਖਾਂ ਦੇ ਪਾਪ ਤੇ ਪੁੰਨ (ਚੰਗੇ-ਮਾੜੇ ਕਰਮ) ਹੀ ਵੈਰੀ ਤੇ ਮਿੱਤਰ ਹਨ ॥੧੩॥

**ਦੋਹਰਾ ॥**

**ਦੋ ਤਿਲਕੇ ਮਧੁਭਾਰ ਦੋ ਤ੍ਰੈ ਤੋਟਕ ਪਹਿਚਾਨ।**
**ਚਾਰ ਦੋਹਰੇ ਸੋਰਠਿਕ ਦ੍ਵਾਦਸ ਛੰਦ ਬਖਾਨ ॥੧੪॥**

ਅਰਥ : ੧. ਦੋ ਤਿਲਕੇ ਛੰਦ, ਦੋ ਮਧੁਭਾਰ ਛੰਦ, ਤਿੰਨ ਤੋਟਕ ਛੰਦ ਪਛਾਣੋ। ੨. ਚਾਰ ਦੋਹਰੇ ਇਕ ਸੋਰਠਾ, ਕੁਲ ਬਾਰਾਂ ਛੰਦ ਆਖੇ ਹਨ ॥੧੪॥

***ਇਤਿ ਸ੍ਰੀ ਸਾਰੁਕਤਾਵਲੀ ਤਾਸ ਦਸਮ ਅਧਯਾਇ।***
***ਕ੍ਰੋਧਾਦਿਕ ਤਾ ਮੈ ਕਹੇ ਮੋਖ ਨਮਿਤ ਵਿਹਾਇ ॥੧੦॥***

# ਗਿਆਰਵਾਂ ਅਧਿਆਇ

ਦੋਹਰਾ ॥

ਏਕਾਦਸ ਅਧਯਾਇ ਮੈ ਸੰਤਨ ਕੀ ਪਰਸੰਸ।
ਦੁਰਜਨ ਕੀ ਨਿੰਦਾ ਕਰਹਿੰ ਕਹਿ ਸਲੋਕ ਖਟ ਬਿੰਸ ॥੧॥

**ਪਦ ਅਰਥ :** ਏਕਾਦਸ= ੧+੧੦=੧੧। ਮੈ= ਵਿੱਚ। ਪ੍ਰਸੰਸ= ਕੀਰਤੀ, ਮਹਿਮਾ, ਵਡਿਆਈ। ਦੁਰਜਨ= ਭੈੜੇ ਮਨੁੱਖ। ਨਿੰਦਾ= ਭੰਡੀ, ਨਿਖੇਧੀ। ਕਰਹਿੰ= ਕਰਾਂਗੇ। ਕਹਿ= ਕਹਿ ਕੇ, ਆਖ ਕੇ। ਖਟ= ੬। ਬਿੰਸ ੨੦। ਖਟ ਬਿੰਸ= ੨੦+੬= ੨੬ ਸਲੋਕ।

**ਅਰਥ :** ੧. (ਇਸ) ਗਿਆਰਵੇਂ ਅਧਿਆਇ ਵਿੱਚ ਸੰਤਾਂ ਦੀ ਵਡਿਆਈ ਕਰਾਂਗੇ। ੨. ਛੱਬੀ ਸਲੋਕ ਆਖ ਕੇ ਮਾੜੇ ਮਨੁੱਖਾਂ ਦੀ ਨਿਖੇਧੀ ਕਰਾਂਗੇ ॥੧॥

ਸ੍ਵੈਯਾ ॥

ਪਰ ਕਾਵਜ ਸਦੋਖ, ਅਦੋਖ ਭਨੇ,
ਕਟੁ ਵਾਕ ਕਹੇ ਨ, ਪਰੰਤੁ ਸਹੇ।
ਅਪਨੇ ਗੁਣ, ਔਗੁਣ ਤਜੋਂ ਪਰ ਕੇ,
ਚਹੁ ਮੋਂ ਦੋ ਕਹੇ ਦੋ ਕਬੀ ਨ ਕਹੇ।
ਚਿਤ ਕੋ ਚਿਤ ਚੇਤਤ ਚਿੱਤ ਭਯੋ,
ਵਿਸਜੋਂ ਤੇ ਪਰੰਤੁ ਡਰੰਤ ਰਹੇ।
ਸ੍ਰੂਵਣਾਦਿ ਜਨੈ ਸਭ ਬੰਧ ਹਨੈ,
ਸਮ ਧਾਮ ਬਨੈ ਪਰ ਕਾਂਤ ਚਹੇ ॥੨॥

**ਪਦ ਅਰਥ :** ਪਰ= ਬਿਗਾਨਾ। ਕਾਵ੍ਯ= ਕਵਿਤਾ। ਵਾਕ= ਬੋਲ, ਬਚਨ। ਸਦੋਖ= ਦੂਸ਼ਨਾਂ ਵਾਲੇ, ਮਾੜੇ ਬੋਲ। ਭਨੇ= ਆਖੇ ਹੋਏ। ਕਟੂ= ਕੌੜੇ। ਪਰੰਤੁ= ਫੇਰ ਵੀ। ਕਹੇ ਨ= ਕਹਿੰਦੇ ਨਹੀਂ। ਸਹੇ= ਸਹਾਰ ਲੈਂਦਾ ਹਨ। ਔਗੁਣ= ਮਾੜੇ ਕੰਮ, ਗੁਨਾਹ, ਐਬ, ਦੋਸ਼, ਗਲਤੀਆਂ, ਭੁੱਲਾਂ। ਤਯੋਂ= ਤਿਵੇਂ, ਉਵੇਂ। ਚਹੁ ਮੇਂ= ਚਾਰਾਂ ਵਿਚੋਂ। ਦੋ ਕਹੇ= ਦੋਂਹ ਨੂੰ ਆਖੇ। ਕਬੀ= ਕਦੇ ਵੀ। ਨ ਕਹੇ= ਨਹੀਂ ਕਹੇ। ਚਿਤ= ਚੇਤੰਨ੍ਯ, ਪਰਮਾਤਮਾ। ਚਿਤ= ਦਿਲ, ਅੰਤਹਕਰਣ। ਚੇਤਤ= ਚਿੰਤਨ ਕਰਦਿਆਂ। ਚਿੱਤ= ਰੂਪ। ਭਯੋ= ਹੋ ਗਿਆ। ਵਿਸਯੋਂ ਤੇ= ਵਿਕਾਰਾਂ ਤੋਂ। ਡਰੰਤ= ਡਰਦਾ। ਸ੍ਰਵਣਾਦਿ= ਸ੍ਰਵਣ, ਮੰਨਨ, ਨਿਧਿਆਸਣ ਤੇ ਹੋਰ ਦੈਵੀ ਗੁਣ। ਜਨੈ= ਪੈਦਾ ਕਰਦਾ ਹੈ। ਬੰਧ= ਬੰਨ੍ਹ, ਰੋਕਾਂ। ਹਨੈ= ਨਾਸ ਕਰਦਾ ਹੈ। ਧਾਮ= ਘਰ। ਬਨੈ= ਬਨ ਨੂੰ, ਜੰਗਲ, ਘਰ ਤੇ ਜੰਗਲ, ਘਰ ਬਾਹਰ, ਦੋਨਾਂ ਨੂੰ ਇਕ ਸਮਾਨ ਜਾਣਦਾ। ਕਾਂਤ[1]= ਇਕਾਂਤ ਅਸੰਗ। ਪਰ ਫੇਰ ਵੀ। ਚਹੇ= ਚਾਹੁੰਦਾ।

**ਅਰਥ :** ੧. ਦੂਜੇ ਦੀ ਕਵਿਤਾ ਵਿੱਚ ਭਾਵੇਂ ਦੋਸ਼ (ਕਮੀ-ਪੇਸ਼ੀ) ਹੈ ਫੇਰ ਵੀ ਉਸ ਨੂੰ ਗੁਣਾਂ ਵਾਲੀ (ਚੰਗੀ) ਆਖੇ। ਦੂਸਰੇ ਦੇ ਕੌੜੇ ਆਖੇ ਹੋਏ ਬੋਲਾਂ ਨੂੰ ਸਹਾਰ ਲਵੇ ਪਰ ਕਿਸੇ ਨੂੰ ਮਾੜੇ ਬੋਲ ਨਾ ਕਹੇ। ੨. ਜਿਵੇਂ ਆਪਣੇ ਗੁਣ ਤਿਵੇਂ ਦੂਜੇ ਦੇ ਦੋਸ਼, ਦੋ ਕਹਿੰਦਾ ਦੋ ਨਹੀਂ ਕਹਿੰਦਾ। ਭਾਵ ਆਪਣੇ ਚੰਗੇ ਗੁਣ ਤੇ ਦੂਜੇ ਦੇ ਮਾੜੇ ਗੁਣ ਦੋ ਨਹੀਂ ਕਹਿੰਦਾ, ਆਪਣੇ ਗੁਨਾਹ (ਐਬ) ਤੇ ਦੂਜੇ ਦੇ ਚੰਗੇ ਗੁਣ (ਦੂਜੇ ਦੀਆਂ ਖ਼ੂਬੀਆਂ ਕਹਿੰਦਾ)[2]। ੩. ਹਿਰਦੇ ਵਿੱਚ ਉਸ ਪਰਮੇਸ਼ਰ ਨੂੰ ਯਾਦ ਕਰਦਿਆਂ-ਕਰਦਿਆਂ ਚੇਤਨ ਦਾ ਰੂਪ ਹੋ ਗਿਆ ਆਪਣਾ ਆਪਾ ਭੁੱਲ ਗਿਆ ਪਰ ਫੇਰ ਵੀ ਵਿਕਾਰਾਂ ਤੋਂ ਡਰਦਾ ਰਹਿੰਦਾ ਹੈ। ੪. ਸ੍ਰਵਣ ਮੰਨਨ ਆਦਿ ਨੂੰ ਜੋ ਪੈਦਾ ਕਰ ਦੇਂਦਾ ਹੈ ਤੇ ਸਾਰੇ ਰੁਕਾਵਟਾਂ ਪਾਉਣ ਵਾਲਿਆਂ (ਕਾਮ ਕਰੋਧ ਆਦਿ) ਨੂੰ ਨਾਸ ਕਰ ਦੇਂਦਾ ਹੈ, ਘਰ ਤੇ ਜੰਗਲ ਨੂੰ ਇਕ ਸਮਾਨ ਸਮਝਦਾ ਹੈ ਫੇਰ ਵੀ ਉਸ ਨੂੰ ਇਕਾਂਤ ਹੀ ਪਸੰਦ ਹੈ ॥੨॥

---

੧. ਕਾਂਤ ਦੇ ਹੋਰ ਅਰਥ ਵੀ ਹਨ : ਭਰਤਾ, ਪਤਿ, ਚੰਦ੍ਰਮਾ, ਕੇਸਰ, ਬਸੰਤ ਰੁੱਤ, ਸੁੰਦਰ, ਮਨੋਹਰ, ਸੁਖ ਦਾ ਅੰਤ।

੨. ਗੁਨ ਗਨ ਅਪਨੇ ਪਰ ਕੇ ਦੋਸ਼। ਚਹਤਿ ਛਪਾਏ ਯੁਤਿ ਸੰਤੋਸ਼।
(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧੧, ਅੰਸੂ ੫੬)

੩. ਅਪਨੋ ਜਸ, ਪਰ ਨਿੰਦ ਨ ਕਹੈ। ਕਹੈ, ਤ ਇਸ ਤੇ ਭੀ ਅਘ ਲਹੈ ॥੧੯॥
(ਰੁਤ ੫, ਅੰਸੂ ੪੬)

ਸੰਤਾਂ ਦੀ ਸੇਵਾ ਦਾ ਫਲ—

ਦੋਹਰਾ ॥

ਵਰਤਮਾਨ ਭਾਵੀ ਬਿਪਤਿ ਸੰਤ ਸੇਵ ਤੇ ਨਾਸ।
ਜਯੋਂ ਗੰਗੋਦਿਕ ਅਚਨ ਤੇ ਦੁਰਗਤਿ ਪਯਾਸ ਵਿਨਾਸ ॥੩॥

**ਪਦ ਅਰਥ** : ਵਰਤਮਾਨ= ਚਲ ਰਿਹਾ ਸਮਾਂ। ਭਾਵੀ= ਆਉਣ ਵਾਲੇ ਸਮੇਂ ਵਿੱਚ ਹੋਣ ਵਾਲਾ ਦੁੱਖ ਕਲੇਸ਼, ਬਿਪਤਿ, ਦੁੱਖ। ਤੇ= ਕਰ ਕੇ। ਗੰਗੋਦਿਕ (ਗੰਗਾ+ਉਦਕ)= ਗੰਗਾ-ਜਲ। ਅਚਨ= ਪੀਣ। ਤੇ= ਨਾਲ। ਦੁਰਗਤਿ= ਬੁਰੀ ਹਾਲਤ, ਦੁਰਦਸ਼ਾ, ਅਪ ਗਤਿ, ਪਰਲੋਕ ਵਿੱਚ ਬੁਰੀ ਦਸ਼ਾ, ਜਿਥੇ ਔਖੀ ਗਤੀ ਹੋਵੇ, ਜਿਥੇ ਮੁਸ਼ਕਲ ਨਾਲ ਪੁੱਜਿਆ ਜਾਵੇ। ਵਿਨਾਸ= ਖ਼ਤਮ, ਨਾਸ।

**ਅਰਥ** : ੧. ਬੀਤ ਰਹੇ ਸਮੇਂ ਵਿੱਚ ਤੇ ਅਗਲੇ ਸਮੇਂ ਵਿੱਚ ਆਉਣ ਵਾਲਾ ਦੁੱਖ-ਕਲੇਸ਼ ਮਹਾਂਪੁਰਸ਼ਾਂ ਦੀ ਸੇਵਾ-ਟਹਿਲ ਕਰਨ ਨਾਲ ਨਾਸ ਹੋ ਜਾਂਦਾ ਹੈ। ੨. ਜਿਵੇਂ ਗੰਗਾ-ਜਲ ਪੀਣ ਨਾਲ ਬੁਰੀ ਹਾਲਤ ਤੇ ਪਿਆਸ ਤੋਂ ਛੁਟਕਾਰਾ ਮਿਲ ਜਾਂਦਾ ਹੈ ॥੩॥

ਸ੍ਵੈਯਾ ॥

ਸੰਤ ਕਰੈਂ ਨਹਿ ਵੈਰ ਕਹੂੰ
ਸਭ ਕੈ ਹਿਤ ਮੈ ਵਰਤੈਂ ਅਤਿ ਹੀ।
ਤਾਂ ਤਨ ਕੋ ਜਬ ਦਾਹਤ ਕੋ
ਵਹਿ ਤੱਦਪਿ ਦੇਤ ਸੁਖਾਮਿਤ ਹੀ।
ਜੈਸੇ ਕੁਠਾਰ ਕਟੈ ਤਰੁ ਚੰਦਨ
ਗੰਧਿ ਤਿਸੈ ਮੁਖ ਦੇਵਤ ਹੀ।
ਹੇਤੁ ਇਹੀ ਸਰਬਾਤਮ ਹੇਰਤ
ਤਾਂ ਪਦ ਕੰਜ ਨਮੋ ਨਿਤ ਹੀ ॥੪॥

**ਪਦ ਅਰਥ** : ਕਰੈਂ= ਕਰਦੇ ਹਨ। ਵੈਰ= ਦੁਸ਼ਮਣੀ। ਕਹੂੰ= ਕਿਸੇ ਨਾਲ।

ਕੈ= ਦੇ। ਹਿਤ= ਭਲਾ। ਮੈ= ਵਿੱਚ। ਵਰਤੈਂ= ਵਰਤਦੇ, ਚਲਦੇ। ਅਤਿ ਹੀ= ਬਹੁਤ ਹੀ ਜ਼ਿਆਦਾ, ਵਿਸ਼ੇਸ਼। ਤਾਂ= ਉਨ੍ਹਾਂ। ਤਨ= ਸਰੀਰ। ਕੋ= ਨੂੰ। ਜਬ= ਜਦੋਂ। ਦਾਹਤ= ਸਾੜਦਾ ਹੈ, ਦੁੱਖ ਦੇਂਦਾ ਹੈ। ਕੋ= ਕੋਈ। ਵਹਿ= ਉਹ। ਤੱਦਪਿ= ਫੇਰ ਵੀ। ਦੇਤ= ਦੇਂਦੇ। ਸੁਖਾਮਿਤ (ਸੁਖ+ਅਮਿਤ= ਬੇਅੰਤ ਸੁਖ। ਜੈਸੇ= ਜਿਵੇਂ। ਕੁਠਾਰ= ਕੁਲਹਾੜੀ, ਕੁਹਾੜਾ। ਕਟੈ= ਕੱਟਦਾ, ਵਢਦਾ। ਤਰੁ= ਦਰੱਖ਼ਤ। ਗੰਧਿ= ਸੁਗੰਧੀ, ਖ਼ੁਸ਼ਬੋ। ਤਿਸੈ= ਉਸ ਦੇ। ਦੇਵਤ= ਦੇਂਦਾ। ਹੀ= ਨਿਹਚੇ, ਯਕੀਨਨ। ਹੇਤੁ= ਕਾਰਣ, ਸਬੱਬ। ਇਹੀ= ਏਹੋ। ਸਰਬਾਤਮ (ਸਰਬ+ਆਤਮ)= ਸਾਰਿਆਂ ਵਿੱਚ ਆਪਣੀ ਆਤਮਾ, ਆਪਣਾ ਆਪਾ। ਹੇਰਤ= ਦੇਖਣਾ। ਤਾਂ= ਉਹਨਾਂ। ਪਦ= ਪੈਰ, ਚਰਨ। ਕੰਜ= (ਕੰ=ਪਾਣੀ ਤੋਂ ਜ= ਪੈਦਾ ਹੋਣ ਵਾਲਾ) ਕੰਵਲ-ਫੁੱਲ। ਨਮੋ= ਨਮਸਕਾਰ। ਨਿਤ= ਰੋਜ਼।

ਅਰਥ : ੧. ਸਾਧੂ ਕਿਸੇ ਨਾਲ ਵੀ ਦੁਸ਼ਮਣੀ ਨਹੀਂ ਕਰਦੇ ਤੇ ਸਭ ਦੇ ਭਲੇ ਵਿੱਚ ਹੀ ਵਿਸ਼ੇਸ਼ ਕਰ ਕੇ ਚਲਦੇ ਹਨ।

ਗੁਰਬਾਣੀ ਦਾ ਫ਼ੁਰਮਾਨ ਹੈ—

*ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨॥*

(ਬਿਲਾਵਲੁ ਮਹਲਾ ੫, ਅੰਗ ੮੧੫)

੨. ਉਨ੍ਹਾਂ ਦੇ ਸਰੀਰ ਨੂੰ ਜਦੋਂ ਕੋਈ (ਮੂਰਖ) ਸਾੜਦਾ ਹੈ ਭਾਵ ਦੁੱਖ ਦੇਂਦਾ ਹੈ, ਅੱਗੋਂ ਉਹ ਸਾਧੂ ਫੇਰ ਵੀ ਉਸ ਨੂੰ ਬੇਅੰਤ ਸੁਖ ਹੀ ਦੇਂਦੇ ਹਨ। ਭਾਵ ਉਹਦੇ ਵੀ ਭਲੇ ਦੀ ਕਾਮਨਾ ਕਰਦੇ ਹਨ।

**ਪ੍ਰਸ਼ਨ :** ਜੀ, ਉਹ ਸੰਤ ਦੁੱਖ ਦੇਣ ਵਾਲੇ ਨੂੰ ਕਿਵੇਂ ਸੁਖ ਦੇਂਦੇ ਹਨ?

**ਉੱਤਰ :**

੩. ਜਿਵੇਂ ਕੁਹਾੜਾ ਚੰਦਨ ਦੇ ਦਰੱਖ਼ਤ ਨੂੰ ਵੱਢਦਾ ਹੈ, ਚੰਦਨ ਵਿੱਚੋਂ ਖ਼ੁਸ਼ਬੋ ਨਿਕਲਦੀ ਹੈ ਤੇ ਉਹ ਕੁਹਾੜੇ ਦੇ ਮੁੱਖ ਨੂੰ ਲੱਗਦੀ ਹੈ। ੪. ਇਹੋ ਕਾਰਣ ਹੈ (ਉਹਨਾਂ ਦਾ ਦੂਜੇ ਨੂੰ ਸੁਖ ਦੇਣਾ ਕਿ ਉਹ) ਸਾਰਿਆਂ ਵਿੱਚ ਆਪਣਾ ਆਪਾ ਮਿਲਿਆ ਹੋਇਆ ਦੇਖਦੇ ਹਨ, (ਕਵੀ ਕਹਿੰਦਾ ਹੈ ਕਿ ਮੈਂ) ਅਜਿਹੇ ਮਹਾਂ ਪੁਰਸ਼ਾਂ ਦੇ ਚਰਨਾਂ-ਕੰਵਲਾਂ ਤੇ ਰੋਜ਼ ਮੱਥਾ ਟੇਕਦਾ ਹਾਂ ॥੪॥

## ਦੋਹਰਾ ॥

**ਨਰਾਭਰਨ ਸ੍ਵਰੂਪ ਤਨ ਰੂਪਾਭਰਨ ਗੁਣਾਹਿ।**

**ਗੁਣ ਕੋ ਭੂਖਨ ਗਯਾਨ ਨਿਜ ਗਯਾਨਾਭਰਣ ਖਿਮਾਹਿ ॥੫॥**

**ਪਦ ਅਰਥ :** ਨਰਾਭਰਣ (ਨਰ+ਅਭਰਣ)। ਨਰੁ= ਮਨੁੱਖ। ਆਭਰਣ= ਭੂਸ਼ਣ, ਗਹਿਣਾ। ਸਰੂਪ= ਸੁੰਦਰਤਾ। ਤਨੁ= ਸਰੀਰ। ਰੂਪਾਭਰਣ (ਰੂਪ+ਅਭਰਣ)= ਰੂਪ, ਸੁੰਦਰਤਾ। ਗੁਣਹਿ= ਗੁਣ ਹੋਵੇ। ਖਿਮਾਹਿ= ਛਮਾ ਹੋਈ। ਗਯਾਨਾਭਰਣ (ਗਯਾਨ+ਅਭਰਣ)= ਗਿਆਨ ਦਾ ਗਹਿਣਾ।

**ਅਰਥ :** ੧. ਮਨੁੱਖ ਦਾ ਗਹਿਣਾ ਹੈ ਸਰੀਰਕ ਸੁੰਦਰਤਾ, ਸੁੰਦਰਤਾ ਦਾ ਗਹਿਣਾ ਦੈਵੀ ਗੁਣ (ਅੰਦਰ ਹੋਣੇ)। ੨. ਗੁਣਾਂ ਦਾ ਗਹਿਣਾ ਆਪਣੇ ਆਪੇ ਦੀ ਜਾਣਕਾਰੀ, ਗਿਆਨ ਦਾ ਗਹਿਣਾ ਖਿਮਾ ਹੋਣੀ॥੫॥

**ਭਾਵ :** ਸਰੀਰ ਤਦ ਹੀ ਫਬਦਾ ਹੈ ਜੇਕਰ ਸੋਹਣਾ ਹੋਵੇ, ਸੁੰਦਰਤਾ ਫੇਰ ਚੰਗੀ ਲੱਗਦੀ ਹੈ ਜੇਕਰ ਅਕਲ ਵਾਲਾ ਹੋਵੇ, ਦੈਵੀ ਗੁਣ ਹੋਣ। ਅਕਲ ਦਾ ਤਦ ਫ਼ਾਇਦਾ ਹੈ ਜੇਕਰ ਆਪਣੇ ਆਪੇ ਦੀ ਪਹਿਚਾਣ ਹੋਵੇ। ਆਪਣੇ ਆਪੇ ਦੀ ਪਹਿਚਾਣ ਤਦ ਹੀ ਸੋਹਣੀ ਲੱਗਦੀ ਹੈ ਜੇਕਰ ਖਿਮਾ ਦਾ ਧਾਰਨੀ ਹੋਵੇ।

**ਦੋਹਰਾ ॥**

**ਦਰਪਨ ਮਾਰਜਨ ਮਾਨਿ ਜਯੋਂ ਨਿਰਮਲ ਹੋਵਤ ਸੋਇ।**
**ਤਥਾ ਗਯਾਨ ਅਭਯਾਸ ਕਰਿ ਵਿਮਲ ਮਨੀਖਾ ਹੋਇ ॥੬॥**

**ਪਦ ਅਰਥ :** ਦਰਪਨ= ਸ਼ੀਸ਼ਾ। ਮਾਰਜਨ= ਮਾਂਜਨਾ, ਕੂਚਣਾ, ਸੁਆਹ। ਮਾਨਿ= ਮਲਣਾ, ਮਲ ਕੇ। ਜਯੋਂ= ਜਿਵੇਂ। ਨਿਰਮਲ= ਸਾਫ਼। ਹੋਵਤ= ਹੁੰਦਾ ਹੈ। ਸੋਇ= ਉਹ। ਤਥਾ= ਤਿਵੇਂ। ਅਭਯਾਸ= ਮੁੜ-ਮੁੜ ਰਟਨ ਕਰਨਾ। ਬਾਰ-ਬਾਰ ਦੁਹਰਾਣਾ, ਇਕੋ ਗੱਲ ਨੂੰ ਮੁੜ-ਮੁੜ ਚੇਤੇ ਕਰਨਾ। ਕਰਿ= ਕਰ ਕੇ। ਵਿਮਲ= ਉੱਜਲ, ਮੈਲ-ਰਹਿਤ। ਮਨੀਖਾ= ਬੁੱਧੀ, ਅਕਲ, ਸਮਝ।

**ਅਰਥ :** ੧. ਜਿਵੇਂ ਸ਼ੀਸ਼ਾ ਸੁਆਹ ਨਾਲ ਮਾਂਜਿਆਂ ਸਾਫ਼ ਹੋ ਜਾਂਦਾ ਹੈ। ੨. ਤਿਵੇਂ ਗਿਆਨ ਦਾ ਅਭਿਆਸ ਕਰਨ ਨਾਲ ਬੁੱਧੀ ਵੀ ਉੱਜਲ (ਪਵਿੱਤਰ) ਹੋ ਜਾਂਦੀ ਹੈ॥੬॥

**ਦੋਹਰਾ ॥**

**ਜਯੋਂ ਜਲ ਭੀਤਰਿ ਪਦਮ ਥਿਤ, ਜਲ ਸਪਰਸ ਨਹਿ ਤਾਹਿ।**
**ਗਯਾਨੀ ਸਬਦਾਦਿਕ ਵਿਖੈ, ਭੋਗਤ ਪਰ ਨ ਲਿਪਾਹਿ ॥੭॥**

**ਪਦ ਅਰਥ :** ਜਯੋਂ= ਜਿਵੇਂ । ਭੀਤਰਿ= ਵਿੱਚ, ਵਿਖੇ । ਪਦਮ= ਕੰਵਲ ਫੁੱਲ। ਥਿਤ= ਹੁੰਦਾ । ਸਪਰਸ= ਛੂੰਹਦਾ । ਤਾਹਿ= ਉਸ ਨੂੰ । ਗਯਾਨੀ= ਆਤਮ ਗਿਆਨੀ, ਗਿਆਨਵਾਨ। ਸਬਦਾਦਿਕ= ਸ਼ਬਦ+ਆਦਿਕ, ਸ਼ਬਦ ਤੋਂ ਆਦਿ (ਹੋਰ) ਸਪਰਸ਼, ਰੂਪ, ਰਸ, ਗੰਧ । ਵਿਖੈ= ਵਿਸ਼ੇ । ਭੋਗਤ= ਭੋਗਦਾ, ਮਾਣਦਾ। ਪਰ= ਫੇਰ। ਲਿਪਾਹਿ= ਫਸਣਾ, ਲੀਣ ਹੋਣਾ, ਲਿਪਾਇਮਾਨ ਹੋਣਾ।

**ਅਰਥ :** ੧. ਜਿਵੇਂ ਪਾਣੀ ਵਿੱਚ ਕੌਲ ਫੁੱਲ ਹੁੰਦਾ ਹੈ (ਉਹ ਪਾਣੀ ਤੋਂ ਉੱਚਾ ਰਹਿੰਦਾ ਹੈ), ਪਾਣੀ ਉਸ ਨੂੰ ਛੂੰਹਦਾ ਨਹੀਂ।[੧] ੨. (ਇਸੇ ਤਰ੍ਹਾਂ) ਗਿਆਨਵਾਨ ਸ਼ਬਦ (ਸਪਰਸ, ਰੂਪ, ਰਸ) ਆਦਿ ਵਿਸ਼ਿਆਂ 'ਚ ਰਹਿੰਦਾ ਹੋਇਆ ਵੀ ਇਹਨਾਂ ਵਿੱਚ ਫਸਦਾ ਨਹੀਂ ॥੭॥

## ਦੋਹਰਾ ॥

**ਘਰਸਨ ਛੇਦਨ ਦਹਿਨ ਮੈ, ਕੰਚਨ ਦੁਖੈ ਨ ਐਸ।**
**ਗੁੰਜਨ ਸਮ ਤੋਲਨਹੁ ਤੇ ਹਾਟਕ ਦੁਖਿ ਹੈ ਜੈਸ ॥੮॥**

**ਪਦ ਅਰਥ :** ਘਰਸਨ= ਘਸਾਉਣਾ, ਰਗੜਨਾ। ਛੇਦਨ= ਕੱਟਣਾ, ਛੇਕ ਪਾਉਣਾ। ਦਹਿਨ= ਸਾੜਨਾ। ਮੈ= ਵਿੱਚ। ਕੰਚਨ= ਸੋਨਾ। ਦੁਖੈ= ਦੁਖਦਾ, ਦੁਖੀ ਹੁੰਦਾ। ਐਸ= ਇੰਜ, ਇਸ ਤਰ੍ਹਾਂ, ਇਉਂ, ਏਨਾ। ਗੁੰਜਨ= ਰੱਤੀਆਂ ਜਿਨ੍ਹਾਂ ਦਾ ਇਕ ਸਿਰਾ ਲਾਲ ਤੇ ਦੂਜਾ ਕਾਲਾ ਹੁੰਦਾ ਹੈ। ਸਮ= ਬਰਾਬਰ। ਤੋਲਨਹੁ= ਤੋਲਣ ਨਾਲ। ਦੁਖਿ ਹੈ= ਦੁਖੀ ਹੁੰਦਾ ਹੈ। ਤੇ= ਉਹ, ਕਰ ਕੇ ਜਾਂ ਹੁਤੇ= ਹੁੰਦਾ। ਹਾਟਕ= ਸੋਨਾ। ਜੈਸ= ਜਿਵੇਂ।

**ਅਰਥ :** ੧. (ਪੱਥਰ 'ਤੇ) ਰਘੜਨ, ਛੇਕ ਪਾਉਣ ਜਾਂ ਅੱਗ ਵਿੱਚ ਸਾੜਨ ਨਾਲ ਇੰਜ ਸੋਨਾ ਕਿਸੇ ਤਰ੍ਹਾਂ ਵੀ (ਇੰਨਾ) ਦੁਖੀ ਨਹੀਂ ਹੁੰਦਾ। ੨. ਜਿੰਨਾ-ਕੁ ਰੱਤੀਆਂ ਦੇ ਬਰਾਬਰ ਤੋਲਣ ਕਰ ਕੇ ਸੋਨਾ ਦੁਖੀ ਹੁੰਦਾ ਹੈ ॥੮॥

## ਦੋਹਰਾ ॥

**ਤਨ ਦਾਹਨ ਛੇਦਨ ਵਿਪਤਿ, ਨਹਿੰ ਅਸ ਦੂਖੈਂ ਸੰਤ।**
**ਬਿਖੈ ਸੰਗੁ ਤੇ ਜਯੋਂ ਦੁਖੈ, ਬਿਖੈ ਅਸੰਤ ਕਰੰਤ ॥੯॥**

---

੧ ੳ) ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ (ਸਿਧ ਗੋਸਟਿ, ਅੰਗ ੯੩੮)
ਅ) ... ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥ (ਮਾਰੂ ਸੋਲਹੇ ਮ: ੫, ਅੰਗ ੧੦੭੦)

**ਪਦ ਅਰਥ :** ਤਨ= ਸਰੀਰ। ਦਾਹਨ= ਸਾੜਨ, ਅੱਗ ਵਿੱਚ ਸਰੀਰ ਨੂੰ ਕੋਈ ਸਾੜ ਦੇਵੇ। ਛੇਦਨ= ਆਰੇ ਨਾਲ ਕੋਈ ਕੱਟ ਦੇਵੇ। ਵਿਪਤਿ= ਆਉਣ ਵਾਲੇ ਦੁੱਖ ਤੋਂ। ਅਸ= ਇਸ ਤਰ੍ਹਾਂ। ਦੂਖੈਂ= ਦੁਖੀ ਹੁੰਦੇ। ਬਿਖੈ= ਵਿਸ਼ੇ-ਵਿਕਾਰ। ਸੰਗੁ= ਨਾਲ, ਸਾਥ। ਤੇ= ਕਰ ਕੇ। ਜਯੋਂ= ਜਿਵੇਂ। ਅਸੰਤ= ਸੰਤਤਾਈ ਤੋਂ ਉਲਟ ਨਾਸਤਕ, ਪਾਪੀ, ਅਪਰਾਧੀ, ਸੰਤ-ਪੁਣੇ ਤੋਂ ਰਹਿਤ। ਕਰੰਤ= ਕਰਦੇ ਹਨ।

**ਅਰਥ :** ੧. ਸੰਤਾਂ ਦੇ ਸਰੀਰ ਨੂੰ (ਅੱਗ ਨਾਲ ਕੋਈ) ਸਾੜ ਦੇਵੇ, (ਆਰਾ ਲੈ ਕੇ ਚੀਰ) ਕੱਟ ਦੇਵੇ, ਇੰਜ ਕਰਨ ਨਾਲ ਸੰਤ ਕਿਸੇ ਤਰ੍ਹਾਂ ਦੁਖੀ ਨਹੀਂ ਹੁੰਦੇ। ੨. (ਜਿੰਨੇ-ਕੁ) ਵਿਸ਼ਿਆਂ ਵਿਕਾਰਾਂ ਦੇ ਸਾਥ ਮਿਲਣ ਤੇ ਦੁਖੀ ਹੁੰਦੇ ਹਨ ਕਿਉਂਕਿ ਵਿਕਾਰ ਸੰਤ ਪੁਣੇ ਤੋਂ ਦੂਰ ਕਰ ਦੇਂਦੇ ਹਨ। ਸੰਤ ਤੋਂ ਵਿਕਾਰੀ (ਦੁਰਾਚਾਰੀ) ਬਣਾ ਦਿੰਦੇ ਹਨ। ਦੇਖੋ ਸਾਖੀ ਸ੍ਰਿੰਗੀ ਰਿਖੀ ਦੀ, ਅਜਾਮਲ ਦੀ॥੯॥

**ਦੋਹਰਾ॥**

**ਭ੍ਰਮਰ ਕੇਤਕੀ ਫੂਲ ਪਰ ਖੰਡਮਾਨ ਭੀ ਸੋਭ।**
**ਤਯੋਂ ਗੁਣ ਕਰਿ ਜਿਹਿ ਚਿਤ ਢਪਯੋ ਤਿਹਿ ਨ ਦੋਖ ਕਰਿ ਖੋਭ॥੧੦॥**

**ਪਦ ਅਰਥ :** ਭ੍ਰਮਰ= ਭੌਰਾ। ਕੇਤਕੀ= ਕੇਵੜੇ ਦਾ ਫੁੱਲ, ਇਸ ਦਾ ਅਰਕ ਅਤੇ ਇਤਰ ਬਹੁਤ ਲੋਕ ਵਰਤਦੇ ਹਨ। ਇਹ ਦਿਲ-ਦਿਮਾਗ ਨੂੰ ਤਾਕਤ ਦੇਂਦਾ ਹੈ। ਪਰ= ਉੱਪਰ, ਉਤੇ। ਖੰਡਮਾਨ= ਕੰਡਿਆਂ ਵਾਲੀ। ਭੀ= ਬਹੁੜੋ, ਫੇਰ ਵੀ। ਸੋਭ= ਸੋਭਦਾ। ਤਯੋਂ= ਓਵੇਂ। ਕਰਿ= ਕਰ ਕੇ। ਜਿਹਿ= ਜਿਸ ਦਾ। ਢਪਯੋ= ਢਕਿਆ ਹੋਇਆ। ਤਿਹਿ= ਉਸ ਨੂੰ। ਦੋਖ= ਵਿਸ਼ੇ- ਵਿਕਾਰ। ਖੋਭ= ਘਬਰਾਹਟ।

**ਅਰਥ :** ੧. ਜਿਵੇਂ ਭੌਰੇ ਨੂੰ ਕੰਡਿਆਂ ਵਾਲੀ ਕੇਤਕੀ ਦੇ ਫੁੱਲਾਂ 'ਤੇ ਬੈਠਣਾ ਵੀ ਚੰਗਾ ਲੱਗਦਾ ਹੈ। ਉਹ ਕੰਡਿਆਂ ਦਾ ਦਰਦ ਵੀ ਖਿੜੇ ਮੱਥੇ ਪ੍ਰਵਾਨ ਕਰਦਾ ਹੈ। ੨. ਤਿਵੇਂ ਦੈਵੀ ਗੁਣਾਂ ਨਾਲ ਜਿਸ ਦਾ ਦਿਲ ਢਕਿਆ ਗਿਆ ਹੈ, ਉਸ ਨੂੰ ਵਿਕਾਰਾਂ ਦੇ ਦੁੱਖ ਕਰ ਕੇ ਕਿਸੇ ਤਰ੍ਹਾਂ ਦੀ ਘਬਰਾਹਟ ਨਹੀਂ ਹੁੰਦੀ॥੧੦॥

**ਦੋਹਰਾ॥**

**ਦੁਸਟ ਕ੍ਰਿਯਾ ਦਰਸੇ ਨਹੀਂ, ਜੈਸੇ ਜਲ ਮਹਿ ਰੇਖ।**

**ਸੰਤ ਕ੍ਰਿਯਾ ਅਤਿ ਅਲਪ ਭੀ, ਸਿਲਾ ਰੇਖ ਜਯੋਂ ਦੇਖ ॥੧੧॥**

**ਪਦ ਅਰਥ :** ਦੁਸਟ= ਕਲੰਕੀ, ਦੋਸ਼-ਸਹਿਤ, ਖੋਟਾ, ਦੁਰਜਨ। ਕ੍ਰਿਯਾ= ਨਿਤ ਦਾ ਕੰਮ, ਵਿਵਹਾਰ। ਦਰਸੇ ਨਹੀਂ= ਦਿਸਦੀ ਨਹੀਂ। ਜੈਸੇ= ਜਿਵੇਂ, ਜੀਕੁਰ। ਮਹਿਂ= ਵਿੱਚ। ਰੇਖ= ਲਕੀਰ। ਅਤਿ= ਬਹੁਤ ਹੀ। ਅਲਪ= ਛੋਟੀ ਜਿਹੀ। ਸਿਲਾ= ਪੱਥਰ। ਜਯੋਂ= ਜਿਵੇਂ।

**ਅਰਥ :** ੧. ਖੋਟੇ ਮਨੁੱਖ ਦਾ ਕੰਮ ਕਿਸੇ ਨੂੰ ਇੰਜ਼ ਨਹੀਂ ਦਿਸਦਾ ਜਿਵੇਂ ਪਾਣੀ ਵਿੱਚ ਲਕੀਰ ਖਿੱਚੀ ਹੋਵੇ ਉਹ ਨਹੀਂ ਦਿਸਦੀ। ਅਰਥਾਤ ਲੋਕ ਮੂਰਖ ਦੇ ਕੰਮ ਵੱਲ ਘੱਟ ਤਵੱਜੋ ਦੇਂਦੇ ਹਨ, ਕਿਉਂਕਿ ਉਹ ਜਾਣਦੇ ਹਨ ਕਿ ਇਸ ਦਾ ਨਿੱਤ ਦਾ ਇਹੋ ਕੰਮ ਹੈ। ਕਾਲੇ ਭਾਂਡੇ ਉੱਪਰ ਹੋਰ ਜਿਵੇਂ ਕਾਲਖ ਲੱਗ ਜਾਵੇ ਤਾਂ ਉਹਦਾ ਪਤਾ ਨਹੀਂ ਲੱਗਦਾ। ੨. ਸਾਧੂ ਦੀ ਛੋਟੀ ਤੋਂ ਛੋਟੀ ਕਮਜ਼ੋਰੀ ਵੀ ਪੱਥਰ 'ਤੇ ਲਕੀਰ (ਵਾਂਗ) ਦਿਸਦੀ ਹੈ ਜਿਵੇਂ ਚਿੱਟੇ ਕੱਪੜੇ 'ਤੇ ਕਾਲਾ ਧੱਬਾ ਦੂਰੋਂ ਨਜ਼ਰ ਆਉਂਦਾ ਹੈ ॥੧੧॥

**ਸਾਧ ਸੰਗਤ ਦੀ ਵਿਸ਼ੇਸ਼ਤਾ—**

**ਦੋਹਰਾ ॥**

**ਚੰਦਨ ਸੀਤਲ ਲੋਕ ਮੈ, ਚੰਦਨ ਤੇ ਸਸਿ ਸੀਤ।**
**ਚੰਦ੍ਰਹ ਚੰਦਨ ਜੁਗਲ ਤੇ, ਸੀਤਲ ਸਤਸੰਗਿ ਨੀਤ ॥੧੨॥**

**ਪਦ ਅਰਥ :** ਚੰਦਨ= ਇਕ ਸੁਗੰਧੀ ਵਾਲਾ ਬ੍ਰਿਛ।[1] ਸੀਤਲ= ਠੰਡਾ। ਲੋਕ ਮੈਂ= ਸੰਸਾਰ ਵਿੱਚ। ਤੇ= ਤੋਂ, ਨਾਲੋਂ। ਸਸਿ= ਚੰਦ੍ਰਮਾ। ਸੀਤ= ਠੰਡਾ। ਚੰਦ੍ਰਹ= ਚਾਨਣੀ। ਜੁਗਲ= ਦੋ। ਤੇ= ਤੋਂ। ਜੁਗਲ ਤੇ= ਦੋਨਾਂ ਤੋਂ। ਨੀਤ= ਰੋਜ਼।

---

੧. ਇਹ ਮੈਸੂਰ ਦੇ ਇਲਾਕੇ ਅਤੇ ਮਦਰਾਸ ਦੇ ਦੱਖਣੀ ਭਾਗ ਵਿੱਚ ਬਹੁਤ ਹੁੰਦਾ ਹੈ। ਇਸ ਦੀ ਤਾਸੀਰ ਸਰਦਤਰ ਹੈ। ਚੰਦਨ ਦੇ ਕਾਠ ਤੋਂ ਕੱਢਿਆ ਤੇਲ ਬਹੁਤ ਸੁਗੰਧ ਵਾਲਾ ਹੁੰਦਾ ਹੈ। ਇਸ ਤੋਂ ਸਾਰੇ ਇਤਰ ਬਣਾਏ ਜਾਂਦੇ ਹਨ ਅਤੇ ਅਨੇਕ ਰੋਗਾਂ ਲਈ ਵਰਤੀਦਾ ਹੈ। ਚੰਦਨ ਘਸਾ ਕੇ ਦੇਵਤਾ ਨੂੰ ਚੜ੍ਹਾਇਆ ਜਾਂਦਾ ਹੈ। ਮੱਥੇ 'ਤੇ ਟਿੱਕਾ ਅਨੇਕ ਹਿੰਦੂ ਲਾਉਂਦੇ ਹਨ। ਗਰਮੀ ਤੋਂ ਹੋਈ ਸਿਰ ਪੀੜ ਨੂੰ ਇਸ ਦਾ ਮੱਥੇ 'ਤੇ ਕੀਤਾ ਲੇਪ ਬਹੁਤ ਗੁਣਕਾਰੀ ਹੈ। ਚੰਦਨ ਦਾ ਸ਼ਰਬਤ ਪਿੱਤ (ਗਰਮੀ) ਤੋਂ ਹੋਏ ਤਾਪ ਨੂੰ ਦੂਰ ਕਰਦਾ ਹੈ। ਚੰਦਨ ਦੇ ਕਾਠ 'ਤੇ ਚਿਤਾਈ ਦਾ ਕੰਮ ਬਹੁਤ ਸੁੰਦਰ ਹੁੰਦਾ ਹੈ। ਇਸ ਤੋਂ ਬਣੇ ਕਲਮਦਾਨ ਡੱਬੇ ਆਦਿਕ ਦੂਰ-ਦੂਰ ਜਾਂਦੇ ਅਤੇ ਬਹੁਤ ਮੁੱਲ ਪਾਉਂਦੇ ਹਨ। (ਮਹਾਨ ਕੋਸ਼, ਪੰਨਾ ੪੮੧)

**ਅਰਥ :** ੧. (ਇਸ) ਸੰਸਾਰ ਵਿੱਚ ਚੰਦਨ ਠੰਡਾ (ਮੰਨਿਆ ਗਿਆ) ਹੈ ਤੇ ਚੰਦਨ ਨਾਲੋਂ ਚੰਦ੍ਰਮਾ ਦੀ ਚਾਨਣੀ (ਰੋਸ਼ਨੀ) ਠੰਡੀ ਮੰਨੀ ਹੈ। ੨. ਚੰਦ੍ਰਮਾ ਦੀ ਚਾਨਣੀ ਤੇ ਚੰਦਨ ਦੋਨਾਂ ਤੋਂ ਸਾਧੂ ਦੀ ਸੰਗਤ ਜ਼ਿਆਦਾ ਸ਼ਾਂਤੀ ਦੇਂਦੀ ਹੈ ॥੧੨॥[1]

**ਦੋਹਰਾ ॥**

**ਏਕ ਪੁਤ੍ਰ ਗੁਣਵਾਨ ਸੁਭ, ਸੌ ਸੁਤ ਅਗੁਣ ਅਕਾਮ।**
**ਇਕ ਹੀ ਸਸਿ ਤਮ ਕੋ ਹਰੈ, ਤਾਰੇ ਕੋਟਿ ਕਿਹ ਕਾਮ ॥੧੩॥**

**ਪਦ ਅਰਥ :** ਗੁਣਵਾਨ= ਅਕਲ ਵਾਲਾ, ਸਮਝਦਾਰ। ਸੁਭ= ਚੰਗਾ, ਸ੍ਰੇਸ਼ਟ। ਸੁਤ= ਪੁੱਤਰ। ਅਗੁਣ= ਬੇ-ਅਕਲੇ, ਬੇ-ਸਮਝ, ਮੂਰਖ, ਨਾਲਾਇਕ। ਅਕਾਮ= ਕਿਸ ਕੰਮ। ਸਸਿ= ਚੰਦ੍ਰਮਾ। ਤਮ= ਹਨੇਰਾ। ਕੋ= ਨੂੰ। ਹਰੈ= ਦੂਰ ਕਰਦਾ ਹੈ। ਕੋਟਿ= ਕਰੋੜਾਂ। ਕਿਹ= ਕਿਸ। ਕਾਮ= ਕੰਮ, ਕਿਸ ਅਰਥ।

**ਅਰਥ :** ੧. ਸਮਝਦਾਰ ਇਕੋ ਪੁੱਤਰ ਸੋਹਣਾ ਹੈ, ਮੂਰਖ ਸੌ ਪੁੱਤਰ ਕਿਸ ਕੰਮ ? ੨. ਇਕੋ ਚੰਦ੍ਰਮਾ ਰਾਤ ਦੇ ਹਨੇਰੇ ਨੂੰ ਦੂਰ ਕਰਦਾ ਹੈ, (ਅਕਾਸ਼ ਵਿੱਚ) ਕ੍ਰੋੜਾਂ ਤਾਰੇ ਕਿਸ ਕੰਮ ? ॥੧੩॥

**ਦੋਹਰਾ ॥**

**ਅੰਮ੍ਰਿਤ ਰਸੁ ਵਿਦ੍ਵਾਨ ਕੋ, ਜਾਨਤ ਇਕ ਵਿਦ੍ਵਾਨ।**
**ਰੰਭਾ ਭੋਗਨ ਤੇ ਜੁ ਸੁਖ, ਜਾਨੈ ਸਕ੍ਰ ਨ ਆਨ ॥੧੪॥**

**ਪਦ ਅਰਥ :** ਰਸੁ= ਸੁਆਦ। ਵਿਦ੍ਵਾਨ= ਵਿਦਿਆ ਵਾਲਾ। ਕੋ= ਦਾ। ਜਾਨਤ= ਜਾਣਦਾ। ਵਿਦ੍ਵਾਨ= ਪੜ੍ਹਿਆ ਲਿਖਿਆ। ਰੰਭਾ= ਅਪੱਛਰਾ[2]।

---

੧ ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥ (ਅੰਗ ੧੩੫੭)

੨ ਸੁਰਗ ਦੀ ਇਕ ਅਪੱਛਰਾ, ਜਿਸ ਦਾ ਖੀਰ ਸਮੁੰਦਰ ਰਿੜਕਣ ਤੋਂ ਪੈਦਾ ਹੋਣਾ ਪੁਰਾਣਾਂ ਨੇ ਮੰਨਿਆਂ ਹੈ। ਇਸ ਦੀ ਸੁੰਦਰਤਾ ਦੀ ਵੱਡੀ ਮਹਿਮਾ ਅਨੇਕ ਥਾਂ ਲਿਖੀ ਹੈ। ਇਕ ਵਾਰ ਇਹ ਕੁਬੇਰ ਦੇ ਪੁੱਤਰ ਨਲਕੂਬਰ ਪਾਸ ਸ਼ਿੰਗਾਰ ਕਰ ਕੇ ਜਾ ਰਹੀ ਸੀ, ਰਸਤੇ ਵਿੱਚ ਰਾਵਣ ਮਿਲ ਗਿਆ। ਉਸ ਨੇ ਇਸ ਨੂੰ ਦੇਖ ਕੇ ਬਲ ਨਾਲ ਆਪਣੇ ਅਧੀਨ ਕਰਨਾ ਚਾਹਿਆ। ਰੰਭਾ ਨੇ ਸ੍ਰਾਪ ਦੇ ਦਿੱਤਾ ਕਿ ਅੱਜ ਤੋਂ ਜੇ ਕਿਸੇ ਇਸਤ੍ਰੀ 'ਪੁਰ ਤੂੰ ਜਬਰ ਕਰੇਂਗਾ, ਤਾਂ ਤੇਰਾ ਸਿਰ ਪਾਟ ਜਾਊਗਾ। (ਮਹਾਨ ਕੋਸ਼, ਪੰਨਾ ੧੦੫੨)

ਭੋਗਨ= ਸਬੰਧ, ਮੇਲ। ਤੇ= ਤੋਂ। ਜੁ= ਜਿਹੜਾ। ਜਾਨੈ= ਜਾਣਦਾ। ਸക੍ਰ= ਇੰਦਰ। ਆਨ= ਹੋਰ।

**ਅਰਥ :** ੧. ਵਿੱਦਿਆ (ਪੜ੍ਹਾਈ) ਦਾ ਅੰਮ੍ਰਿਤ ਵਰਗਾ (ਜੋ) ਸੁਆਦ ਹੈ, ਉਹ ਇਕ ਵਿਦਵਾਨ ਹੀ ਜਾਣ ਸਕਦਾ ਹੈ। ੨. (ਦ੍ਰਿਸ਼ਟਾਂਤ ਜਿਵੇਂ) ਅਪੱਛਰਾ ਦੇ ਮੇਲ ਦਾ ਜੋ ਸੁਖ ਹੈ, ਉਹ ਇੰਦਰ ਰਾਜੇ ਤੋਂ ਬਿਨਾਂ ਕੋਈ ਹੋਰ ਨਹੀਂ ਜਾਣ ਸਕਦਾ ॥੧੪॥

## ਦੋਹਰਾ ॥

**ਸਭ ਸ਼ਾਸਤ੍ਰ ਮੈ ਚਤੁਰ ਭੀ, ਚਤਰ ਵੇਦ ਥਿਤਿ ਵਾਕ।**
**ਆਤਮ ਗਜ਼ਾਨ ਨ ਜਾਨਜੋਂ, ਜਜੋਂ ਦਰਬੀ ਰਸ ਪਾਕ ॥੧੫॥**

**ਪਦ ਅਰਥ :** ਸਭ= ਸਾਰੇ। ਸ਼ਾਸਤ੍ਰ= ਹਿੰਦੂ ਮੱਤ ਦੇ ਛੇ ਸ਼ਾਸਤ੍ਰ (ਵੈਸ਼ੇਸ਼ਕ, ਨਜ਼ਾਯ, ਸਾਂਖਜ਼, ਯੋਗ ਦਰਸ਼ਨ, ਮੀਮਾਂਸਾ, ਵੇਦਾਂਤ)। ਚਤੁਰ= ਚਾਲਾਕ, ਨਿਪੁੰਨ, ਦਾਨਾ, ਸਿਆਣਾ। ਚਤਰ= (ਸੰ. ਚਤਰ) ਚਾਰ। ਵੇਦ= ਹਿੰਦੂ ਮੱਤ ਦੇ ਚਾਰ ਧਰਮ ਪੁਸਤਕ : ਸ਼ਾਮ, ਰਿਗ, ਯਜੁਰ, ਅਥਰਵ। ਥਿਤ= ਟਿਕਣਾ। ਵਾਕ= ਬੋਲ। ਆਤਮ ਗਜ਼ਾਨ= ਆਪਣੇ ਆਪੇ ਦੀ ਸੋਝੀ। ਜਜੋਂ= ਜਿਵੇਂ। ਦਰਬੀ= ਕੜਛੀ। ਪਾਕ= ਰਸੋਈ। ਰਸ= ਰਸਾਂ ਵਿੱਚ।

**ਅਰਥ :** ੧. ਸਾਰੇ ਸ਼ਾਸਤ੍ਰਾਂ (ਧਰਮ ਪੁਸਤਕਾਂ) ਵਿੱਚ ਨਿਪੁੰਨ ਵੀ ਹੈ, ਭਾਵ ਸਾਰੇ ਸ਼ਾਸਤ੍ਰਾਂ ਦੀ ਮੁਕੰਮਲ ਜਾਣਕਾਰੀ ਪ੍ਰਾਪਤ ਹੈ। ਚਾਰ ਵੇਦ (ਜਿਸ ਦੀ) ਜ਼ਬਾਨ 'ਤੇ ਟਿਕੇ ਹੋਏ ਹਨ, ਅਰਥਾਤ ਮੂੰਹ ਜ਼ਬਾਨੀ ਯਾਦ ਹਨ। ੨. (ਐਨਾ ਕੁਝ ਹੋਣ ਦੇ ਬਾਵਜੂਦ ਜੇਕਰ) ਆਪਣੇ ਆਪੇ ਦਾ ਗਿਆਨ ਨਹੀਂ ਜਾਣਿਆਂ (ਬਸ ਇਉਂ ਸਮਝੋ) ਜਿਵੇਂ ਰਸੋਈ ਅੰਦਰ ਕੜਛੀ ਅਨੇਕਾਂ ਸਾਗ-ਸਬਜ਼ੀਆਂ ਤੇ ਮਿੱਠੇ ਪਕਵਾਨਾਂ ਵਿੱਚ ਫਿਰਦੀ ਹੈ (ਪਰ ਸੁਆਦ ਤੋਂ ਸੱਖਣੀ ਰਹਿੰਦੀ ਹੈ) ॥੧੫॥ ਫ਼ੁਰਮਾਨ ਹੈ—

*ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ ॥*

*(ਵਾਰ ਗੂਜਰੀ ਮ: ੫, ਅੰਗ ੫੨੧)*

## ਦੋਹਰਾ ॥

**ਗਿਰ ਗਿਰ ਮੈ ਮਾਨਕ ਨਹੀਂ, ਗਜ ਗਜ ਮੋਤੀ ਨਾਹਿ।**
**ਚੰਦਨ ਤਰੁ ਬਨ ਬਨ ਨਹੀਂ, ਸੰਤ ਨ ਪੁਰਿ ਪੁਰਿ ਮਾਂਹਿ ॥੧੬॥**

**ਪਦ ਅਰਥ :** ਗਿਰ= ਪਹਾੜ। ਗਿਰ ਗਿਰ ਮੈ= ਹਰਇਕ ਪਹਾੜ ਵਿੱਚ। ਮਾਨਕ= ਲਾਲ ਰੰਗ ਦਾ ਰਤਨ। ਗਜ= ਹਾਥੀ। ਗਜ ਗਜ= ਹਰੇਕ ਹਾਥੀ। ਮੋਤੀ= ਹਾਥੀ ਦੇ ਸਿਰ 'ਚੋਂ ਨਿਕਲਿਆ ਮੋਤੀ।[1] ਤਰੁ= ਦਰੱਖ਼ਤ। ਬਨ= ਜੰਗਲ। ਬਨ ਬਨ= ਹਰੇਕ ਜੰਗਲ। ਪੁਰਿ= ਨਗਰ ਵਿੱਚ। ਸੰਤ ਨ ਪੁਰਿ ਪੁਰਿ ਮਾਂਹਿ= ਹਰਇਕ ਨਗਰ ਵਿੱਚ ਸੰਤ ਨਹੀਂ।

**ਅਰਥ :** ੧. (ਜਿਵੇਂ) ਹਰ ਇਕ ਪਹਾੜ ਵਿੱਚ ਰਤਨ ਨਹੀਂ ਹੁੰਦਾ, ਹਰੇਕ ਹਾਥੀ ਦੇ ਮੱਥੇ ਵਿੱਚ ਮੋਤੀ ਨਹੀਂ ਹੁੰਦਾ। ੨. (ਜਿਵੇਂ—) ਹਰੇਕ ਜੰਗਲ ਵਿੱਚ ਚੰਦਨ ਦੇ ਦਰੱਖ਼ਤ ਨਹੀਂ ਹੁੰਦੇ, (ਇਸੇ ਤਰ੍ਹਾਂ) ਹਰ ਇਕ ਨਗਰ (ਸ਼ਹਿਰ) ਵਿੱਚ ਸੰਤ ਮਹਾਤਮਾ ਨਹੀਂ ਹੁੰਦੇ ॥੧੬॥

## ਦੋਹਰਾ ॥

**ਨਿਰਮਲ ਮਤਿ ਮਾਨੀ ਪੁਰਖੁ, ਦੁਇ ਫਲ ਕੀ ਇਛ ਧਾਰ।**
**ਸਰਬ ਸੰਗੁ ਨਿਰਬ੍ਰਿਤਤਾ, ਵਾ ਬਿਭੂਤਿ ਵਿਸਥਾਰ ॥੧੭॥**

**ਪਦ ਅਰਥ :** ਨਿਰਮਲ= ਉੱਜਲ, ਸਾਫ਼। ਮਤਿ= ਬੁੱਧੀ, ਅਕਲ। ਨਿਰਮਲ ਮਤਿ= ਗੰਭੀਰ ਪੁਰਸ਼। ਮਾਨੀ= ਮਾਣ-ਸਤਿਕਾਰ, ਇੱਜ਼ਤਦਾਰ। ਇਛ= ਕਾਮਨਾ। ਧਾਰ= ਰੱਖਦਾ, ਕਰਦਾ ਹੈ। ਸਰਬ ਸੰਗੁ= ਸਭ ਨਾਲੋਂ। ਨਿਰਬ੍ਰਿਤਤਾ= ਨਿਰਲੇਪਤਾ। ਵਾ= ਜਾਂ, ਅਥਵਾ। ਬਿਭੂਤਿ= ਦੌਲਤ, ਧਨ। ਵਿਸਥਾਰ= ਫੈਲਾਅ, ਬਹੁਲਤਾ, ਵਾਧਾ।

**ਅਰਥ :** ੧. ਸਮਝਦਾਰ ਤੇ ਇੱਜ਼ਤ ਵਾਲਾ ਮਨੁੱਖ ਦੋ ਤਰ੍ਹਾਂ ਦੀ ਕਾਮਨਾ ਕਰਦਾ ਹੈ। ਉਹ ਕੀ ? ੨. (ਉੱਤਰ) ਸਭ ਨਾਲੋਂ ਬਿਲਕੁਲ ਅਸੰਗਤਾ (ਵਿਰੱਕਤ, ਸਾਧੂ ਜੀਵਨ) ਜਾਂ (ਫਿਰ ਬਹੁਤ ਸਾਰੀ) ਦੌਲਤ ਦਾ ਪਸਾਰਾ ਹੋਵੇ ॥੧੭॥

## ਦੋਹਰਾ ॥

**ਉਪਕਾਰੀ ਪਜਾਰੀ ਗਿਰਾ, ਕਰੈਂ ਅਕਿਰਤਮ ਪ੍ਰੀਤਿ।**
**ਸੰਤਨ ਇਹੀ ਸੁਭਾਵ ਹੈ, ਸਸਿ ਸੀਤਲ ਕਿਨ ਕੀਤ ॥੧੮॥**

---

੧. ਹਾਥੀ ਦੇ ਸਿਰ ਵਿਚੋਂ ਨਿਕਲਿਆ ਮੋਤੀ (ਮੁਕ੍ਤਾ)। ਕਵਿ ਮਲਿ ਨਾਥ ਲਿਖਦੇ ਹਨ ਕਿ ਪ੍ਰਾਚੀਨ ਵਿਦਵਾਨਾਂ ਨੇ ਅੱਠ ਅਸਥਾਨਾਂ ਤੋਂ ਅੱਠ ਪ੍ਰਕਾਰ ਦੇ ਮੋਤੀ ਪੈਦਾ ਹੋਣੇ ਲਿਖੇ ਹਨ: ਗਜ, ਮੇਘ, ਵਰਾਹ, ਸ਼ੰਖ, ਮੱਛ, ਸਰਪ, ਸਿੱਪੀ ਅਤੇ ਬਾਂਸ। ਹਾਥੀ ਦੇ ਮੱਥੇ 'ਤੇ ਉਭਰਿਆ ਗੋਲ ਮਾਸ। (ਮਹਾਨ ਕੋਸ਼ ਦੇਖੋ, ਪੰਨਾ ੩੯੨)

ਪਦ ਅਰਥ : ਉਪਕਾਰੀ= ਦੂਜੇ ਦੇ ਭਲੇ ਦੀ। ਪਜਾਰੀ= ਮਿੱਠੀ। ਗਿਰਾ= ਬੋਲੀ, ਬਾਣੀ। ਕਰੈਂ= ਕਰਦੇ ਹਨ। ਅਕਿਰਤਮ= ਕੀਤੀ ਨੂੰ ਨਾ ਜਾਣਨ ਵਾਲੇ ਨਾਲ, ਨਾ-ਸ਼ੁਕਰੇ ਨਾਲ। ਸੁਭਾਵ= ਆਦਤ। ਸਸਿ= ਚੰਦ੍ਰਮਾ ਕਿਨ= ਕਿਸ ਕੀਤ= ਕੀਤਾ।

ਅਰਥ : ੧. (ਸੰਤ) ਦੂਜੇ ਦੇ ਹਿਤ ਦੀ ਮਿੱਠੀ-ਮਿੱਠੀ ਬੋਲੀ ਬੋਲਦੇ ਅਤੇ ਨਾਸ਼ੁਕਰਿਆਂ ਨਾਲ ਭੀ ਪਿਆਰ ਕਰਦੇ ਹਨ। ੨. ਸੰਤਾਂ ਦਾ ਇਹ (ਮੁੱਢ ਦਾ) ਸੁਭਾਅ ਹੈ, (ਭਲਾ) ਚੰਦ੍ਰਮਾ ਨੂੰ ਕਿਸ ਨੇ ਠੰਡਾ ਕੀਤਾ ਹੈ ?॥੧੮॥

## ਦੋਹਰਾ ॥

**ਸੋ ਤਰੁ ਕੋਇਕ ਕਹੂੰ ਹੈ, ਜਿਹਿਂ ਕਰਿੰਦ ਆਸ੍ਰਿਛ।**
**ਬਨ ਬਨ ਮੈ ਬਨਚਰਨ ਕੇ, ਵਾਸ ਯੋਗ ਬਹੁ ਬ੍ਰਿਛ ॥੧੯॥**

ਪਦ ਅਰਥ : ਸੋ= ਉਹ। ਤਰੁ= ਬ੍ਰਿੱਛ, ਦਰੱਖ਼ਤ। ਕੋਇਕ= ਕੋਈ ਇਕ, ਵਿਰਲਾ, ਇਕ ਅੱਧਾ। ਕਹੂੰ= ਕਿਤੇ। ਜਿਹਿਂ= ਜਿਸ ਦੇ। ਕਰਿੰਦ= ਹਾਥੀ। ਆਸ੍ਰਿਛ= ਸਹਾਰੇ ਠਹਿਰਿਆ ਹੋਇਆ, ਆਸਰੇ ਲੱਗਿਆ। ਬਨ= ਜੰਗਲ। ਮੈ= ਵਿੱਚ। ਬਨਚਰਨ= (ਵਨਚਰ) ਜੰਗਲ ਵਿੱਚ ਫਿਰਨ ਵਾਲਾ ਜੀਵ, ਬਾਂਦਰ। ਵਾਸ ਯੋਗ= ਵੱਸਣ ਯੋਗ, ਰਹਿਣ ਵਾਸਤੇ।

ਅਰਥ : ੧. ਉਹ ਦਰੱਖ਼ਤ ਕਿਤੇ ਵਿਰਲਾ ਹੈ ਜਿਸ ਦੇ ਆਸਰੇ ਹਾਥੀ ਠਹਿਰ ਸਕਦਾ ਹੈ। ੨. ਪਰ ਬਾਂਦਰਾਂ ਦੇ ਰਹਿਣ ਵਾਸਤੇ ਹਰੇਕ ਜੰਗਲ ਵਿੱਚ ਬਹੁਤ ਦਰੱਖ਼ਤ ਹਨ॥੧੯॥

## ਦੋਹਰਾ ॥

**ਜੋ ਜਨ ਕੇ ਬੰਧਨ ਹਰੈ ਸੋ ਸਾਧੂ ਕਹੂੰ ਏਕ।**
**ਕਰਮ ਕ੍ਰਿਯਾ ਜੋੜਨ ਵਿਖੇ ਜਨ ਸਮਰਥ ਅਨੇਕ ॥੨੦॥**

ਪਦ ਅਰਥ : ਜੋ= ਜਿਹੜਾ। ਜਨ= ਜੀਵ, ਮਨੁੱਖ। ਬੰਧਨ= ਰੋਕਾਂ, ਮੁਸ਼ਕਲਾਂ, ਮੋਹ ਦੀਆਂ ਜ਼ੰਜੀਰਾਂ। ਹਰੈ= ਦੂਰ ਕਰਦਾ ਹੈ। ਸੋ= ਉਹ। ਕਹੂੰ= ਕਿਤੇ, ਵਿਰਲਾ। ਕਰਮ ਕ੍ਰਿਯਾ= ਕਰਮ-ਕਾਂਡ, ਕਰਮ-ਜਾਲ। ਵਿਖੇ= ਵਿੱਚ।

ਅਰਥ : ੧, ਜਿਹੜਾ ਮਨੁੱਖ ਦੀਆਂ ਮੁਸ਼ਕਲਾਂ ਨੂੰ ਦੂਰ ਕਰ ਸਕਦਾ ਹੋਵੇ, ਉਹ ਸੰਤ ਕਿਤੇ ਕੋਈ ਇਕ ਹੈ। ੨. ਕਰਮ-ਜਾਲ ਵਿੱਚ ਮਿਲਾਉਣ

ਵਾਲੇ ਬੇਅੰਤ ਪਾਖੰਡੀ ਸਾਧੂ ਮਿਲ ਜਾਣਗੇ ॥੨੦॥

### ਦੋਹਰਾ ॥

**ਦ੍ਵਿਜ ਪ੍ਰਸੰਨ ਖੀਰਾਦਿ ਕਰਿ, ਮੋਰ ਮੋਦ ਘਨ ਬੈਨ ।**
**ਸੰਤ ਸੁਖੀ ਪਰ ਹਿਤ ਵਿਖੇ, ਸਠ ਪਰ-ਬਿਪਤਾ ਚੈਨ ॥੨੧॥**

**ਪਦ ਅਰਥ :** ਦ੍ਵਿਜ= ਬ੍ਰਾਹਮਣ, ਪੁਰੋਹਤ। ਖੀਰਾਦਿ= ਖੀਰ ਤੋਂ ਆਦਿ ਮਿੱਠੇ-ਮਿੱਠੇ ਖਾਣੇ, ਖੀਰ ਕੜਾਹ ਆਦਿ। ਕਰਿ= ਕਰ ਕੇ। ਮੋਦ= ਖ਼ੁਸ਼, ਪ੍ਰਸੰਨ। ਘਨ= ਬੱਦਲ। ਬੈਨ= ਬੋਲ, ਆਵਾਜ਼, ਗਰਜ। ਘਨ ਬੈਨ= ਬੱਦਲ ਦੀ ਗਰਜ। ਪਰ ਹਿਤ= ਦੂਜੇ ਦੇ ਭਲੇ। ਸਠ= ਮੂਰਖ। ਪਰ ਬਿਪਤਾ= ਦੂਸਰੇ 'ਤੇ ਆਈ ਅਪਦਾ (ਦੁੱਖ ਦੇਖ ਕੇ)। ਚੈਨ= ਆਰਾਮ, ਖ਼ੁਸ਼ੀ।

**ਅਰਥ :** ੧. ਬ੍ਰਾਹਮਣ ਖੀਰ ਕੜਾਹ ਆਦਿ 'ਤੇ ਖ਼ੁਸ਼ ਹੁੰਦਾ ਹੈ, ਮੋਰ ਬੱਦਲਾਂ ਦੀ ਗਰਜ ਸੁਣ ਕੇ ਅਨੰਦ ਹੁੰਦਾ ਹੈ ਤੇ ਪੈਲਾਂ ਪਾਉਂਦਾ ਹੈ। ੨. ਸਾਧੂ, ਦੂਜੇ ਦਾ ਭਲਾ (ਹੁੰਦਾ ਦੇਖ ਕੇ) ਖ਼ੁਸ਼ ਹੁੰਦਾ ਹੈ ਤੇ ਮੂਰਖ, ਦੂਸਰੇ ਨੂੰ ਬਿਪਤਾ ਵਿੱਚ ਪਿਆਂ ਦੇਖ ਕੇ ਖ਼ੁਸ਼ ਹੁੰਦਾ ਹੈ ॥੨੧॥

### ਦੋਹਰਾ ॥

**ਅਰਥੀ ਪ੍ਰਸ਼ਨੀ ਜਗਤ ਮੈ, ਸੁਲਭ ਅਗਾਰ ਅਗਾਰ ।**
**ਦਾਤਾ ਉਤਰਵੰਤ ਦ੍ਵੈ, ਦੁਰਲਭ ਨਰ ਸੰਸਾਰ ॥੨੨॥**

**ਪਦ ਅਰਥ :** ਅਰਥੀ= ਲੋੜਵੰਦ, ਮੰਗਣ ਵਾਲੇ। ਪ੍ਰਸ਼ਨੀ= ਸੁਆਲੀ। ਸੁਲੱਭ= ਸੌਖੇ ਹੀ। ਅਗਾਰ ਅਗਾਰ= ਘਰ-ਘਰ। ਦਾਤਾ= ਦਾਨ ਦੇਣ ਵਾਲਾ। ਉਤਰਵੰਤ= ਜਵਾਬ ਦੇਣ ਵਾਲਾ। ਦ੍ਵੈ= ਦੋਨੋਂ। ਦੁਰਲਭ= ਔਖੇ, ਮੁਸ਼ਕਲ।

**ਅਰਥ :** ੧. ਮੰਗਣ ਵਾਲੇ (ਮੰਗਤੇ) ਸੁਆਲ ਕਰਨ ਵਾਲੇ ਸੰਸਾਰ ਅੰਦਰ ਹਰੇਕ ਘਰ ਵਿਚ ਮਿਲ ਜਾਣਗੇ। ੨. ਦਾਨ ਦੇਣ ਵਾਲੇ, ਤਸੱਲੀ-ਬਖ਼ਸ਼ ਜਵਾਬ ਦੇਣ ਵਾਲੇ (ਇਹ) ਦੋਨੋਂ ਦੁਨੀਆਂ ਵਿੱਚ ਮੁਸ਼ਕਲ ਨਾਲ ਮਿਲਦੇ ਹਨ ॥੨੨॥

### ਦੋਹਰਾ ॥

**ਸ੍ਵ ਗੁਣ ਦੋਖ ਪਰ ਜਾਚਨਾ, ਅਰਥੀ ਵਜਰਥ ਭਜੰਤ ।**

**ਇਨ ਚਾਰੋਂ ਕੇ ਕਹਨ ਮੈ, ਸੰਤਨ ਜੀਭ ਲਜੰਤ ॥੨੩॥**

**ਪਦ ਅਰਥ :** ਸ੍ਵੈ= ਆਪਣੇ। ਗੁਣ= ਚੰਗਿਆਈ, ਖ਼ੂਬੀਆਂ। ਪਰ= ਬਿਗਾਨੇ, ਦੂਜੇ ਤੋਂ। ਜਾਚਨਾ= ਮੰਗਣਾ। ਅਰਥੀ= ਮੰਗਤੇ, ਲੋੜਵੰਦ। ਵ੍ਯਰਥ= ਖ਼ਾਲੀ। ਭਜੰਤ= ਭੱਜਣੇ, ਮੋੜਨੇ। ਜੀਭ= ਜ਼ਬਾਨ। ਲਜੰਤ= ਲਜਾਉਂਦੀ, ਸ਼ਰਮਸਾਰ, ਸ਼ਰਮਿੰਦੀ ਹੁੰਦੀ ਹੈ।

**ਅਰਥ :** ੧. [੧]ਆਪਣੀਆਂ ਖ਼ੂਬੀਆਂ ਦੱਸਣੀਆਂ, [੨]ਦੂਸਰੇ ਵਿਚ ਦੋਸ਼ ਲਾਉਣੇ, [੩]ਕਿਸੇ ਤੋਂ ਮੰਗਣਾ ਤੇ [੪]ਲੋੜਵੰਦ ਨੂੰ ਖ਼ਾਲੀ ਮੋੜਨਾ। ੨. ਇਹਨਾਂ ਚਾਰਾਂ ਦੇ ਕਹਿਣ ਵਿੱਚ ਸੰਤਾਂ ਦੀ ਜ਼ਬਾਨ ਲਜਾਉਂਦੀ ਹੈ ॥੨੩॥

**ਸ੍ਵੈਯਾ ॥**

**ਕਰਿ ਕੇ ਪਰਹਾਰ ਭਏ ਜਿਮ ਕੰਦੁਕ,**
**ਭੂਮਿ ਗਿਰੇ ਪੁਨ ਊਰਧ ਹੋਈ।**
**ਬ੍ਰਿਤ ਔ ਬ੍ਰਿਤਿ ਉੱਤਮ ਸੰਤਨ ਕੀ,**
**ਪਰ ਹੋਵਹਿਂ ਨਾਸ ਜਬੈ ਵਹਿ ਦੋਈ।**
**ਅਪਦਾ ਅਤਿ ਪ੍ਰਾਪਤਿ ਹੋਇ ਜਬੈ,**
**ਨਹਿ ਤਦਯਪਿ ਵ੍ਯਾਕੁਲ ਹੋਵਤ ਸੋਈ।**
**ਸਮ ਮੇਰੁ ਰਹੈਂ ਥਿਤ ਸੰਤ ਸਦਾ,**
**ਬਿਪਤਾ ਸਮ ਗੇਂਦ ਸਮਾਨ ਸੁ ਜੋਈ ॥੨੪॥**

**ਪਦ ਅਰਥ :** ਪਰਹਾਰ= ਸੁਟਣਾ, ਸੁੱਟ ਕੇ। ਜਿਮ= ਜਿਵੇਂ। ਕੰਦੁਕ= ਗੇਂਦ, ਖਿੱਦੋ, ਖਿੰਨੂ*। ਗਿਰੇ= ਡਿੱਗਦੀ ਹੈ। ਪੁਨਿ= ਫੇਰ। ਊਰਧ= ਉੱਚੀ, ਉੱਪਰ। ਬ੍ਰਿਤ= ਵਿਰਤੀ, ਸੁਰਤੀ, ਖ਼ਿਆਲ। ਔ= ਅਤੇ। ਬ੍ਰਿਤਿ= ਉਪਜੀਵਕਾ। ਪਰ= ਭਲੀ ਪ੍ਰਕਾਰ। ਹੋਵਹਿਂ= ਹੋ ਜਾਣ। ਜਬੈ= ਜਦੋਂ। ਵਹਿ= ਉਹ। ਦੋਈ=

---

* ਹੋਰ ਅਰਥ : ਗੱਠਾ, ਪਿਆਜ਼, ਗੰਢਾ "ਜਥਾ ਸੁ ਕੰਦਕ ਮੈਂ ਅਬਿ ਫੋਰੇ...॥੧੮॥" ਪੂਰਾ ਪ੍ਰਸੰਗ ਦੇਖਣਾ ਹੋਵੇ ਤਾਂ ਦੇਖੋ (ਗੁਰੁ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩ ਅੰਸੂ ੩, ਪੰਨਾ ੧੮੯੭-੯੮) ਮਾਤਾ ਗੰਗਾ ਜੀ ਦਾ ਬਾਬਾ ਬੁੱਢਾ ਜੀ ਨੂੰ ਪ੍ਰਸ਼ਾਦਾ ਛਕਾਉਣਾ ਤੇ ਉਨ੍ਹਾਂ ਦਾ ਗੰਢੇ ਦਾ ਭੰਨਣਾ।

ਦੋਨੋਂ। ਅਪਦਾ= ਦੁੱਖ, ਤਕਲੀਫ਼। ਅਤਿ= ਬਹੁਤੀ। ਤਦਜਪਿ= ਫੇਰ ਵੀ। ਵ੍ਯਾਕੁਲ= ਘਬਰਾਉਣਾ, ਦੁਖੀ ਹੋਣਾ। ਹੋਵਤ= ਹੁੰਦੇ। ਸੋਈ= ਉਹ। ਸਮ= ਬਰਾਬਰ। ਮੇਰੁ= ਸੁਮੇਰ ਪਰਬਤ[1]। ਰਹੈਂ= ਰਹਿੰਦੇ ਹਨ। ਥਿਤ= ਟਿਕਾਣਾ। ਬ੍ਰਿਪਤਾ= ਦੁੱਖ, ਤਕਲੀਫ਼ । ਸਮ= ਸਾਰੇ । ਸੁ= ਉਹ, ਜੋ ਵੀ ਦੇਖਦੇ ਹਨ ।

**ਅਰਥ** : ੧. ਜਿਵੇਂ (ਹੱਥ ਵਿੱਚੋਂ) ਗੇਂਦ ਸੁੱਟਿਆਂ ਉਹ ਜ਼ਮੀਨ 'ਤੇ ਡਿੱਗਦੀ ਹੈ ਤੇ ਫੇਰ ਉੱਪਰ ਵੱਲ ਉੱਠਦੀ ਹੈ । ੨. ਜਿਸ ਵੇਲੇ ਸੰਤਾਂ ਦੀ ਵਿਰਤੀ ਤੇ ਚੰਗੀ ਉਪਜੀਵਕਾ ਭਲੀ ਪ੍ਰਕਾਰ ਦੋਨੋਂ ਹੀ ਨਾਸ ਹੋ ਜਾਂਦੇ ਹਨ । ੩. ਵਿਸ਼ੇਸ਼ ਕਰ ਕੇ ਸੰਤਾਂ ਨੂੰ ਜਦੋਂ ਕੋਈ ਦੁੱਖ ਤਕਲੀਫ਼ ਹੋ ਜਾਵੇ ਪਰ ਫੇਰ ਵੀ ਸੰਤ ਮਹਾਤਮਾ ਕਦੇ ਦੁਖੀ ਨਹੀਂ ਹੁੰਦੇ। ੪. ਸੁਮੇਰ ਪਰਬਤ ਵਾਂਗ ਸੰਤ ਹਮੇਸ਼ਾਂ ਟਿਕਾਅ ਵਿੱਚ ਰਹਿੰਦੇ ਹਨ, (ਉਹ) ਸਾਰੇ ਦੁੱਖਾਂ ਤੇ ਤਕਲੀਫ਼ਾਂ ਨੂੰ ਗੇਂਦ ਬਰਾਬਰ ਤੱਕਦੇ ਹਨ ॥੨੪॥

**ਉੱਤਮ ਮਨੁੱਖ ਲਈ ਇੱਜ਼ਤ ਹੀ ਸਭ ਕੁਝ ਹੈ—**

## ਦੋਹਰਾ ॥

**ਅਧਮ ਜੁ ਚਾਹੇ ਦਰਬ ਕੋ, ਮੱਧਮ ਧਨ ਅਰੁ ਮਾਨ ।**
**ਉੱਤਮ ਚਾਹੇ ਮਾਨ ਕੋ, ਤਾ ਕੋ ਧਨ ਸੰਮਾਨ ॥੨੫॥**

**ਪਦ ਅਰਥ** : ਅਧਮ= ਨੀਚ। ਜੁ= ਜਿਹੜਾ। ਚਾਹੇ= ਚਾਹੁੰਦਾ। ਦਰਬ= ਧਨ- ਦੌਲਤ। ਕੋ= ਨੂੰ। ਮੱਧਮ= ਵਿਚਕਾਰਲਾ, ਮੰਝਲਾ, ਨਾ ਗ਼ਰੀਬ ਤੇ ਨਾ ਹੀ ਅਮੀਰ। ਅਰੁ= ਅਤੇ। ਮਾਨ= ਸਨਮਾਨ, ਇੱਜ਼ਤ। ਤਾ ਕੋ= ਉਸ ਵਾਸਤੇ। ਧਨ ਸੰਮਾਨ= ਮਾਨ-ਇੱਜ਼ਤ ਹੀ ਦੌਲਤ।

**ਅਰਥ** : ੧. ਛੋਟਾ ਆਦਮੀ (ਗ਼ਰੀਬ ਮਨੁੱਖ) ਦੌਲਤ ਦੀ ਇੱਛਾ ਕਰਦਾ ਹੈ, ਮੰਝਲਾ ਮਨੁੱਖ ਦੌਲਤ ਤੇ ਮਾਣ ਦੋਨੋਂ ਚਾਹੁੰਦਾ ਹੈ। ੨. ਸਿਆਣਾ ਮਨੁੱਖ ਸਿਰਫ਼ ਇੱਜ਼ਤ (ਮਾਨ-ਸਨਮਾਨ) ਚਾਹੁੰਦਾ ਹੈ, ਉਸ ਵਾਸਤੇ ਸਨਮਾਨ ਹੀ

ਦੌਲਤ ਹੈ ॥੨੫॥

ਚੰਗਿਆਈ ਤੇ ਬੁਰਾਈ ਸਭ ਵਿੱਚ ਹੈ—

### ਦੋਹਰਾ ॥

**ਹੈ ਗੁਣ ਅਵਗੁਣ ਸਭ ਵਿਖੇ, ਇਨ ਬਿਨ ਜੰਤ ਨ ਕੋਇ।**
**ਮ੍ਰਿਦ ਸੁਗੰਧਿ ਸੁੰਦਰ ਕਮਲ, ਪਰ ਕੰਟਕ ਭੀ ਹੋਇ ॥੨੬॥**

**ਪਦ ਅਰਥ :** ਗੁਣ= ਦੈਵੀ ਗੁਣ, ਅਛਾਈ, ਚੰਗਿਆਈ। ਅਵਗੁਣ= ਮਾੜੇ ਗੁਣ (ਨਿੰਦਾ, ਚੁਗਲੀ, ਬੇਈਮਾਨੀ ਬਦ-ਇਖ਼ਲਾਕੀ) ਬੁਰਿਆਈ। ਇਨ= ਇਨ੍ਹਾਂ। ਜੰਤ= ਜੀਵ। ਮ੍ਰਿਦ= ਕੂਲਾ-ਕੂਲਾ, ਕੋਮਲ, ਨਰਮ। ਸੁਗੰਧਿ= ਸੁਗੰਧੀ, ਖ਼ੁਸ਼ਬੋ। ਸੁੰਦਰ= ਸੁਹੱਪਣ, ਸੁੰਦਰਤਾ। ਪਰ= ਉਤੇ, ਉੱਪਰ। ਕੰਟਕ= ਕੰਡਾ। ਹੋਇ= ਹੁੰਦਾ।

**ਅਰਥ :** ੧. ਗੁਣ ਤੇ ਔਗੁਣ (ਚੰਗਿਆਈ ਤੇ ਬੁਰਾਈ) ਹਰੇਕ ਮਨੁੱਖ ਵਿੱਚ ਹੈ, ਇਨ੍ਹਾਂ ਤੋਂ ਰਹਿਤ ਕੋਈ ਨਹੀਂ। (ਅਰਥਾਤ ਕਿਸੇ ਵਿੱਚ ਚੰਗਿਆਈ ਜ਼ਿਆਦਾ ਕਿਸੇ ਵਿੱਚ ਬੁਰਿਆਈ ਵਿਸ਼ੇਸ਼ ਹੈ)। ੨. ਸੁੰਦਰਤਾ, ਖ਼ੁਸ਼ਬੋਈ ਤੇ ਕੂਲ਼ਾ-ਪਨ ਕੰਵਲ ਫੁੱਲ ਵਿੱਚ ਹੁੰਦਾ ਹੈ ਪਰ ਉਸ 'ਤੇ ਵੀ ਕੰਡਾ ਲੱਗਾ ਹੁੰਦਾ ਹੈ ॥੨੬॥

### ਸੋਰਠਾ ॥

**ਭੂ ਮੰਡਲ* ਸ੍ਰਿੰਗਾਰ, ਸੰਤ ਮਰਾਲ ਨਿਵਾਸ ਜਹਿੰ।**
**ਹਾਨਿ ਤਿਨੈ ਪੁਰਿ ਤਾਲ, ਸਾਧੂ ਹੰਸ ਵਿਯੋਗ ਜਹਿੰ ॥੨੭॥**

**ਪਦ ਅਰਥ :** ਭੂ ਮੰਡਲ= ਧਰਤੀ ਮੰਡਲ, ਮੈਦਾਨੀ-ਜ਼ਮੀਨ। ਸ੍ਰਿੰਗਾਰ= ਸ਼ਿੰਗਾਰੀ ਹੁੰਦੀ ਹੈ, ਸੁੰਦਰ ਲੱਗਦੀ ਹੈ, ਸੋਭਾ ਵਾਲੀ ਹੁੰਦੀ ਹੈ। ਮਰਾਲ= ਹੰਸ। ਨਿਵਾਸ= ਵਾਸਾ। ਜਹਿੰ= ਜਿਥੇ। ਹਾਨਿ= ਹਾਨੀ, ਬਦਨਾਮੀ। ਤਿਨੈ= ਉਨ੍ਹਾਂ। ਪੁਰਿ= ਨਗਰ। ਤਾਲ= ਤਲਾਅ। ਵਿਯੋਗ= ਵਿਛੋੜਾ।

**ਅਰਥ :** ੧. ਉਹ ਜ਼ਮੀਨ ਸੁੰਦਰ ਲੱਗਦੀ ਹੈ, (ਉਹ ਤਲਾਅ ਸੋਹਣਾ ਲੱਗਦਾ ਹੈ) ਜਿਥੇ ਹੰਸ ਤੇ ਸਾਧੂ ਦਾ ਵਾਸਾ ਹੈ। ੨. ਉਸ ਤਲਾਅ ਦੀ ਸੋਭਾ

* ਮੰਡਲ (ਸੰਸਕ੍ਰਿਤ) ਸੰਗਯਾ- ਗੋਲਾਕਾਰ, ਘੇਰਾ ਦਾਯਰਾ। ਸੌ ਯੋਜਨ ਦਾ ਦੇਸ਼। ਉਹ ਇਲਾਕਾ ਜਿਸ ਵਿਚ ਬਾਰਾਂ ਜੁਦੇ ਜੁਦੇ ਰਾਜੇ ਰਾਜ ਕਰਦੇ ਹੋਣ।

ਵਿੱਚ ਕਮੀ ਆਉਂਦੀ ਹੈ ਜਿਥੇ ਹੰਸ ਨਹੀਂ ਹੁੰਦੇ ਤੇ ਉਸ ਨਗਰ ਦੀ ਬਦਨਾਮੀ ਹੁੰਦੀ ਹੈ, ਜਿਥੇ ਕੋਈ ਬੰਦਗੀ ਵਾਲਾ ਸਾਧੂ ਨਹੀਂ ਰਹਿੰਦਾ॥੨੭॥

**ਦੋਹਰਾ॥**

**ਬਾਈ ਦੋਹੇ ਸੋਰਠਿਕ, ਤੀਨ ਸਵੈਯੇ ਚੀਨ।**
**ਸਭੀ ਛੰਦ ਖਟ ਬੀਸ ਹੈਂ, ਹਰਿਹੈਂ ਦੀਨ ਅਧੀਨ॥੨੮॥**

**ਪਦ ਅਰਥ :** ਦੋਹੇ= ਦੋਹਰੇ। ਸੋਰਠਿਕ= (ਸੋਰਠ ਇਕ), ਇਕ ਸੋਰਠਾ। ਚੀਨ= ਜਾਣੋ। ਖਟ= ੬। ਬੀਸ= ੨੦। ਖਟ ਬੀਸ= ੨੦+੬ ੨੬ ਛੱਬੀ। ਹੈਂ= ਹਨ। ਹਰਿਹੈਂ= ਹਰਨਗੇ। ਦੀਨ= ਗ਼ਰੀਬੀ। ਅਧੀਨ= ਮੁਹਤਾਜੀ।

**ਅਰਥ :** ੧. ਬਾਈ ਦੋਹਰੇ, ਇਕ ਸੋਰਠਾ, ਤਿੰਨ ਸੱਵਈਏ ਜਾਣੋ। ੨. ਸਾਰੇ ਛੰਦ ਛੱਬੀ ਹਨ, ਜਿਨ੍ਹਾਂ (ਦੇ ਭਾਵ) ਨੂੰ ਦਿਲ ਵਿੱਚ ਵਸਾਇਆ (ਅਰਥਾਤ ਇਨ੍ਹਾਂ ਅਨੁਸਾਰ ਜੀਵਨ ਬਸਰ ਕੀਤਿਆਂ) ਗਰੀਬੀ ਤੇ ਮੁਹਤਾਜੀ ਦੂਰ ਹੁੰਦੀ ਹੈ॥੨੮॥

***ਇਤਿ ਸ੍ਰੀ ਸਾਰੁਕਤਾਵਲੀ, ਤਾਸ ਯਾਰਵੋਂ ਧਯਾਇ।***
***ਦੁਰਜਨ ਸੁਰਜਨ ਯੁਗਲ ਕੋ, ਵਰਨਨ ਕੀਨ ਸੁਭਾਇ॥੧੧॥***

# ਬਾਰ੍ਹਵਾਂ ਅਧਿਆਇ

## ਦੋਹਰਾ ॥

**ਅਥ ਦ੍ਵਾਦਸ ਅਧ੍ਯਾਇ ਮੈ, ਸਤ ਵਿਸ਼੍ਯਨ ਵਿਸਤਾਰ।**
**ਕ੍ਰਮ ਕ੍ਰਮ ਕਰਿ ਤਿਹ ਨਿੰਦਹੈਂ, ਪੰਦ੍ਰਸ ਛੰਦ ਉਚਾਰਿ ॥੧॥**

**ਪਦ ਅਰਥ :** ਅਥ= ਹੁਣ, ਅਭੀ। ਦ੍ਵ= ਦੋ, ੨। ਦਸ= ੧੦+੨= ਬਾਰ੍ਹਵੇਂ। ਵਿਸ਼੍ਯਨ= ਐਬ, ਦੋਸ਼, ਵਿਕਾਰ। ਵਿਸਤਾਰ= ਵਿਸਥਾਰ ਪੂਰਬ, ਖ਼ਲਾਸਾ। ਕ੍ਰਮ-ਕ੍ਰਮ= ਵਾਰੀ-ਵਾਰੀ। ਕਰਿ= ਕਰ ਕੇ। ਤਿਹ= ਉਨ੍ਹਾਂ ਦੀ। ਨਿੰਦਹੈਂ= ਨਿਖੇਧੀ ਕਰਾਂਗੇ। ਪੰਦ੍ਰਸ= ੧੫। ਉਚਾਰਿ= ਉਚਾਰ ਕੇ ਆਖ ਕੇ।

**ਅਰਥ :** ੧. ਹੁਣ ਬਾਰ੍ਹਵੇਂ ਅਧਿਆ ਵਿੱਚ ਸੱਤ ਐਬਾਂ ਦਾ ਖੁਲਾਸਾ ਕਰਾਂਗੇ। ੨. ਵਾਰੀ-ਵਾਰੀ ਕਰ ਕੇ ਉਨ੍ਹਾਂ ਦੀ ਨਿਖੇਧੀ ਕਰਾਂਗੇ, ਪੰਦਰਾਂ ਛੰਦ ਆਖ ਕੇ ॥੧॥

## ਦੋਹਰਾ ॥

**ਜੂਪ, ਮਾਂਸ, ਮਦ, ਵੇਸਵਾ, ਹਿੰਸਾ, ਚੋਰੀ, ਨਾਰਿ।**
**ਸਪਤ ਲੋਕ ਮੈ ਸਪਤ ਹੈ, ਸਪਤ ਨ ਛੁਹੈ ਉਦਾਰ ॥੨॥**

**ਪਦ ਅਰਥ :** ਜੂਪ =ਜੂਆ। ਮਦ= ਸ਼ਰਾਬ। ਹਿੰਸਾ= ਕਤਲ ਕਰਨਾ। ਨਾਰਿ= ਪਰ-ਇਸਤਰੀ ਸੰਗ। ਸਪਤ ਲੋਕ ਮੈ (ਸਪ੍ਤ)= ਸੱਤ ਲੋਕਾਂ ਵਿੱਚ। ਸਪਤ= ਸੱਤਾਂ ਨੂੰ। ਸਪਤ= ਸੌਂਹ, ਕਸਮ, ਸੁਗੰਦ। ਸਪਤ ਨ= ਸੱਤਾਂ ਨੂੰ। ਛੁਹੈ= ਛੂੰਹਦਾ, ਨੇੜੇ ਨਹੀਂ ਲੱਗਦਾ। ਉਦਾਰ= ਸ੍ਰੇਸ਼ਟ, ਉੱਤਮ ਮਨੁੱਖ।

**ਅਰਥ :** ੧. [੧]ਜੂਆ, [੨]ਮਾਂਸ, [੩]ਸ਼ਰਾਬ, [੪]ਬਿਭਚਾਰਨ ਇਸਤਰੀ, [੫]ਕਤਲ ਕਰਨਾ, [੬]ਚੋਰੀ, [੭]ਪਰਾਈ ਇਸਤਰੀ (ਇਹ ਹਨ ਸੱਤ)। ੨. ਸੱਤਾਂ ਲੋਕਾਂ ਵਿੱਚ ਕਸਮ ਹੈ ਉੱਤਮ (ਮਨੁੱਖ) ਨੂੰ ਕਿ ਇਹਨਾਂ ਉਪਰੋਕਤ ਸੱਤਾਂ ਨੂੰ ਸਪਰਸ਼ ਨਾ ਕਰੇ ॥੨॥

ਜੂਆ—

**ਦੋਹਰਾ ॥**

**ਲਖਮੀ ਤਹਾਂ ਰਹੈ ਨਹੀਂ, ਜਹਾਂ ਜੂਪ ਕੋ ਵਾਸ।**
**ਪਾਦਪ ਤਹਾਂ ਉਪਜੈ ਨਹੀਂ, ਜਹਾਂ ਅਗਨਿ ਪਰਕਾਸ ॥੩॥**

**ਪਦ ਅਰਥ :** ਲਖਮੀ= ਦੌਲਤ। ਤਹਾਂ= ਉਥੇ। ਜਹਾਂ= ਜਿੱਥੇ। ਜੂਪ= ਜੂਆ। ਕੋ= ਦਾ। ਵਾਸ= ਵਾਸਾ। ਪਾਦਪ= ਪਾਦ, ਪੈਰ (ਜੜ੍ਹ) ਨਾਲ ਪੀਣ ਵਾਲਾ, ਬ੍ਰਿਛ ਇਕ ਤਣੇ ਨਾਲ ਰਸ ਪੀਂਦੇ ਹਨ। ਉਪਜੈ= ਉੱਗਦਾ। ਪਰਕਾਸ= ਪ੍ਰਗਟ, ਬਲਦੀ ਹੋਵੇ।

**ਅਰਥ :** ੧. ਦੌਲਤ ਉਥੇ ਨਹੀਂ ਰਹਿੰਦੀ, ਜਿਥੇ ਜੂਏ ਦਾ ਵਾਸਾ ਹੋਵੇ। ੨. ਉਥੇ ਦਰੱਖ਼ਤ ਨਹੀਂ ਉੱਗਦਾ, ਜਿੱਥੇ ਅੱਗ ਬਲਦੀ ਹੋਵੇ ॥੩॥

**ਦੋਹਰਾ ॥**

**ਪਾਪ ਬ੍ਰਿਧਿ ਤੇ ਬ੍ਰਿਧਿ ਧਨ, ਧਨ ਬ੍ਰਿਧਿ ਬ੍ਰਿਧਿ ਪਾਪ।**
**ਖੋਏ ਜੂਪ ਮੈਂ ਧਰਮ ਬਿਨੁ, ਉਭੈ ਲੋਕ ਸੰਤਾਪ ॥੪॥**

**ਪਦ ਅਰਥ :** ਤੇ= ਕਰ ਕੇ। ਬ੍ਰਿਧਿ= ਵਾਧਾ। ਬ੍ਰਿਧਿ= ਵਧਣ ਕਰ ਕੇ। ਖੋਏ= ਗੁਆਉਣਾ। ਉਭੈ= ਦੋਂਹ। ਸੰਤਾਪ= ਦੁੱਖ, ਕਲੇਸ਼।

**ਅਰਥ :** ੧. ਪਾਪ ਵਧਣ ਕਰ ਕੇ ਦੌਲਤ ਵਿੱਚ ਵਾਧਾ ਹੁੰਦਾ ਹੈ, ਦੌਲਤ ਵਧਣ ਕਰ ਕੇ ਇਨਸਾਨ ਦੇ ਪਾਪਾਂ ਵਿੱਚ ਹੋਰ ਵਾਧਾ ਹੁੰਦਾ ਹੈ। ੨. (ਜੋ ਮਨੁੱਖ) ਜੂਏ ਵਿੱਚ ਧਨ ਗੁਆਂਦਾ ਹੈ ਉਹ ਧਰਮ ਤੋਂ ਸੱਖਣਾ ਹੋ ਜਾਂਦਾ ਹੈ ਤੇ (ਧਰਮ ਤੋਂ ਸੱਖਣਾ ਹੋਣ ਕਰ ਕੇ) ਦੋਨਾਂ ਲੋਕਾਂ ਵਿੱਚ ਕਲੇਸ਼ ਭੋਗਦਾ ਹੈ ॥੪॥

ਖੇਲੇ ਜੂਪ ਭੂਪ ਜੇ ਹੋਏ। ਪਰੀ ਆਪਦਾ ਦਾਰੁਨ ਰੋਏ।

*(ਸ੍ਰੀ ਗੁਰੁ ਨਾਨਕ ਪ੍ਰਕਾਸ਼, ਉਤ੍ਰਾਰਧ ਅਧਿ. ੪੨)*

ਸ਼ਰਾਬ—

**ਦੋਹਰਾ ॥**

**ਸੁਰਾਪਾਨ ਤੇ ਹਾਨਿ ਮਤਿ, ਕਰਿਹੈ ਕਾਮ ਬਿਹੋਸ਼।**

ਨਾਰੀ ਮਹਤਾਰੀ ਉਭੈ, ਭੋਗੈ ਗਨੈ ਨ ਦੋਸ਼ ॥੫॥

**ਪਦ ਅਰਥ :** ਸੁਰਾਪਾਨ (ਸੁਰ+ਅਪਾਨ) ਦੇਵਤਿਆਂ ਦੇ ਨਾ ਪੀਣ ਯੋਗ, ਸ਼ਰਾਬ। ਸੁਰਾ= ਸ਼ਰਾਬ। ਪਾਨ= ਪੀਣੀ। ਤੇ= ਕਰ ਕੇ। ਹਾਨਿ= ਹਾਨੀ, ਨਾਸ। ਮਤਿ= ਬੁੱਧੀ, ਅਕਲ। ਕਰਿਹੈ= ਕਰਦਾ ਹੈ। ਬਿਹੋਸ਼= ਹੋਸ਼-ਰਹਿਤ, ਬੇਸੁਰਤ। ਮਹਤਾਰੀ= ਮਾਂ, ਮਾਤਾ। ਉਭੈ= ਦੋਨੋਂ। ਭੋਗੈ= ਭੋਗਦਾ, ਰਮਨ ਕਰਦਾ, ਮਾਣਦਾ ਹੈ। ਗਨੈ ਨ= ਗਿਣਦਾ ਨਹੀਂ। ਦੋਸ਼= ਗੁਨਾਹ, ਪਾਪ।

**ਅਰਥ :** ੧. ਸ਼ਰਾਬ ਪੀਣ ਕਰਕੇ ਅਕਲ ਮਾਰੀ ਜਾਂਦੀ ਹੈ ਤੇ ਵਿਸ਼ਾ (ਕਾਮ-ਵਾਸ਼ਨਾ ਦਿਮਾਗ਼ ਨੂੰ) ਬੇਸੁਰਤ ਕਰ ਦੇਂਦਾ ਹੈ। ੨. (ਨਸ਼ੇ ਦੇ ਲੋਰ ਵਿੱਚ) ਬਿਗਾਨੀ ਔਰਤ ਤੇ ਮਾਂ ਦੋਨਾਂ ਨੂੰ ਭੋਗਦਾ ਹੈ ਤੇ (ਇਸ ਵਿੱਚ ਕਿਸੇ ਪ੍ਰਕਾਰ ਦਾ) ਗੁਨਾਹ ਨਹੀਂ ਗਿਣਦਾ ॥੫॥ ਇਸ ਕਰਕੇ—

## ਤੋਟਕ ਛੰਦ ॥

ਮਦ ਪਾਨ ਸਮਾਨ ਨ ਪਾਪ ਪਰੇ।
ਨਹਿ ਭੂਤ ਭਵਿੱਖਤ ਮੈ ਉਚਰੇ।
ਮਦ ਤਯਾਗਿ ਸਮਾਨ ਨ ਪੁੰਨ ਕਹੂੰ।
ਨਹਿੰ ਭੂਤ ਵਿਖੇ ਨ ਭਵਿੱਖਤ ਹੂੰ ॥੬॥

**ਪਦ ਅਰਥ :** ਮਦ= ਸ਼ਰਾਬ। ਪਾਨ= ਪੀਣਾ। ਪਰੇ= ਅੱਗੇ। ਭੂਤ= ਬੀਤ ਚੁੱਕਾ। ਭਵਿੱਖਤ= ਆਉਣ ਵਾਲਾ। ਮੈ= ਵਿੱਚ। ਉਚਰੇ= ਉਚਾਰਿਆ, ਆਖਿਆ, ਕਿਹਾ। ਸਮਾਨ= ਬਰਾਬਰ। ਪੁੰਨ= ਚੰਗਾ ਕੰਮ। ਕਹੂੰ= ਕਿਤੇ। ਹੂੰ= ਵਿੱਚ।

**ਅਰਥ :** ੧. ਸ਼ਰਾਬ ਪੀਣ ਬਰਾਬਰ (ਹੋਰ ਕੋਈ ਇਸ ਤੋਂ) ਅੱਗੇ ਗੁਨਾਹ ਨਹੀਂ। ੨. ਨਾ ਬੀਤ ਚੁੱਕੇ, ਨਾ ਆਉਣ ਵਾਲੇ ਸਮੇਂ ਵਿੱਚ ਕਿਹਾ ਹੈ। ੩. ਸ਼ਰਾਬ ਦੇ ਛੱਡਣ ਵਰਗਾ ਹੋਰ ਕੋਈ ਚੰਗਾ ਕੰਮ ਨਹੀਂ। ੪. ਨਾ ਬੀਤ ਚੁੱਕੇ ਸਮੇਂ ਵਿੱਚ, ਨਾ ਆਉਣ ਵਾਲੇ ਸਮੇਂ ਵਿੱਚ ਹੀ ਹੋਵੇਗਾ ॥੬॥

ਮਾਂਸ—

## ਦੋਹਰਾ ॥

ਸਤ ਕਰਤਾ ਉਪਦੇਸਟਾ, ਉਪਕਰਤਾ ਅਨੁਮੰਤ।

**ਘਾਤਕ ਸ੍ਵਾਦਿਕ ਖਸਟ ਇਹ, ਅਘ ਸਮ ਭਾਗੀ ਜੰਤ ॥੭॥**

**ਪਦ ਅਰਥ :** ਸਤ ਕਰਤਾ= ਠੀਕ ਹੈ। ਉਪਦੇਸਟਾ= ਸਿੱਖ ਮਤ ਦੇਣ ਵਾਲਾ ਕਿ ਅੱਜ ਮਾਂਸ ਬਣਨਾ ਚਾਹੀਦਾ ਹੈ। ਉਪਕਰਤਾ= ਉਪਕਾਰ ਕਰਨ ਵਾਲਾ, ਲਿਆ ਕੇ ਦੇਣ ਵਾਲਾ। ਅਨੁਮੰਤ= ਅਨੁਮਾਨ ਦੱਸਣ ਵਾਲਾ ਕਿ ਫਲਾਣੀ ਜਗ੍ਹਾ ਤੋਂ ਮਿਲ ਸਕਦਾ ਹੈ। ਘਾਤਕ= ਮਾਰਨ ਵਾਲਾ, ਵੱਢਣ ਵਾਲਾ। ਸ੍ਵਾਦਿਕ= ਸ੍ਵਾਦ ਦੇਖਣ ਵਾਲਾ। ਖਸਟ= ੬। ਅਘ= ਪਾਪ। ਸਮ= ਬਰਾਬਰ। ਭਾਗੀ= ਹਿੱਸੇਦਾਰ। ਜੰਤ= ਜੀਵ, ਮਨੁੱਖ।

**ਅਰਥ :** ੧. (ਇਕ ਨੇ ਕਿਹਾ ਅੱਜ) ਮਾਸ ਖਾਣਾ ਚਾਹੀਦਾ ਹੈ, (ਦੂਜੇ ਨੇ ਕਿਹਾ) ਠੀਕ ਹੈ; ਲਿਆਉਣ ਵਾਲਾ; ਫਲਾਣੀ ਜਗ੍ਹਾ ਤੋਂ ਮਿਲੇਗਾ (ਇਹ ਦੱਸਣ ਵਾਲਾ)। ੨. ਵੱਢਣ ਵਾਲਾ, ਲੂਣ-ਮਿਰਚ ਦੇਖਣ ਵਾਲਾ (ਸੁਆਦ ਦੇਖਣ ਵਾਲਾ), ਇਹ ਛੇ ਮਨੁੱਖ ਬਰਾਬਰ ਦੇ ਹਿੱਸੇਦਾਰ ਹਨ ॥੭॥

**ਸਿਖਿਆ—**

**ਦੋਹਰਾ ॥**

**ਰਕਤ ਬਿੰਦ ਕਰਿ ਸੰਭਵੇ, ਜੋ ਨਰ ਭੁੰਚਤ ਮਾਸ।**
**ਨਰਕ ਪਰੇ ਨਿਕਸੇ ਨਹੀਂ, ਯਾਵਤ ਇੰਦੁ ਵਿਭਾਸ ॥੮॥**

**ਪਦ ਅਰਥ :** ਰਕਤ= ਲਹੂ (ਮਾਂ ਦੇ ਖ਼ੂਨ ਤੋਂ)। ਬਿੰਦ= ਵੀਰਜ, ਪਿਤਾ ਦੇ ਵੀਰਜ ਤੋਂ। ਰਕਤ ਬਿੰਦ= ਮਾਂ ਦੇ ਲਹੂ ਤੇ ਪਿਤਾ ਦੇ ਵੀਰਜ ਤੋਂ। ਕਰਿ= ਕਰ ਕੇ। ਸੰ= ਭਲੀ ਪ੍ਰਕਾਰ। ਭਵੇ= ਹੋਇਆ। ਭੁੰਚਤ= ਖਾਂਦਾ। ਜੋ= ਜਿਹੜਾ। ਪਰੇ= ਪਿਆ। ਨਿਕਸੇ= ਨਿਕਲੇਗਾ। ਯਾਵਤ= ਜਦ ਤੱਕ। ਇੰਦੁ= ਚੰਦ੍ਰਮਾ। ਵਿਭਾਸ= ਸੂਰਜ।

**ਅਰਥ :** ੧. ਮਾਂ ਦੇ ਖ਼ੂਨ ਤੇ ਪਿਉ ਦੇ ਵੀਰਜ ਕਰ ਕੇ ਪੈਦਾ ਹੋਇਆ ਜੋ ਮਨੁੱਖ ਹੈ, ਜੇਕਰ ਉਹ ਮਨੁੱਖ ਮਾਸ ਖਾਂਦਾ ਹੈ ਤਾਂ। ੨. ਨਰਕ ਵਿੱਚ ਪਿਆ ਨਿਕਲੇਗਾ ਨਹੀਂ ਜਦ ਤੱਕ (ਦੁਨੀਆਂ ਵਿੱਚ) ਚੰਦ ਤੇ ਸੂਰਜ ਹਨ ॥੮॥

**ਦੋਹਰਾ ॥**

**ਸਰਬ ਸੁਕ੍ਰ ਬ੍ਰਹਮਾ ਅਹੈ, ਬਿਸਨੁ ਪਲਦ ਪ੍ਰਕਾਸ।**
**ਈਸ਼੍ਵਰ ਅਸਤ ਸੰਘਾਤ ਹੈ, ਤਾਂ ਤੇ ਮਤੁ ਭਖ ਮਾਂਸ ॥੯॥**

**ਪਦ ਅਰਥ :** ਸਰਬ= ਸਾਰਿਆਂ ਵਿੱਚ। ਸੁਕ੍ਰ= ਵੀਰਜ। ਅਹੈ= ਹੈ।

ਪਲਦ= ਮਾਸ। ਪ੍ਰਕਾਸ= ਪ੍ਰਗਟ। ਸੰਘਾਤ= ਇਕੱਠ। ਈਸ਼੍ਵਰ= ਸ਼ਿਵ। ਅਸਤ= ਹੱਡੀਆਂ। ਤਾਂ ਤੇ= ਇਸ ਵਾਸਤੇ। ਮਤੁ= ਮਤਾਂ, ਨਾ। ਭਖ= ਖਾਹ।

ਅਰਥ : ੧. ਸਾਰਿਆਂ ਵਿੱਚ ਜੋ ਵੀਰਜ ਹੈ ਇਹ ਬ੍ਰਹਮਾ ਹੈ, ਵਿਸ਼ਨੂੰ ਮਾਸ ਹੈ ਪ੍ਰਗਟ ਹੀ। ੨. ਸਾਰਿਆਂ ਵਿੱਚ ਜੋ ਹੱਡੀਆਂ ਹਨ, ਇਹ ਸ਼ਿਵ ਜੀ ਹੈ, ਇਹ ਜ਼ਾਹਿਰਾ ਤੌਰ 'ਤੇ ਤਿੰਨ ਦੇਵਤੇ ਹਰੇਕ ਸਰੀਰ ਵਿੱਚ ਹਨ ਇਸ ਕਰ ਕੇ ਤੂੰ ਮਾਸ ਨਾ ਖਾਹ ॥੯॥

ਵੇਸਵਾ—

ਦੋਹਰਾ ॥

**ਜਪ ਤਪ ਬ੍ਰਤ ਬਿਤ ਅਵਧਿ ਜਨ, ਵਿਦਯਾ ਸੁਕੁਲ ਉਦਾਰ।**
**ਸੀਘ੍ਰ ਕਟੈ ਗਨਿਕਾ ਸਕਲ, ਜੈਸੇ ਲਤਾ ਕੁਠਾਰ ॥੧੦॥**

ਪਦ ਅਰਥ : ਜਪ= ਕ੍ਰਿਸੇ ਦੇਵਤੇ ਦਾ ਮੰਤਰ ਦੁਆਰਾ ਜਾਪ। ਤਪ= ਭੁੱਖ ਤ੍ਰੇਹ ਸਹਾਰਨ ਰੂਪ ਤਪ। ਬ੍ਰਤ= ਅੰਨ ਨਾ ਖਾਣਾ, ਇਕਾਦਸ਼ੀ, ਸੰਕ੍ਰਾਂਤੀ, ਪੂਰਨਮਾਸ਼ੀ ਆਦਿ ਦਿਨਾਂ ਵਿੱਚ ਨਿਰਾਹਾਰੀ ਰਹਿਣਾ। ਬਿਤ= ਧਨ, ਦੌਲਤ। ਅਵਧਿ= ਉਮਰ। ਜਸ= ਵਡਿਆਈ। ਵਿਦਯਾ= ਪੜ੍ਹਾਈ। ਸੁਕੁਲ= ਸ੍ਰੇਸ਼ਟ ਕੁਲ, ਚੰਗੀ ਖ਼ਾਨਦਾਨੀ। ਉਦਾਰ= ਦਾਤਾਪਨ, ਸ੍ਰੇਸ਼ਟਤਾ, ਦਾਨੀ। ਸੀਘ੍ਰ= ਛੇਤੀ। ਕਟੈ= ਕੱਟਦੀ ਹੈ। ਗਨਿਕਾ= ਬਦਚਲਨ ਔਰਤ। ਸਕਲ= ਸਾਰੇ। ਜੈਸੇ= ਜਿਵੇਂ। ਲਤਾ= ਵੇਲ। ਕੁਠਾਰ= ਕੁਲਹਾੜੀ, ਕੁਹਾੜਾ।

ਅਰਥ : ੧. ਮੰਤਰਾਂ ਦਾ ਜਪ, ਤਪੱਸਿਆ, ਵਰਤ, ਧਨ, ਉਮਰ, ਮਾਣ-ਵਡਿਆਈ, ਪੜ੍ਹਾਈ, ਚੰਗੀ ਖ਼ਾਨਦਾਨੀ, ਦਾਨੀਪਨ। ੨. (ਇਹਨਾਂ) ਸਾਰਿਆਂ ਨੂੰ ਬੜੀ ਛੇਤੀ ਕੱਟ ਦੇਂਦੀ ਹੈ ਬਦਚਲਨ ਇਸਤਰੀ (ਬਿਗਾਨੀ ਇਸਤਰੀ), ਜਿਵੇਂ ਕੁਹਾੜਾ ਵੇਲਾਂ ਨੂੰ (ਬੜੇ ਆਰਾਮ ਨਾਲ ਕੱਟ ਦੇਂਦਾ ਹੈ) ॥੧੦॥

ਐਬ-ਵਿਕਾਰਾਂ ਦਾ ਮੇਲ ਕਰਨ ਦਾ ਫਲ—

ਦੋਹਰਾ ॥

**ਸੁਰਾ ਮਾਂਸ ਗਨਿਕਾ ਤ੍ਰਿਤੀ, ਮਨ ਕਾ ਮਣਕਾ ਜਾਸ।**
**ਤਿਨ ਸੰਗੇ ਦੁਖੁ ਹੋਤ ਹੈ, ਤਿਨ ਸੰਗੇ ਦੁਖ ਨਾਸ ॥੧੧॥**

ਪਦ ਅਰਥ : ਸੁਰਾ= ਸ਼ਰਾਬ। ਗਨਿਕਾ= ਵੇਸ਼ਯਾ, ਬਦਚਲਨ ਇਸਤਰੀ,

ਪਰਪੁਰਸ਼ ਗਾਮੀ। ਤ੍ਰਿਤੀ= ਤਿੰਨੇ ਹੀ। ਜਾਸ= ਜਿਸ ਨੇ। ਤਿਨ= ਉਨ੍ਹਾਂ ਦਾ। ਸੰਗੇ (ਸੰਗਿ)= ਸਾਥ। ਹੋਤ= ਹੁੰਦਾ। ਸੰਗੇ= ਸੰਗ ਕੀਤਿਆਂ, ਸੰਕੋਚ ਕੀਤਿਆਂ। ਨਾਸ= ਖ਼ਾਤਮਾ।

**ਅਰਥ :** ੧. ਸ਼ਰਾਬ ਪੀਣੀ, ਮਾਂਸ ਖਾਣਾ ਤੇ ਪਰ-ਇਸਤਰੀ ਦਾ ਸੰਗ ਕਰਨਾ ਇਹ ਤਿੰਨ ਜਿਸ (ਮਨੁੱਖ) ਨੇ ਮਨ ਦਾ ਮਣਕਾ ਬਣਾ ਲਏ ਹਨ। ੨. ਇਨ੍ਹਾਂ ਦਾ ਸਾਥ ਕੀਤਿਆਂ ਦੁੱਖਾਂ ਦੀ ਸ਼ੁਰੂਆਤ ਹੁੰਦੀ ਹੈ ਤੇ ਇਨ੍ਹਾਂ ਤੋਂ ਸੰਕੋਚ ਕੀਤਿਆਂ (ਭਾਵ ਵਿਕਾਰਾਂ ਤੋਂ ਬਚਿਆਂ) ਦੁੱਖਾਂ ਦਾ ਖ਼ਾਤਮਾ ਹੁੰਦਾ ਹੈ ॥੧੧॥

**ਪਰਾਈ-ਇਸਤਰੀ ਨਾਲ ਮੇਲ ਕਰਨ ਦਾ ਫਲ—**

**ਦੋਹਰਾ ॥**

**ਕੁਲ ਖਯ ਕਲਹਿ ਕਲੇਸ ਉਰ, ਧਨ ਹਤ ਧਰਮ ਪ੍ਰਹਾਰ।**
**ਇਤ ਉਤ ਅਪਜਸ ਲੁਭਤ ਸਠ, ਜੋ ਭੋਗਤ ਪਰ ਨਾਰਿ ॥੧੨॥**

**ਪਦ ਅਰਥ :** ਕੁਲ= ਖ਼ਾਨਦਾਨੀ। ਖਯ= ਨਾਸ। ਕਲਹਿ= ਲੜਾਈ। ਕਲੇਸ= ਕਲਪਣਾ। ਉਰ= ਦਿਲ। ਹਤ= ਨਾਸ, ਖਾਤਮਾ। ਪ੍ਰਹਾਰ= ਦੂਰ। ਇਤ= ਇਹ ਲੋਕ। ਉਤ= ਅਗਲਾ ਜਹਾਨ। ਅਪਜਸ= ਬਦਨਾਮੀ, ਨਿੰਦਾ। ਲੁਭਤ= ਲੋਭਿਤ ਹੋਇਆ ਮਿਲਦਾ। ਸਠ= ਮੂਰਖ, ਬੇਸਮਝ। ਭੋਗਤ= ਭੋਗਦਾ, ਪਰ-ਬਿਸਤਰ ਗਾਮੀ ਹੁੰਦਾ। ਪਰ= ਪਰਾਈ, ਬਿਗਾਨੀ।

**ਅਰਥ :** ੧. ਖ਼ਾਨਦਾਨ ਦੀ ਬਰਬਾਦੀ, (ਘਰ ਵਿੱਚ) ਲੜਾਈ, ਦਿਲ ਵਿੱਚ ਕਲਪਣਾ, ਦੌਲਤ ਦਾ ਸਰਵਨਾਸ਼ ਤੇ ਧਰਮ ਤੋਂ ਦੂਰੀ ਹੁੰਦੀ ਹੈ। ੨. ਲੋਕ-ਪ੍ਰਲੋਕ ਵਿੱਚ ਬਦਨਾਮੀ ਮਿਲਦੀ ਹੈ, ਜੋ ਮੂਰਖ ਪਰਾਈ ਇਸਤਰੀ ਨਾਲ ਬਿਭਚਾਰ ਕਰਦਾ ਹੈ ॥੧੨॥

*ਧਰਮ ਛੀਨ ਹ੍ਵੈ ਪਾਇ ਸਜਾਈਂ। ਪਰਜੋ ਨਰਕ ਮਹਿਂ ਬਹੁ ਬਿਲਲਾਈ।*
*ਯਾ ਤੇ ਤਿਹ ਕੋ ਦੇਖਹਿ ਨਾਹੀ। ਸਮਾਂ ਬਿਤਾਵਹਿ ਸਤਿ ਸੰਗ ਮਾਹੀ ॥੨੮॥*

*(ਸ੍ਰੀ ਗੁਰੁ ਨਾਨਕ ਪ੍ਰਕਾਸ਼ ਉਤ੍ਰਾਰਧ ੪੨)*

**ਦੂਸਰੀ ਇਸਤਰੀ ਦਾ ਸੰਗ ਕਰਨ ਵਾਲਾ ਕਾਂ ਵਰਗਾ ਹੈ—**

**ਦੋਹਰਾ ॥**

**ਨਿਜ ਯੁਵਤੀ ਕੇ ਹੋਤ ਹੀ, ਸਠ ਲਪਟਹਿ ਪਰ ਨਾਰਿ।**

**ਭਰੇ ਤਾਲ ਸਭ ਠੌਰ ਪਰਿ, ਕਾਕ ਅਚੈ ਘਟ ਵਾਰ ॥੧੩॥**

**ਪਦ ਅਰਥ :** ਨਿਜ= ਆਪਣੀ। ਯੁਵਤੀ= ਇਸਤਰੀ, ਘਰਵਾਲੀ। ਹੋਤ ਹੀ= ਹੁੰਦਿਆਂ ਹੋਇਆਂ। ਸਠ= ਮੂਰਖ। ਲਪਟਹਿ= ਲੰਪਟ ਹੁੰਦਾ, ਨਾਲ ਮਿਲਦਾ ਹੈ। ਪਰ= ਬਿਗਾਨੀ। ਤਾਲ= ਤਲਾਅ। ਠੌਰ= ਜਗ੍ਹਾ। ਪਰਿ= ਫੇਰ ਵੀ। ਕਾਕ= ਕਾਂ। ਅਚੈ= ਪੀਂਦਾ। ਘਟ= ਘੜਾ। ਵਾਰ= ਪਾਣੀ।

**ਅਰਥ :** ੧. ਆਪਣੀ ਜ਼ਨਾਨੀ ਦੇ ਹੁੰਦਿਆਂ ਹੋਇਆਂ ਵੀ ਮੂਰਖ ਬਿਗਾਨੀ ਇਸਤਰੀ ਨਾਲ ਜਾ ਮਿਲਦਾ ਹੈ। (ਇਸ ਉਤੇ ਕਾਂ ਦਾ ਦ੍ਰਿਸ਼ਟਾਂਤ ਦਿੰਦੇ ਹਨ—) ੨. (ਜਿਵੇਂ) ਸਾਰਿਆਂ ਥਾਵਾਂ 'ਤੇ ਪਾਣੀ ਦੇ ਤਲਾਅ ਭਰੇ ਹੋਏ ਹੋਣ (ਦੇ ਬਾਵਜੂਦ ਫੇਰ ਵੀ) ਕਾਂ ਘੜੇ 'ਚੋਂ ਪਾਣੀ ਪੀਂਦਾ ਹੈ ॥੧੩॥

## ਦੋਹਰਾ ॥

**ਮ੍ਰਿਗ ਝਖ ਸੰਤਨ ਵਿਹਤ ਬ੍ਰਿਤਿ, ਤ੍ਰਿਣ ਸੰਬਰ ਸੰਤੋਖ।**
**ਲੁਬਧਕ ਝੀਵਰ ਦੁਸਟ ਜਨ, ਕਰਹਿਂ ਅਕਾਰਣ ਦੋਖ ॥੧੪॥**

**ਪਦ ਅਰਥ :** ਝਖ= ਮੱਛ। ਮ੍ਰਿਗ= ਹਿਰਨ। ਵਿਹਤ= ਖ਼ੁਰਾਕ, ਉਪਜੀਵਕਾ। ਬ੍ਰਿਤਿ= ਉਪਜੀਵਕਾ, ਰੋਜ਼ੀ। ਸੰਬਰ= ਪਾਣੀ। ਤ੍ਰਿਣ= ਘਾਹ। ਲੁਬਧਕ= ਸ਼ਿਕਾਰੀ। ਝੀਵਰ= ਮਾਛੀ, ਮੱਛੀਆਂ ਫੜਨ ਵਾਲਾ ਮਛੇਰਾ। ਦੁਸਟ ਜਨ= ਨਿਰਦਈ ਮਨੁੱਖ। ਕਰਹਿਂ= ਕਰਦੇ ਹਨ। ਅਕਾਰਣ= ਬਿਨਾਂ ਵਜ੍ਹਾ, ਬਿਨਾਂ ਕਾਰਣ। ਦੋਖ= ਗੁਨਾਹ, ਦੋਸ਼, ਪਾਪ।

**ਅਰਥ :** ੧. ਹਿਰਨ, ਮੱਛ ਤੇ ਸੰਤ (ਇਹਨਾਂ) ਦੀ ਚੰਗੀ ਖ਼ੁਰਾਕ ਘਾਹ, ਪਾਣੀ ਤੇ ਸੰਤੋਖ ਹੈ। ਅਰਥਾਤ ਹਿਰਨ ਦੀ ਖ਼ੁਰਾਕ ਘਾਹ ਹੈ, ਮੱਛ ਦੀ ਰੋਜ਼ੀ ਪਾਣੀ ਤੇ ਸੰਤਾਂ ਦੀ ਵਧੀਆ ਉਪਜੀਵਕਾ ਸੰਤੋਖ ਹੈ। ਪਰ— ੨. ਸ਼ਿਕਾਰੀ, ਮਛੇਰਾ ਤੇ ਪਾਪੀ ਮਨੁੱਖ ਬਿਨਾਂ ਕਾਰਣ ਪਾਪ ਕਰਦੇ ਹਨ ॥੧੪॥

## ਛਪੈ ਛੰਦ ॥

**ਜੂਪ ਸੰਗੁ ਤੇ ਧਰਮਤਾਤ ਅਤਿ ਬਿਪਤਿ ਲਹੀ ਬਨ।**
**ਮਾਂਸ ਸੰਗੁ ਇਕ ਭੂਪ ਭਯੋ ਬਕ, ਦਯੋ ਸ੍ਰਾਪ ਮੁਨਿ।**
**ਯਾਦਵ ਨੰਦਨ ਨਾਸ ਭਏ, ਮਦ ਪਾਨ ਕਰਯੋ ਜਬ।**

**ਕ੍ਰੀਚਕ ਥੇ ਸੌ ਭ੍ਰਾਤ, ਕਾਮ ਕਰਿ ਨਾਸ ਭਏ ਸਭ।**
**ਨ੍ਰਿਪ ਮ੍ਰਿਗੀਯਾ ਕਰਿ ਪ੍ਰੀਖਤ ਹਤਯੋ, ਚੋਰੀ ਕਰਿ ਸਿਵ ਭੂਪ ਹਤਿ।**
**ਪੁਨ ਪਰ ਨਾਰੀ ਕੀ ਪ੍ਰੀਤਿ ਕਰਿ, ਸੀਸ ਦਏ ਦਸ ਲੰਕਪਤਿ ॥੧੫॥**

**ਪਦ ਅਰਥ :** ਜੂਪ= ਜੂਆ। ਸੰਗੁ= ਨਾਲ, ਸਾਥ। ਤੇ= ਕਰ ਕੇ। ਧਰਮਤਾਤ= ਧਰਮ ਪੁੱਤਰ, ਯੁਧਿਸ਼ਟਰ। ਅਤਿ= ਬਹੁਤੀ। ਬਿਪਤਿ= ਦੁੱਖ, ਮੁਸ਼ਕਿਲ, ਅਪਦਾ। ਲਹੀ= ਸਹਾਰੀ, ਬਰਦਾਸ਼ਤ ਕੀਤੀ। ਬਨ= ਜੰਗਲ। ਭੂਪ= ਰਾਜਾ। ਭਯੋ= ਹੋਇਆ, ਬਣਿਆ। ਬਕ= ਬਗਲਾ। ਦਯੋ= ਦਿੱਤਾ। ਸ੍ਰਾਪ= ਬਦ-ਦੁਆ। ਮੁਨਿ= ਸਾਧੂ, ਮਹਾਤਮਾ। ਨੰਦਨ= ਪੁੱਤਰ। ਯਾਦਵ= ਕ੍ਰਿਸ਼ਨ ਦੀ ਵੰਸ਼[1]। ਨਾਸ= ਖ਼ਤਮ। ਭਏ= ਹੋ ਗਏ। ਮਦ= ਸ਼ਰਾਬ। ਪਾਨ= ਪੀਣਾ। ਕਰਯੋ= ਕੀਤਾ। ਜਬ= ਜਦੋਂ। ਕ੍ਰੀਚਕ= ਰਾਜਾ ਕੇਕਯ ਦਾ ਪੁਤ੍ਰ ਅਤੇ ਰਾਜਾ ਵਿਰਾਟ ਦਾ ਸਾਲਾ, ਜਿਸ ਨੂੰ ਭੀਮਸੈਨ ਨੇ ਦ੍ਰੋਪਦੀ ਨਾਲ ਛੇੜਖਾਨੀ ਕਰਨ ਬਦਲੇ ਮਾਰ ਦਿੱਤਾ ਸੀ, ਇਹ ਸੌ ਭਰਾ ਸਨ। ਥੇ= ਸਨ। ਭ੍ਰਾਤ= ਭਰਾ, ਭਾਈ। ਕਾਮ= ਕਾਮ ਭਾਵਨਾ, ਵਿਸ਼ਈ ਭਾਵਨਾ। ਨ੍ਰਿਪ= ਰਾਜਾ। ਮ੍ਰਿਗੀਯਾ ਕਰਿ= ਹਿਰਨੀ ਦਾ ਸ਼ਿਕਾਰ ਕਰਨ ਕਰ ਕੇ। ਪ੍ਰੀਖਤ= ਪ੍ਰੀਛਤ ਰਾਜਾ[2]। ਹਤਯੋ= ਮਾਰਿਆ ਗਿਆ। ਹਤਿ= ਨਾਸ। ਪੁਨ= ਫੇਰ। ਪਰ ਨਾਰਿ= ਬਿਗਾਨੀ ਇਸਤਰੀ। ਸੀਸ= ਸਿਰ। ਲੰਕਪਤਿ= ਲੰਕਾ ਦਾ ਮਾਲਕ, ਰਾਵਣ।

**ਅਰਥ :** ੧ ਜੂਏ ਦਾ ਸਾਥ ਕਰਨ ਕਰਕੇ ਧਰਮ ਪੁੱਤਰ (ਯੁਧਿਸ਼ਟਰ

---

*੧. ਯਦੁ ਦੀ ਔਲਾਦ ਦੇ ਲੋਕ ਯਾਦਵਾਂ ਵਿੱਚ ਕ੍ਰਿਸ਼ਨ ਜੀ ਵੱਡੇ ਨੀਤੀ ਵੇੱਤਾ ਅਤੇ ਪ੍ਰਤਾਪੀ ਹੋਏ ਹਨ। ਇਨ੍ਹਾਂ ਦੀ ਰਾਜਧਾਨੀ ਪਹਿਲਾਂ ਮਥੁਰਾ, ਫੇਰ ਦੁਆਰਕਾ ਰਹੀ ਹੈ। ਹੁਣ ਵਿਜਯਨਗਰ ਦੇ ਰਾਜਾ ਆਪਣੇ ਤਾਈਂ ਯਾਦਵ ਕੁਲ ਦੇ ਸਰਤਾਜ ਸਮਝਦੇ ਹਨ।*

*(ਮਹਾਨ ਕੋਸ਼, ਪੰਨਾ ੧੦੦੮)*

*੨. ਜਨਮੇਜੇ ਦਾ ਪਿਤਾ ਪ੍ਰੀਛਤ ਨਾਮੇ ਰਾਜਾ ਹੋਇਆ ਹੈ। ਇਹ ਨਿਆਂਕਾਰੀ ਰਾਜਾ ਸੀ। ਕਹਿੰਦੇ ਨੇ ਕਲਜੁਗਿ ਨੇ ਆਪਣੇ ਰਹਿਣ ਵਾਸਤੇ ਜਗ੍ਹਾ ਮੰਗੀ। ਉੱਤਰ ਵਿੱਚ ਇਸ ਨੇ ਕਹਿ ਦਿੱਤਾ ਜਾਹ! ਜਿਥੇ ਸੋਨਾ ਹੋਵੇਗਾ, ਉਥੇ ਬੈਠ ਜਾਈਂ। ਕਲਜੁਗ ਰਾਜੇ ਦੇ ਸੋਨੇ ਦੇ ਮੁਕਟ ਉੱਤੇ ਬੈਠ ਗਿਆ। ਇਕ ਦਿਨ ਰਾਜਾ ਸ਼ਿਕਾਰ ਖੇਡਣ ਗਿਆ ਤਾਂ ਕਲਜੁਗ ਇਸ ਮੁਕਟ 'ਤੇ ਬੈਠਾ ਹੋਇਆ ਸੀ ਤੇ ਰਾਜੇ ਦੀ ਅਕਲ ਵਿਚਲਾ ਦਿੱਤੀ। ਇਕ ਹਿਰਨ ਨਿਕਲਿਆ ਰਾਜੇ ਨੇ ਪਿੱਛਾ ਕੀਤਾ ਪਰ ਹਿਰਨ ਨੇ ਡਾਹੀ ਨਾ ਦਿੱਤੀ ਤੇ ਅੱਖੋਂ ਉਹਲੇ ਹੋ ਗਿਆ। ਅੱਗੇ ਜੰਗਲ ਵਿੱਚ ਬਿਭਾਂਡਵ ਰਿਖੀ ਸਮਾਧੀ ਵਿੱਚ ਲੀਨ ਤਪ ਕਰ ਰਿਹਾ ਸੀ। ਰਾਜੇ ਨੇ ਉਸ ਰਿਖੀ ਤੋਂ ਪੁੱਛਿਆ ਕਿ ਹਿਰਨ ਕਿਧਰ ਗਿਆ ਹੈ ? ਇਕ ਦੋ ਵਾਰੀ ਪੁੱਛਣ*

*(ਬਾਕੀ ਅਗਲੇ ਪੰਨੇ 'ਤੇ)*

ਆਦਿ) ਨੇ ਜੰਗਲ ਵਿੱਚ ਬਹੁਤ ਹੀ ਦੁੱਖ ਝਲਿਆ। ੨. ਮਾਸ ਦੀ ਵਜ੍ਹਾ ਕਰਕੇ ਇਕ ਰਾਜੇ ਨੂੰ ਮੁਨੀ ਨੇ ਸਰਾਪ ਦੇ ਦਿੱਤਾ ਤੇ ਉਹ ਬਗਲਾ ਬਣ ਗਿਆ। ੩. ਯਾਦਵ ਪੁੱਤਰਾਂ ਨੇ ਜਦੋਂ ਸ਼ਰਾਬ ਪੀਤੀ ਆਪੋ ਵਿੱਚ ਲੜ-ਲੜ ਕੇ ਮਰ ਗਏ। ੪. ਕ੍ਰੀਚਕ ਸੌ ਭਾਈ ਸਨ ਪਰ ਵਿਸ਼ੇ-ਭਾਵਨਾ ਹੋਣ ਕਰ ਕੇ ਸਾਰੇ ਦੇ ਸਾਰੇ ਖ਼ਤਮ ਹੋ ਗਏ। ੫. ਰਾਜਾ ਪ੍ਰੀਛਤ ਹਿਰਨੀ ਦਾ ਸ਼ਿਕਾਰ ਖੇਡਣ ਕਰ ਕੇ (ਰਿਖੀ ਦੇ ਸਰਾਪ ਕਾਰਨ) ਮਾਰਿਆ ਗਿਆ ਤੇ ਰਾਜਾ ਸ਼ਿਵੀ ਚੋਰੀ ਦੇ ਕਾਰਨ ਮਾਰਿਆ ਗਿਆ। ੬. ਫੇਰ ਬਿਗਾਨੀ ਇਸਤਰੀ ਨਾਲ ਪ੍ਰੀਤੀ ਦੇ ਕਾਰਨ ਲੰਕਾ ਪਤੀ (ਰਾਵਣ) ਨੇ ਦਸ ਸਿਰ ਕਟਵਾ ਦਿੱਤੇ ॥੧੫॥

**ਅਰਥਾਤ** : ਇਕ-ਇਕ ਐਬ ਦੇ ਕਾਰਨ ਵੱਡੇ-ਵੱਡੇ ਬਲਵਾਨ ਜੋਧੇ, ਰਾਜੇ-ਮਹਾਰਾਜੇ, ਸੌ-ਸੌ ਭਰਾ, ਧਰਮੀ ਬੰਦੇ ਸਭ ਮਾਰੇ ਗਏ ਪਰ ਜਿਥੇ ਪੰਜੇ ਇਕੱਠੇ ਹੋ ਜਾਣ ਉਥੇ ਕੀ ਬਣੇਗਾ ?

ਮਨ ਚੰਚਲ ਵੇਸ੍ਵਾ ਜਬ ਪੇਖੀ। ਕਾਮ ਕੇਲ ਹ੍ਵੈ ਚਾਇ ਬਿਸੇਖੀ।
ਰੋਕਯੋ ਰੁਕਤਿ ਨ ਕਿਸੁ ਪ੍ਰਕਾਰਾ। ਮਿਲਿ ਤਿਹ ਅਪਨ ਜਗ ਹਾਰਾ।
ਧਰਮ ਹੀਨ ਹ੍ਵੈ ਪਾਇ ਸਜਾਈ। ਪਰਯੋ ਨਰਕ ਮਹਿਂ ਬਹੁ ਬਿਲਲਾਈ।
ਯਾ ਤੇ ਤਿਹ ਨੋ ਦੇਖਹਿ ਨਾਹੀ। ਸਮਾ ਬਿਤਾਵਹਿਂ ਸਤਸੰਗ ਮਾਹੀ ॥੨੮॥

(ਸ੍ਰੀ ਗੁਰੁ ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ. ੪੮)

ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ :

ਮ੍ਰਿਗ[੧] ਮੀਨ[੨] ਭ੍ਰਿੰਗ[੩] ਪਤੰਗ[੪] ਕੁੰਚਰ[੫] ਏਕ ਦੋਖ[੬] ਬਿਨਾਸ[੭] ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥

(ਆਸਾ, ਅੰਗ ੪੮੬)

---

(ਪਿਛਲੇ ਪੰਨੇ ਦੀ ਬਾਕੀ)

ਤਾਂ ਰਿਖੀ ਨੇ ਕੋਈ ਉੱਤਰ ਨਾ ਦਿੱਤਾ। ਰਾਜੇ ਨੂੰ ਬੜਾ ਗੁੱਸਾ ਚੜ੍ਹਿਆ। ਗੁੱਸੇ ਵਿੱਚ ਹੀ ਉਸ ਨੇ ਇਕ ਨੇੜੇ ਮਰਿਆ ਪਿਆ ਸੱਪ ਚੁੱਕ ਕੇ ਰਿਖੀ ਦੇ ਗਲ ਪਾ ਦਿੱਤਾ। ਰਿਖੀ ਦਾ ਚੇਲਾ ਸ੍ਰਿੰਗੀ ਰਿਖੀ ਬ੍ਰਹਮਾ ਤੋਂ ਵਰ ਲੈ ਕੇ ਆਇਆ ਕਿ ਜੋ ਕਹਾਂ ਪੂਰਾ ਹੋਵੇ ਜਦ ਇਸ ਆਪਣੇ ਗੁਰੂ ਦੇ ਗਲ ਸੱਪ ਪਿਆ ਦੇਖਿਆ ਤੇ ਝਟ ਬਚਨ ਕਹਿ ਦਿੱਤਾ ਕਿ ਜਿਸ ਨੇ ਮੇਰੇ ਗੁਰੂ ਦੇ ਗਲ ਸੱਪ ਪਾਇਆ ਹੈ ਉਹ ਸੱਪ ਦੀ ਮੌਤੇ ਮਰੇ। ਇੰਜ ਤੱਛਕ ਨਾਗ ਦੇ ਡੰਗਣ ਕਰ ਕੇ ਰਾਜਾ ਪ੍ਰੀਛਤ ਦੀ ਮੌਤ ਹੋ ਗਈ ਭਾਵੇਂ ਉਸ ਨੇ ਮੌਤ ਤੋਂ ਬਚਣ ਦੇ ਅਨੇਕਾਂ ਯਤਨ ਕੀਤੇ ਪਰ ਕੋਈ ਪਰ ਕੋਈ ਸਿਰੇ ਨਾ ਚੜ੍ਹਿਆ।

੧. ਹਿਰਨ। ੨. ਮੱਛੀ। ੩. ਭੰਵਰ, ਭੌਰਾ। ੪. ਭੰਵਟ। ੫. ਹਾਥੀ। ੬. ਦੋਸ਼, ਐਬ, ਵਿਸ਼ਾ। ੭. ਖ਼ਤਮ ਹੋ ਗਏ।

ਉਹੀ ਗੱਲ ਏਥੇ ਕਵੀ ਜੀ ਕਹਿੰਦੇ ਹਨ—

**ਦੋਹਰਾ ॥**

**ਇਕ ਇਕ ਕੀ ਸੰਗਤ ਕੀਏ, ਭਏ ਨਰੋਤਮ ਨਾਸ।**
**ਜਾ ਮੈ ਸਾਤੋ ਵ੍ਯਸਨ ਹੈਂ, ਕਥਾ ਕਹੇ ਕੋ ਤਾਸ ॥੧੬॥**

**ਪਦ ਅਰਥ :** ਸੰਗਤ= ਸਾਥ, ਮੇਲ। ਕੀਏ= ਕੀਤਿਆਂ। ਭਏ= ਹੋਏ ਨਰੋਤਮ (ਨਰ+ਉਤਮ) ਵੱਡੇ-ਵੱਡੇ ਮਨੁੱਖ। ਜਾ ਮੈ= ਜਿਸ ਵਿੱਚ। ਸਾਤੋ= ਸੱਤੇ ਹੀ। ਵ੍ਯਸਨ= ਐਬ, ਦੋਸ਼। ਹੈਂ= ਹਨ। ਕਥਾ= ਕਹਾਣੀ, ਗੱਲ। ਕਹੇ= ਕਹਿ ਸਕਦਾ। ਕੋ= ਕੋਈ। ਤਾਸ= ਉਸ ਦੀ।

**ਅਰਥ :** ੧. ਇਕ ਇਕ ਨਾਲ ਮੇਲ ਕੀਤਿਆਂ ਵੱਡੇ-ਵੱਡੇ (ਸਿਆਣੇ-ਸਿਆਣੇ) ਮਨੁੱਖ ਖ਼ਤਮ ਹੋ ਗਏ। ੨. ਜਿਸ ਵਿੱਚ (ਇਹ ਉਪ੍ਰੋਕਤ ਜੂਆ, ਮਾਸ ਆਦਿ ਦਾ ਸੇਵਨ, ਸ਼ਰਾਬ ਪੀਣੀ, ਪਰ-ਇਸਤਰੀ ਗਮਨ, ਕਤਲ ਕਰਨਾ, ਚੋਰੀ ਕਰਨੀ, ਵੇਸਵਾ ਦੁਆਰੇ ਜਾਣਾ), ਸੱਤੇ ਐਬ ਹਨ, ਉਨ੍ਹਾਂ ਦੀ ਕੌਣ ਗੱਲ ਕਰ ਸਕਦਾ ਹੈ ॥੧੬॥

**ਦੋਹਰਾ ॥**

**ਤ੍ਰੌਦਸ ਦੋਹੇ ਇਕ ਛਪਾ, ਤੋਟਕ ਏਕ ਬਤਾਇ।**
**ਪੰਦਰਾ ਕਹੇ ਸਲੋਕ ਸਭ, ਲੋਕ ਪ੍ਰਲੋਕ ਸਹਾਇ ॥੧੭॥**

**ਅਰਥ :** ੧. ਚੌਦਾਂ ਦੋਹਰੇ, ਇਕ ਛਪਾ, ਇਕ ਤੋਟਕ ਛੰਦ ਆਖਿਆ ਹੈ। ੨. ਕੁਲ ਪੰਦਰਾਂ ਸਲੋਕ ਸਾਰੇ ਆਖੇ ਹਨ, ਜਿਨ੍ਹਾਂ ਦਾ ਭਾਵ ਉਪਦੇਸ਼ ਦਿਲ ਵਿੱਚ ਵਸਾਉਣ ਨਾਲ ਦੋਨਾਂ ਲੋਕਾਂ ਵਿੱਚ ਸਹਾਇਤਾ ਹੁੰਦੀ ਹੈ ॥੧੭॥

**ਇਤਿ ਸ੍ਰੀ ਸਾਰੁਕਤਾਵਲੀ, ਤਿਹ ਦ੍ਵਾਦਸ ਅਧਿਆਇ।**
**ਸਪਤ ਵ੍ਯਸਨ ਵਰਣਨ ਕਰੇ, ਕਵਿ ਹਰਿਦ੍ਯਾਲ ਸੁਭਾਇ ॥੧੨॥**

# ਤੇਰ੍ਹਵਾਂ ਅਧਿਆਇ

## ਦੋਹਰਾ ॥

**ਅਥ ਤ੍ਰੌਦਸ ਅਧਯਾਇ ਮੈ ਇੰਦ੍ਰਯ ਵਿਖਯਨ ਨਿੰਦ।**
**ਦੁਰਜਨ ਕੀ ਨਿੰਦਾ ਕਰੇਂ, ਕਹਿ ਕੇ ਤੇਈ ਛੰਦ ॥੧॥**

**ਪਦ ਅਰਥ :** ਅਥ= ਅਬ, ਹੁਣ। ਤ੍ਰੌਦਸ= ੩+੧੦=੧੩। ਮੈ= ਵਿੱਚ। ਵਿਖਯ= ਵਿਸ਼ੇ। ਨਿੰਦ= ਵਿਰੋਧਤਾ, ਭੰਡੀ, ਨਿਖੇਧੀ। ਦੁਰਜਨ= ਮਾੜੇ ਮਨੁੱਖ। ਕਰੇਂ= ਕਰਾਂਗੇ।

**ਅਰਥ :** ੧. ਹੁਣ ਤੇਰ੍ਹਵੇਂ ਅਧਿਆਇ ਵਿੱਚ ਇੰਦ੍ਰਿਆਂ ਦੇ ਵਿਸ਼ਿਆਂ ਦੀ ਵਿਰੋਧਤਾ ਕਰਾਂਗੇ। ੨. ਮਾੜੇ ਬੰਦਿਆਂ ਦੀ ਨਿਖੇਧੀ ਕਰਾਂਗੇ ਤੇਈ ਛੰਦ ਆਖ ਕੇ ॥੧॥

## ਦੋਹਰਾ ॥

**ਕਾਮ ਬਰੋਬਰ ਬ੍ਯਾਧਿ ਨਹਿ, ਸਤ੍ਰੁ ਨ ਮੋਹ ਸਮਾਨ।**
**ਆਨ ਅਗਨਿ ਨਹਿ ਕ੍ਰੋਧ ਸਮ, ਸੁਖ ਨ ਸਮਾਨ ਗ੍ਯਾਨ ॥੨॥**

**ਪਦ ਅਰਥ :** ਕਾਮ= ਕਾਮਦੇਵ, ਮਨੋਜ। ਬਰੋਬਰ= ਸਮਾਨ, ਬਰਾਬਰ। ਬ੍ਯਾਧਿ= ਬੀਮਾਰੀ, ਰੋਗ। ਸਤ੍ਰੁ= ਦੁਸ਼ਮਣ, ਵੈਰੀ। ਆਨ= ਹੋਰ। ਕ੍ਰੋਧ= ਗੁੱਸਾ। ਸਮ= ਬਰਾਬਰ। ਗ੍ਯਾਨ= ਜਾਣਨਾ, ਬੋਧ, ਸਮਝ, ਇਲਮ, ਆਤਮ ਗਿਆਨ।

**ਅਰਥ :** ੧. ਕਾਮ ਦੇ ਸਮਾਨ ਹੋਰ ਕੋਈ ਬੀਮਾਰੀ ਨਹੀਂ ਤੇ ਮੋਹ ਜੇਡਾ ਕੋਈ ਵੈਰੀ ਨਹੀਂ। ੨. ਗੁੱਸੇ ਜਿੰਨੀ ਹੋਰ ਕੋਈ ਅੱਗ ਨਹੀਂ[1], ਆਤਮ-

---

[1] *ਜਠਰ-ਅਗਨਿ, ਡਾਵਾਨਲ, ਬੜਵਾਨਲ, ਪ੍ਰਤੱਖ ਅਗਨੀ, ਤ੍ਰਿਸ਼ਨਾ ਅਗਨੀ ਗੁੱਸੇ ਦੀ ਅੱਗ। ਚਿੰਤਾ ਦੀ ਅੱਗ, ਰਾਜ ਅਗਨੀ।*
*ਕਾਮ ਸੁਆਇ ਗਜ ਬਸਿ ਪਰੇ (ਅੰਗ ੩੩੫)*
*ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ*
*ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥ (ਅੰਗ ੪੬੨)*

ਗਿਆਨ ਬਰਾਬਰ ਕੋਈ ਸੁਖ ਨਹੀਂ ॥੨॥

**ਦੋਹਰਾ ॥**

**ਕਰੀ ਕਾਮ ਆਮਿਖ ਮਤਸ, ਮ੍ਰਿਗ ਸੂਰ ਰੂਪ ਪਤੰਗ।**
**ਅਲਿ ਸੁਗੰਧ ਇਤਯਾਦਿ ਹਤ, ਇਕ ਇਕ ਇੰਦ੍ਰਯ ਸੰਗੁ ॥੩॥**

**ਪਦ ਅਰਥ :** ਕਰੀ= ਹਾਥੀ। ਆਮਿਖ= ਮਾਸ। ਮਤਸ= ਮੱਛੀ। ਮ੍ਰਿਗ= ਹਿਰਨ। ਸੂਰ= ਆਵਾਜ਼, ਧੂਨੀ। ਪਤੰਗ= ਭੰਵਟ। ਅਲਿ= ਭੌਰਾ, ਭੰਵਰਾ। ਹਤ= ਨਾਸ। ਸੰਗੁ= ਨਾਲ।

**ਅਰਥ :** ੧. ਹਾਥੀ ਕਾਮ ਨਾਲ, ਮੱਛੀ ਮਾਸ ਕਾਰਨ, ਹਿਰਨ ਆਵਾਜ਼ ਕਰਕੇ, ਭੰਵਟ (ਅੱਗ ਦਾ) ਸਰੂਪ ਦੇਖ ਕੇ। ੨. ਭੰਵਰਾ ਖ਼ੁਸ਼ਬੋਈ ਲੈਣ ਕਾਰਨ। ਇਹ ਸਾਰੇ ਇਕ-ਇਕ ਇੰਦ੍ਰੇ ਦੇ ਵਿਸ਼ੇ ਦੇ ਕਾਰਣ ਨਾਸ ਹੋ ਗਏ ॥੩॥

**ਦੋਹਰਾ ॥**

**ਸੂਰ ਸਪਰਸ ਰਸ ਰੂਪ ਗੰਧ, ਪਾਚੋਂ ਕਾਰਣ ਨਾਸ।**
**ਜੋ ਜਨ ਪਾਚੋਂ ਵਸਿ ਭਏ, ਕਥਾ ਕਹੇ ਕੋ ਤਾਸ ॥੪॥**

**ਪਦ ਅਰਥ :** ਸੂਰ= ਆਵਾਜ਼। ਸਪਰਸ= ਛੂਹਣਾ। ਰਸ= ਸੁਆਦ। ਰੂਪ= ਸੁੰਦਰਤਾ। ਗੰਧ= ਖ਼ੁਸ਼ਬੋਈ। ਪਾਚੋਂ= ਪੰਜਾਂ ਦੇ। ਕਾਰਣ= ਸਬੱਬ। ਨਾਸ= ਖ਼ਤਮ। ਵਸਿ= ਅਧੀਨ। ਕਥਾ= ਗੱਲ। ਕੋ= ਕੌਣ। ਤਾਸ= ਉਸ ਦੀ।

**ਅਰਥ :** ੧. (ਹਿਰਨ) ਆਵਾਜ਼ (ਸੁਣ ਕੇ ਭਾਵ ਘੰਡੇ ਹੇੜੇ ਦੀ ਧੂਨੀ ਸੁਣ ਕੇ), (ਹਾਥੀ) ਕਾਗਜ਼ਾਂ ਦੀ ਹਥਣੀ ਦੀ ਛੋਹ, (ਮੱਛੀ ਜੀਭ ਦੇ) ਸੁਆਦ (ਕਾਰਣ, ਭੰਵਟ ਅੱਗ ਦੀ) ਸੁੰਦਰਤਾ, (ਭੰਵਰਾ ਨੱਕ ਦੀ) ਸੁਗੰਧੀ (ਕਰਕੇ ਇਹ) ਪੰਜੇ ਖ਼ਾਤਮੇ ਦਾ ਸਬੱਬ ਬਣ ਗਏ। ੨. ਜਿਹੜੇ ਮਨੁੱਖ ਪੰਜਾਂ ਦੇ ਅਧੀਨ ਹੋ ਗਏ ਹਨ, ਉਨ੍ਹਾਂ ਦੀ ਗੱਲ ਕੌਣ ਆਖੇ ॥੪॥

**ਅਰਥਾਤ :** ਇਕ-ਇਕ ਐਬ ਦੇ ਕਾਰਣ ਹਿਰਨ, ਹਾਥੀ, ਮੱਛੀ, ਭੰਵਟ, ਭੌਰਾ ਇਹ ਪੰਜੇ ਮਾਰੇ ਗਏ, ਇਨ੍ਹਾਂ ਨੂੰ ਇਕ ਇਕ ਚਸਕਾ ਸੀ ਪਰ ਜਿਸ ਇਨਸਾਨ ਵਿੱਚ ਇਹ ਉਪ੍ਰੋਕਤ ਪੰਜੇ ਵਸ ਗਏ ਉਸ ਦਾ ਕੀ ਹਾਲ ਹੋਵੇਗਾ ? ਓਹਦਾ ਸਿਰਫ਼ ਰੱਬ ਹੀ ਰਾਖਾ—ਪਾਪ ਕਰੇ ਬਿਨੁ ਕਜੋਂ ਬਚੈ, ਬਚੈ ਬਚਾਵੈ ਰਾਮ ॥੧੯॥ (ਦਸਮ, ਪੰਨਾ ੧੦੭੭) ਵਾਲੀ ਗੱਲ ਹੈ।

## ਦੋਹਰਾ.॥

**ਦੁਰਜਨ ਸੰਗੁ ਨ ਕੀਜੀਏ, ਬਚਨ ਨ ਤਾਂਹਿ ਬਖਾਨ।**
**ਕਰ ਕਲਾਲਨੀ ਦੁਗਧ ਭੀ, ਪਰ ਤਿਹ ਸਭ ਮਦ ਜਾਨਿ ॥੫॥**

**ਪਦ ਅਰਥ :** ਦੁਰਜਨ= ਭੈੜਾ ਮਨੁੱਖ, ਰੱਬ ਤੋਂ ਟੁੱਟਾ ਇਨਸਾਨ। ਸੰਗੁ= ਸਾਥ, ਮੇਲ। ਬਚਨ= ਗੱਲ, ਬੋਲ-ਚਾਲ। ਬਖਾਨ= ਆਖੋ। ਤਾਂਹਿ= ਉਸ ਨਾਲ। ਕਰ= ਹੱਥ। ਕਲਾਲਨੀ= ਸ਼ਰਾਬ ਵੇਚਣ ਵਾਲੇ ਦੀ ਜ਼ਨਾਨੀ[1]। ਦੁਗਧ= ਦੁੱਧ। ਪਰ= ਫੇਰ। ਤਿਹ= ਉਸ ਨੂੰ। ਮਦ= ਸ਼ਰਾਬ। ਜਾਨਿ= ਜਾਣਦੇ ਹਨ।

**ਅਰਥ :** ੧. ਭੈੜੇ ਮਨੁੱਖ ਦਾ ਸਾਥ ਨਾ ਕਰੋ, ਨਾ ਹੀ ਉਸ ਨਾਲ ਗੱਲ ਕਰੋ। ੨. ਕਲਾਲਨ ਦੇ ਹੱਥ ਵਿੱਚ ਭਾਵੇਂ ਦੁੱਧ ਭੀ ਹੋਵੇ ਫੇਰ ਵੀ ਸਾਰੇ ਉਸ ਨੂੰ ਸ਼ਰਾਬ ਸਮਝਦੇ ਹਨ ॥੫॥

**ਕਬੀਰ ਜੀ ਦਾ ਪਾਵਨ ਬਚਨ ਹੈ :**

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥*

*(ਅੰਗ ੧੩੭੧)*

## ਸੋਰਠਾ ॥

**ਤੁਲਿ ਦੁਸਟ ਮ੍ਰਿਦੰਗ, ਪਿੰਡ ਤੁੰਡ ਮੈ ਜਬ ਪਰੇ।**
**ਤਬ ਲਗਿ ਬੋਲਤ ਚੰਗ, ਨਾਤੁਰ ਨਿੰਦ ਕੁਰਸ ਕਰੇ ॥੬॥**

**ਪਦ ਅਰਥ :** ਤੁਲਿ= ਬਰਾਬਰ। ਦੁਸਟ= ਬੁਰੇ ਆਚਰਣ ਵਾਲਾ ਮਨੁੱਖ। ਮ੍ਰਿਦੰਗ= ਢੋਲਕ। ਪਿੰਡ= ਪਿੰਡਾ, ਧਾਮਾ। ਤੁੰਡ= ਮੂੰਹ। ਮੈ= ਵਿੱਚ। ਜਬ= ਜਦੋਂ। ਪਰੇ= ਪਵੇ। ਤਬ ਲਗਿ= ਤਦ ਤਕ। ਬੋਲਤ= ਬੋਲਦਾ। ਚੰਗ= ਚੰਗਾ, ਸੋਹਣਾ। ਨਾਤੁਰ= ਨਹੀਂ ਤਾਂ। ਨਿੰਦ= ਨਿੰਦਿਆ, ਉਲਟਾ ਪ੍ਰਚਾਰ, ਭੰਡੀ। ਕੁਰਸ= ਬੇ-ਰਸੀ, ਢਬ-ਢਬ ਦੀ ਆਵਾਜ਼।

---

*੧ ਗੁਰਬਾਣੀ ਵਿੱਚ "ਕਲਾਲਨਿ" ਦਾ ਅਰਥ ਮੱਟੀ ਹੈ। ਕਲਾਲ ਦੀ ਉਹ ਮੱਟੀ ਜਿਸ ਵਿੱਚ ਲਾਹਣ ਤਿਆਰ ਕਰਦਾ ਹੈ (ਮਹਾਨ ਕੋਸ਼) "ਕਾਇਆ ਕਲਾਲਨਿ ਲਾਹਨਿ ਮੇਲਉ" (ਰਾਮਕਲੀ ਕਬੀਰ, ਅੰਗ ੯੬੮)*

**ਅਰਥ :** ੧. ਭੈੜਾ ਮਨੁੱਖ ਢੋਲਕ ਦੇ ਸਮਾਨ ਹੈ ਜਦੋਂ ਤਕ ਉਹਦੇ ਮੂੰਹ ਵਿੱਚ ਪੈਂਦਾ ਰਹੇ ਤੇ ਢੋਲਕ ਦੇ ਧਾਮੇ ਤੇ ਆਟਾ ਲੱਗਦਾ ਜਾਵੇ। ੨. ਉਦੋਂ ਤੱਕ ਚੰਗਾ ਬੋਲਦਾ ਹੈ (ਢੋਲਕ ਤੇ ਦੁਸ਼ਟ ਮਨੁੱਖ), ਨਹੀਂ ਤਾਂ ਭੈੜਾ ਮਨੁੱਖ ਭੰਡੀ ਕਰਦਾ ਹੈ ਤੇ (ਢੋਲਕ) ਬੇ-ਰਸੀ ਕਰ ਦੇਂਦੀ ਹੈ ॥੬॥

## ਦੋਹਰਾ ॥

**ਯਦਪਿ ਵਕਤਾ ਸਰਬ ਵਿਤ, ਅਰੁ ਸ੍ਰੋਤਾ ਖਲ ਹੋਇ।**
**ਬਚਨ ਫਲੇ ਨਹਿ ਤਾਸ ਮਨਿ, ਜੌ ਅਨੇਕ ਜੁਗ ਖੋਇ ॥੭॥**

**ਪਦ ਅਰਥ :** ਯਦਪਿ= ਭਾਵੇਂ। ਵਕਤਾ= ਬੋਲਣ ਵਾਲਾ, ਕਥਾ ਵਾਚਕ, ਬੁਲਾਰਾ। ਵਿਤ= ਜਾਣਨ ਵਾਲਾ ਭਾਵ ਪੜ੍ਹਿਆ ਹੋਇਆ ਹੋਵੇ, ਆਤਮ-ਵੇਤਾ, ਸਮਰੱਥ। ਸਰਬ= ਸਾਰੇ। ਅਰੁ= ਅਤੇ। ਸ੍ਰੋਤਾ= ਸੁਣਨ ਵਾਲਾ, ਸਿੱਖ। ਖਲ= ਮੂਰਖ। ਫਲੇ ਨਹਿ= ਫਲਦੇ ਨਹੀਂ, ਅਸਰ ਨਹੀਂ ਕਰਦੇ। ਮਨਿ= ਮਨ ਵਿੱਚ। ਜੌ= ਜੇਕਰ। ਖੋਇ= ਨਾਸ ਕਰ ਦੇਵੇ, ਅਨੇਕਾਂ ਜੁਗਾਂ ਦਾ ਸਮਾਂ ਲਗਾ ਦੇਵੇ, ਸਮਝਾਉਣ ਵਾਸਤੇ ਇਕ ਜੁਗ ਕੀ ਅਨੇਕਾਂ ਜੁਗ ਲਗਾ ਦੇਵੇ।

**ਅਰਥ :** ੧. ਬੁਲਾਰਾ ਭਾਵੇਂ ਸਾਰੇ (ਸ਼ਾਸਤ੍ਰਾਂ ਦਾ) ਜਾਣਨ ਵਾਲਾ ਹੋਵੇ ਅਤੇ ਜੇਕਰ ਸੁਣਨ ਵਾਲਾ ਅੱਗੋਂ ਸਮਝਦਾਰ ਨਹੀਂ, ਮੂਰਖ ਹੈ। ੨. ਉਸ (ਬੁਲਾਰੇ ਦੇ) ਬੋਲ (ਉਸ 'ਤੇ) ਫਲਦੇ ਨਹੀਂ (ਭਾਵ ਕੋਈ ਅਸਰ ਨਹੀਂ ਕਰਦੇ) ਭਾਵੇਂ ਇਕ ਜੁਗ ਕੀ, ਅਨੇਕਾਂ ਜੁਗ (ਸਮਝਾਉਣ ਵਾਸਤੇ) ਬਤੀਤ ਕਰ ਦੇਵੇ ॥੭॥

(ਅਗਲੇ ਦੋਹਰੇ ਵਿੱਚ ਪ੍ਰਮਾਣ ਦੇਂਦੇ ਹਨ—)

## ਦੋਹਰਾ ॥

**ਜੈਸੇ ਸੁੰਦਰ ਸੁੰਦਰੀ, ਖੋੜਸ ਕਰੈ ਸਿੰਗਾਰ।**
**ਤਦਪਿ ਨਿਹਫਲ ਸਰਬ ਹੀ, ਜੌ ਦ੍ਰਿਗ ਬਿਨੁ ਭਰਤਾਰ ॥੮॥**

**ਪਦ ਅਰਥ :** ਜੈਸੇ= ਜਿਵੇਂ। ਸੁੰਦਰ= ਸੋਹਣੀ, ਖ਼ੂਬਸੂਰਤ। ਸੁੰਦਰੀ= ਇਸਤਰੀ। ਖੋੜਸ= ਸੋਲਾਂ। ਕਰੈ= ਕਰਦੀ ਹੈ। ਤਦਪਿ= ਫੇਰ। ਸਰਬ= ਸਾਰੇ ਨਿਸਚੇ। ਦ੍ਰਿਗ= ਨੇਤਰ, ਅੱਖਾਂ। ਜੌ= ਜੇਕਰ। ਭਰਤਾਰ= ਪਤੀ।

**ਅਰਥ :** ੧. ਜਿਵੇਂ ਸੋਹਣੀ ਇਸਤ੍ਰੀ ਹੋਵੇ ਤੇ ਉਸ ਨੇ ਸੋਲਾਂ ਸ਼ਿੰਗਾਰ

ਕੀਤੇ ਹੋਏ ਹੋਵਣ। ੨. ਫੇਰ ਵੀ ਸਾਰੇ ਦੇ ਸਾਰੇ ਅਜਾਈਂ ਹਨ, ਜੇਕਰ ਪਤੀ ਅੱਖਾਂ ਤੋਂ ਬਿਨਾਂ (ਅੰਨ੍ਹਾ) ਹੈ॥੮॥

## ਦੋਹਰਾ॥

**ਦਾਦੁਰ ਕਰਿ ਕੁਖ ਭਰਣ ਮੈ, ਤਤਪਰ ਨਾਗ ਅਨੇਕ।**
**ਸੰਮ੍ਰਥ ਧਰਨੀ ਧਰਨ ਮੈਂ, ਸੇਖਨਾਗ ਹੀ ਏਕ॥੯॥**

**ਪਦ ਅਰਥ :** ਦਾਦੁਰ= ਡੱਡੂ। ਕਰਿ= ਕਰ ਕੇ। ਕੁਖ= ਪੇਟ। ਭਰਣ ਮੈ= ਪੂਰਤੀ ਵਿੱਚ (ਪੇਟ ਪੂਰਤੀ ਵਿਚ)। ਤਤਪਰ= ਤਿਆਰ-ਬਰ-ਤਿਆਰ। ਨਾਗ= ਸੱਪ*। ਸਮਰਥ= ਯੋਗ, ਤਾਕਤ ਰੱਖਣ ਵਾਲਾ। ਧਰਨੀ= ਧਰਤੀ। ਧਰਨ ਮੈਂ= ਧਾਰਨ ਕਰਨ ਵਿੱਚ। ਧਰਤੀ ਦਾ ਭਾਰ ਚੁੱਕਣ ਵਿੱਚ। ਸੇਖ ਨਾਗ= ਸ਼ੇਸ਼ਨਾਗ ਸੰਗਜਾ- ਨਾਗਵੰਸ਼ ਅਤੇ ਪਾਤਾਲ ਦਾ ਰਾਜਾ। ਪੁਰਾਣਾਂ ਵਿੱਚ ਕਥਾ ਹੈ ਕਿ ਇਸ ਦੇ ੧੦੦੦ (ਇਕ ਹਜ਼ਾਰ) ਸਿਰ ਹਨ, ਜੋ ਭਗਵਾਨ ਵਿਸ਼ਨੂੰ ਉੱਤੇ ਛਾਇਆ ਕਰਦੇ ਹਨ। ਕਈ ਕਹਿੰਦੇ ਹਨ ਕਿ ਸੱਤ ਪਾਤਾਲ ਇਸ ਦੇ ਸਿਰ 'ਤੇ ਹਨ। ਵਿਸ਼ਨੂੰ ਪੁਰਾਣ ਲਿਖਦਾ ਹੈ ਕਿ ਜਦ ਕਦੀ ਇਹ ਉਬਾਸੀ ਲੈਂਦਾ ਹੈ ਤਾਂ ਭੁਚਾਲ ਆ ਜਾਂਦਾ ਹੈ। ਹਰ ਇਕ ਕਲਪ ਅਥਵਾ ੪,੩੨੦੦੦੦੦੦ ਵਰ੍ਹਿਆਂ) ਦੇ ਅੰਤ ਵਿੱਚ ਇਹ ਮੂੰਹ ਵਿਚੋਂ ਅਗਨਿ ਕੱਢਦਾ ਹੈ, ਜਿਸ ਨਾਲ ਸਾਰੇ ਲੋਕ ਭਸਮ ਹੋ ਜਾਂਦੇ ਹਨ। ਇਸ ਦਾ ਰੂਪ ਇਉਂ ਦੱਸਿਆ ਹੈ—ਊਦਾ ਰੰਗ, ਗਲ ਵਿੱਚ ਚਿੱਟੀ ਮਾਲਾ, ਇੱਕ ਹੱਥ ਵਿੱਚ ਹਲ ਤੇ ਦੂਸਰੇ ਵਿੱਚ ਚੱਟੂ। (ਮਹਾਨ ਕੋਸ਼)

**ਅਰਥ :** ੧. ਡੱਡੂਆਂ ਕਰ ਕੇ ਪੇਟ ਭਰਨ ਵਿੱਚ ਬਹੁਤ ਹੀ ਸੱਪ ਤਿਆਰ ਹਨ। ੨. (ਪਰ) ਧਰਤੀ ਦਾ ਭਾਰ ਚੁੱਕਣ ਦੇ ਲਾਇਕ ਸਿਰਫ਼ ਇਕ ਸ਼ੇਸ਼ ਨਾਗ ਹੀ ਹੈ॥੯॥

## ਦੋਹਰਾ॥

**ਉਦਰ ਭਰਣ ਤਤਪਰ ਭਏ, ਭੇਖੀ ਸੰਤ ਅਨੰਤ।**

* *ਕੱਦਰੂ ਤੋਂ ਕਸ਼ਜਪ ਦੀ ਸੰਤਾਨ, ਜਿਸ ਤੋਂ ਨਾਗਵੰਸ਼ ਚੱਲਿਆ ਹੈ, ਇਸ ਵੰਸ਼ ਦੇ ਹੀ ਰਾਜਿਆਂ ਦਾ ਜਨਮੇਜਯ ਨੇ ਨਾਸ ਕੀਤਾ ਸੀ। ਇਤਿਹਾਸਵੇਤਾ ਆਖਦੇ ਹਨ ਕਿ ਸ਼ਕਵੰਸ਼ ਦੀ ਹੀ ਇਕ ਸ਼ਾਖ ਨਾਗ ਵੰਸ਼ ਹੈ। ਜਦ ਸਿਕੰਦਰ ਭਾਰਤ ਵਿੱਚ ਆਇਆ ਤਦ ਤਖਸ਼ਿਲਾ ਦਾ ਰਾਜਾ ਨਾਗ ਵੰਸ਼ੀ ਸੀ, ਜਿਸ ਨੇ ਵੱਡੇ-ਵੱਡੇ ਸੱਪ ਪਾਲੇ ਹੋਏ ਸਨ ਅਰ ਉਨ੍ਹਾਂ ਦੀ ਨਿੱਤ ਪੂਜਾ ਹੁੰਦੀ ਸੀ। (ਮਹਾਨ ਕੋਸ਼, ਪੰਨਾ ੬੮੯)*

**ਜਗਤ ਜਲਧ ਕੇ ਤਰਣ ਮੈ, ਵਿਰਲਾ ਕੋਇਕ ਸੰਤ ॥੧੦॥**

**ਪਦ ਅਰਥ :** ਉਦਰ= ਪੇਟ, ਢਿੱਡ। ਭਰਣ (ਭਰਨ)= ਪੇਟ ਪੂਰਤੀ ਵਾਲੇ। ਤਤਪਰ= ਤਿਆਰ-ਬਰ-ਤਿਆਰ। ਭਏ= ਹੋਏ। ਭੇਖੀ= ਲਿਬਾਸੀ, ਦੰਭੀ, ਪਖੰਡੀ। ਅਨੰਤ= ਬੇਅੰਤ। ਜਲਧ= ਸਮੁੰਦਰ। ਤਰਣ ਮੈ= ਤਾਰਨ ਵਾਲੇ। ਕੋਇਕ= ਕੋਈ ਇਕ ਅੱਧਾ।

**ਅਰਥ :** ੧. ਪੇਟ ਪਾਲਤੂ ਲਿਬਾਸੀ-ਦੰਭੀ ਸੰਤ ਤਾਂ ਬਹੁਤ ਹੀ ਬਣੇ ਹੋਏ ਹਨ। ੨. (ਪਰ) ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਕੋਈ ਇਕ ਅੱਧਾ ਵਿਰਲਾ ਹੀ ਹੈ ॥੧੦॥

### ਦੋਹਰਾ ॥

**ਨਿੰਦਕ ਕ੍ਰਿਤਘਨ ਪਿਸਨ ਜਨ, ਪੁਨ ਜਿਹਿ ਕ੍ਰੋਧ ਬਿਸਾਲ।**
**ਚਾਰੋਂ ਕਰਮੋਂ ਕੇ ਸੂਪਚ, ਪੰਚਮ ਜਾਤਿ ਚੰਡਾਲ ॥੧੧॥**

**ਪਦ ਅਰਥ :** ਨਿੰਦਕ= ਦੋਸ਼ ਲਾਉਣ ਵਾਲਾ, ਬਦਨਾਮੀ ਕਰਨ ਵਾਲਾ, ਨਿੰਦਾ ਕਰਨ ਵਾਲਾ। ਕ੍ਰਿਤਘਨ= ਕੀਤੇ ਹੋਏ ਨੂੰ ਨਾਸ ਕਰਨ ਵਾਲਾ, ਜੋ ਉਪਕਾਰ ਨੂੰ ਮਿਟਾ ਦੇਵੇ, ਇਹਸਾਨ ਫ਼ਰਾਮੋਸ਼। ਪਿਸਨ= ਚੁਗਲ। ਪੁਨ= ਫੇਰ। ਜਿਹਿ= ਜਿਸ ਨੂੰ। ਕ੍ਰੋਧ= ਗੁੱਸਾ। ਬਿਸਾਲ= ਬਹੁਤਾ। ਕਰਮੋਂ= ਕੰਮਾਂ ਕਰ ਕੇ। ਸੂਪਚ (ਸੰ. ਸੁਪਚ) ਸੰਗੜਾ ਚੰਡਾਲ, ਸੁਪਚ ਤੁਲਿ ਸਮਾਨਿ (ਕੇਦਾਰਾ ਰਵਿਦਾਸ ਜੀ) ਸਿਮਰਤੀਆਂ ਅਨੁਸਾਰ ਚੰਡਾਲ ਦੇ ਵੀਰਯ ਤੋਂ ਵੈਸ਼ਯ ਕੰਨਿਆਂ ਵਿਚੋਂ ਉਪਜੀ ਸੰਤਾਨ।

**ਅਰਥ :** ੧. ਬਦਮਾਨੀ ਕਰਨ ਵਾਲਾ, ਉਪਕਾਰ ਨੂੰ ਨਾ ਜਾਣਨ ਵਾਲਾ, ਚੁਗਲ (ਹੁੰਦੇ ਕੰਮ ਨੂੰ ਵਿਗਾੜਨ ਵਾਲਾ) ਫੇਰ ਜਿਸ ਨੂੰ ਬਹੁਤਾ ਗੁੱਸਾ ਆਉਂਦਾ ਹੋਵੇ। ੨. ਇਹ ਚਾਰੋਂ (ਨਿੰਦਕ, ਅਕ੍ਰਿਤਘਨ, ਚੁਗਲ ਤੇ ਗੁਸੈਲਾ ਮਨੁੱਖ) ਕਰਮ ਦੇ ਕਾਰਨ ਨੀਚ (ਨੀਵੇਂ) ਹਨ, ਪੰਜਵੀਂ ਜਾਤਿ ਜ਼ਾਹਿਰਾ ਚੰਡਾਲ ਹੈ ॥੧੧॥

### ਦੋਹਰਾ ॥

**ਸਰਪ ਕ੍ਰੂਰ ਖਲ ਕ੍ਰੂਰ ਹੈ, ਸਰਪਨ ਤੇ ਖਲ ਕ੍ਰੂਰ।**
**ਮੰਤ੍ਰੌਖਧਿ ਕਰਿ ਸਰਪ ਵਸਿ, ਖਲ ਕੋ ਮੰਤ੍ਰ ਨ ਮੂਰ ॥੧੨॥**

**ਪਦ ਅਰਥ :** ਕ੍ਰੂਰ= ਕਰੜਾ, ਸਖ਼ਤ, ਕਠੋਰ-ਦਿਲ। ਖਲ= ਮੂਰਖ। ਤੇ= ਤੋਂ। ਸਰਪਨ= ਸੱਪਾਂ ਤੋਂ। ਮੰਤ੍ਰੌਖਧਿ= (ਮੰਤ੍ਰ+ਔਖਧਿ) ਮੰਤ੍ਰ, ਗਾਰੜੂ ਮੰਤਰ। ਔਖਧਿ= ਦਵਾਈ। ਮੂਰ= ਜੜੀ ਬੂਟੀ।

**ਅਰਥ :** ੧. ਸੱਪ ਬੜਾ ਕਠੋਰ ਹੈ ਤੇ ਮੂਰਖ ਵੀ ਸਖ਼ਤ ਦਿਲ ਹੈ ਪਰ ਸੱਪਾਂ ਨਾਲੋਂ ਮੂਰਖ ਜ਼ਿਆਦਾ ਕਠੋਰ ਹੈ। ੨. ਕਿਉਂਕਿ (ਸੱਪ ਤਾਂ) ਗਾਰੜੂ ਮੰਤਰ ਨਾਲ ਵਸ ਆ ਜਾਂਦਾ ਹੈ, ਜਾਂ ਦਵਾਈ ਨਾਲ (ਸੱਪ ਦੀ) ਜ਼ਹਿਰ ਖ਼ਤਮ ਕੀਤੀ ਜਾ ਸਕਦੀ ਹੈ; ਲੇਕਿਨ ਮੂਰਖ 'ਤੇ ਨਾ ਕੋਈ ਮੰਤਰ ਚਲਦਾ ਹੈ ਨਾ ਉਸ 'ਤੇ ਜੜ੍ਹੀ ਬੂਟੀ ਦਾ ਅਸਰ ਹੁੰਦਾ ਹੈ ॥੧੨॥

ਸਾਧੂ, ਮਾੜੇ ਪੁਰਸ਼ਾਂ ਦੀ ਸੰਗਤ ਵਿੱਚ ਰਹਿ ਕੇ ਅਸਰ ਨਹੀਂ ਕਬੂਲਦਾ—

**ਦੋਹਰਾ ॥**

**ਸੰਗੁ ਦੋਖ ਕਰਿ ਸੰਤ ਜਨ, ਕਬੀ ਨ ਵਿਕ੍ਰਯ ਧਾਰਿ।**
**ਚੰਦਨ ਨਾਗਨ ਕਰਿ ਢਪਜੋ, ਤੱਦਪਿ ਧਰੇ ਨ ਮਾਰ ॥੧੩॥**

**ਪਦ ਅਰਥ :** ਸੰਗੁ= ਸਾਥ ਦਾ। ਦੋਖ= ਦੋਸ਼, ਅਸਰ। ਕਬੀ= ਕਦੇ। ਵਿਕ੍ਰਯ= ਉਲਟੀ ਕਿਰਿਆ, ਲੈਣ ਦੇਣ। ਧਾਰਿ= ਧਾਰਦਾ। ਨਾਗਨ ਕਰਿ= ਸੱਪ ਕਰ ਕੇ। ਢਪਜੋ= ਢਕਿਆ ਹੋਇਆ, ਵੇੜ੍ਹਿਆ ਹੋਇਆ। ਤੱਦਪਿ= ਫੇਰ ਵੀ। ਧਰੇ ਨ= ਧਾਰਦਾ ਨਹੀਂ। ਮਾਰ= ਜ਼ਹਿਰ, ਵਿਸ਼।

**ਅਰਥ :** ੧. (ਮਾੜੀ) ਸੰਗਤ ਦਾ ਦੋਸ਼ (ਅਸਰ) ਲੈ ਕੇ ਸਾਧੂ ਕਦੇ ਵੀ ਉਲਟਾ ਕੰਮ ਨਹੀਂ ਕਰਦਾ। ੨. (ਜਿਵੇਂ) ਚੰਦਨ ਦਾ (ਬੂਟਾ) ਸੱਪਾਂ ਨਾਲ ਘਿਰੇ ਹੋਣ ਦੇ ਬਾਵਜੂਦ (ਉਨ੍ਹਾਂ ਸੱਪਾਂ ਦਾ) ਜ਼ਹਿਰੀਲਾਪਨ ਨਹੀਂ ਧਾਰਦਾ ॥੧੨॥

*ਸਾਧ ਕੁਸੰਗਤ ਮੈ ਰਹੈ ਤਿਸ ਨ ਬਿਕਾਰ ਲਗੰਤ ॥*
*ਜਯੋਂ ਚੰਦਨ ਸਰਪਨ ਵਿਖੇ ਸੀਤਲਤਾ ਨ ਤਜੰਤ ॥੧੮॥*

(ਚਣਾਕਾ ਅਧਿ. ੪)

*ਤਿਮ ਗੁਰਮੁਖ ਜੇ ਧਸਹਿਂ ਕੁਸੰਗ। ਤਹਿਂ ਭੀ ਦੇਤਿ ਆਪਨੋ ਰੰਗਿ।*
*ਤਿਨ ਕੇ ਅਵਗੁਨ ਆਪ ਨ ਕਰੈਂ। ਸੁਭ ਗੁਨ ਕਹਿ ਕਹਿ ਉਰ ਮਹੁੰ ਧਰੈਂ ॥੩੨॥*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੬੪)

*ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥*

ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥

(ਅੰਗ ੧੩੭੩)

**ਦੋਹਰਾ ॥**

**ਨੀਚਨ ਪਰ ਉਪਕਾਰ ਜੋ, ਕੋਪ ਹੇਤੁ, ਨਹਿ ਸ਼ਾਂਤਿ ।**
**ਜਯੋਂ ਸਰਪਨ ਪੈ ਪਾਨ ਭੀ, ਕੇਵਲ ਵਿਖ ਵਰਧਾਂਤਿ ॥੧੪॥**

**ਪਦ ਅਰਥ** : ਨੀਚਨ= ਨੀਵੇਂ ਮਨੁੱਖ, ਕਰਮ ਕਰ ਕੇ ਨੀਵੇਂ । ਪਰ= ਉੱਤੇ । ਉਪਕਾਰ= ਭਲਾ । ਕੋਪ= ਗੁੱਸਾ । ਹੇਤੁ= ਕਾਰਣ, ਸਬੱਬ । ਸ਼ਾਂਤਿ= ਠੰਡ, ਸੁਖ । ਪੈ= ਦੁੱਧ । ਪਾਨ= ਪੀਣਾ । ਭੀ= ਫੇਰ । ਕੇਵਲ= ਸਿਰਫ਼ । ਵਿਖ= ਜ਼ਹਿਰ, ਵਿਸ਼ । ਵਰਧਾਂਤਿ (ਵਰਧ+ਅੰਤ)= ਅਖ਼ੀਰ (ਜ਼ਹਿਰ) ਵਧਦੀ ਹੈ ।

**ਅਰਥ** : ੧. ਭੈੜੇ ਮਨੁੱਖਾਂ 'ਤੇ ਜੋ ਭਲਾ ਕਰਦਾ ਹੈ, ਉਹ ਸਿਰਫ਼ ਗੁੱਸਾ ਵਧਾਉਣ ਦਾ ਸਬੱਬ ਹੀ ਬਣਦਾ ਹੈ, (ਉਸ ਨਾਲ ਉਨ੍ਹਾਂ ਨੂੰ) ਸੁਖ-ਸ਼ਾਂਤਿ ਨਹੀਂ ਮਿਲਦੀ । ੨. ਜਿਵੇਂ ਸੱਪਾਂ ਨੂੰ ਦੁੱਧ ਪਿਆਉਣ ਨਾਲ (ਉਨ੍ਹਾਂ ਅੰਦਰ) ਸਿਰਫ਼ ਜ਼ਹਿਰ ਹੀ ਵਧਦੀ ਹੈ ॥੧੪॥

ਸਰਦੀ ਦੀ ਰੁੱਤ ਸਵੇਰ ਦਾ ਵੇਲਾ, ਇਕ ਟਾਹਣੀ 'ਤੇ ਬੈਠਾ ਬਾਂਦਰ ਕੰਬ ਰਿਹਾ ਸੀ । ਉਸ ਦੇ ਸਾਹਮਣੇ ਇਕ ਛੋਟੀ ਜਿਹੀ ਚਿੜੀ ਆਪਣੇ ਆਲ੍ਹਣੇ ਵਿੱਚ ਬੈਠੀ ਕੁਦਰਤ ਦਾ ਨਜ਼ਾਰਾ ਤੱਕ ਰਹੀ ਸੀ । ਉਸ ਦੀ ਨਜ਼ਰ ਆਪਣੇ ਸਾਹਮਣੇ ਬੈਠੇ ਕੰਬ ਰਹੇ ਬਾਂਦਰ 'ਤੇ ਪਈ । ਮਨ 'ਚ ਤਰਸ ਆਇਆ ਸੋਚਿਆ ਮੈਂ ਛੋਟੀ ਜਿੰਨੀ ਹਾਂ ਤੇ ਆਪਣਾ ਘਰ ਬਣਾ ਕੇ ਬੈਠੀ ਹਾਂ ਤੇ ਇਹ ਵਿਚਾਰਾ ਕੰਬ ਰਿਹਾ ਹੈ । ਰਿਹਾ ਨਾ ਗਿਆ ਤੇ ਕਹਿਣ ਲੱਗੀ—"ਐ ਵੀਰ ! ਤੇਰੇ ਦੋ ਹੱਥ, ਦੋ ਪੈਰ ਹਨ, ਤੂੰ ਤੇ ਮਨੁੱਖ ਵਰਗਾ ਦਿਸਦਾ ਹੈਂ ਸਰਦੀ ਵਿੱਚ ਬੈਠਾ ਕੰਬ ਰਿਹਾ ਹੈਂ, ਕਿਉਂ ਨਹੀਂ ਆਪਣਾ ਘਰ ਬਣਾਉਂਦਾ ? ਤਾਂ ਕਿ ਸਰਦੀ ਤੋਂ ਬਚ ਸਕੇਂ ।"

ਬਾਂਦਰ—ਨਿੱਕੇ ਜਿਹੇ ਮੂੰਹ ਵਾਲੀਏ ਰੰਡੀਏ ! ਪੰਡਿਤ ਨੂੰ ਉਪਦੇਸ਼ ਦੇਂਦੀ ਹੈਂ ? ਤੂੰ ਜਗ੍ਹਾ ਜਗ੍ਹਾ ਫਿਰਨ ਵਾਲੀ ਮੈਨੂੰ ਸਮਝਾਉਂਦੀ ਹੈਂ ? ਇਹ ਠੀਕ ਹੈ ਕਿ ਮੇਰੇ ਵਿੱਚ ਇਹ ਕਮਜ਼ੋਰੀ ਹੈ ਕਿ ਮੈਂ ਆਪਣਾ ਘਰ ਨਹੀਂ ਬਣਾ ਸਕਿਆ ਪਰ ਮੇਰੇ ਵਿੱਚ ਏਨੀ ਤਾਕਤ ਹੈ ਕਿ ਮੈਂ ਤੇਰਾ ਬਣਿਆ ਬਣਾਤਾ ਘਰ ਢਾਹ ਸਕਦਾ ਹਾਂ । ਬਸ, ਏਨਾਂ ਕਹਿੰਦਿਆਂ ਹੀ ਚਿੜੀ ਦਾ ਆਲ੍ਹਣਾ ਹੱਥ ਮਾਰ ਕੇ ਢਾਹ ਦਿੱਤਾ । ਉਹ ਗੱਲ ਕਵੀ ਜੀ ਸੁਣਾਉਂਦੇ ਹਨ—

## ਦੋਹਰਾ ॥

**ਦ੍ਵੈ ਕਰ ਦ੍ਵੈ ਪਗ ਆਹਿੰ ਤਵ, ਦਿਸਯਤ ਪੁਰਖ ਅਕਾਰ ।**
**ਸੀਤ ਵਾਤ ਕੇ ਘਾਤ ਹਿਤ, ਕਯੋਂ ਨਹਿ ਕਰਹਿ ਅਗਾਰ ॥੧੫॥**

**ਪਦ ਅਰਥ :** ਦ੍ਵੈ= ਦੋ । ਕਰ= ਹੱਥ । ਪਗ= ਪੈਰ । ਆਹਿੰ= ਹੈਨ । ਤਵ= ਤੇਰੇ । ਦਿਸਯਤ= ਦਿਸਦਾ । ਅਕਾਰ= ਸਰੀਰ । ਸੀਤ= ਠੰਡੀ । ਵਾਤ= ਹਵਾ । ਘਾਤ= ਦੂਰ ਕਰਨ । ਹਿਤ= ਵਾਸਤੇ । ਕਰਹਿ= ਕਰਦਾ । ਅਗਾਰ= ਘਰ ।

**ਅਰਥ :** ੧. (ਚਿੜੀ ਬਾਂਦਰ ਨੂੰ ਕਹਿੰਦੀ ਹੈ—ਦੇਖੋ) ਤੇਰੇ ਦੋ ਹੱਥ ਤੇ ਦੋ ਪੈਰ ਹਨ, ਤੇਰਾ ਮਨੁੱਖਾਂ ਵਰਗਾ (ਬਲਵਾਨ) ਸਰੀਰ ਦਿਸਦਾ ਹੈ । ੨. (ਤੂੰ) ਠੰਡ ਅਤੇ ਹਵਾ ਤੋਂ ਬਚਣ ਵਾਸਤੇ ਘਰ ਕਿਉਂ ਨਹੀਂ ਬਣਾਉਂਦਾ ? ॥੧੫॥

ਅੱਗੋਂ ਬਾਂਦਰ ਚਿੜੀ ਨੂੰ ਕਹਿੰਦਾ ਹੈ—

## ਦੋਹਰਾ ॥

**ਸੂਚੀ ਮੁਖ ਵਿਭਚਾਰਨੀ, ਰੰਡੇ ਪੰਡਿਤ ਰਾਰ ।**
**ਨਹਿ ਬਲ ਨਿਜ ਗ੍ਰਿਹ ਰਚਨ ਮੈ, ਸਮ੍ਰਥ ਹਤ ਤ੍ਵ ਦ੍ਵਾਰ ॥੧੬॥**

**ਪਦ ਅਰਥ :** ਸੂਚੀ= ਸੂਈ ਵਰਗੇ ਨਿੱਕੇ ਜਿਹੇ । ਮੁਖ= ਮੂੰਹ, ਚੁੰਝ । ਵਿਭਚਾਰਨੀ= ਦੋਂਹ ਵਿੱਚ ਵਿਚਰਨ ਵਾਲੀ, ਜਗ੍ਹਾ ਜਗ੍ਹਾ ਫਿਰਨ ਵਾਲੀ, ਇਕ 'ਤੇ ਵਿਸ਼ਵਾਸ ਨਾ ਰੱਖਣ ਵਾਲੀ । ਰੰਡੇ= ਰੰਡੀਏ ! (ਸੰਬੋਧਨ ਵਾਕ) । ਪੰਡਿਤ= ਵਿਦਵਾਨ, ਅਕਲ ਵਾਲਾ, ਸਮਝਦਾਰ । ਰਾਰ= ਝਗੜਾ । ਬਲ= ਤਾਕਤ । ਨਿਜ= ਆਪਣਾ । ਗ੍ਰਿਹ= ਘਰ । ਰਚਨ ਮੈ= ਬਣਾਉਣ ਵਿੱਚ । ਸਮ੍ਰਥ= ਯੋਗ, ਤਾਕਤਵਾਰ, ਬਲਵਾਨ । ਹਤ= ਤੋੜਨਾ, ਘਰ ਬਰਬਾਦ ਕਰਨ ਵਿੱਚ । ਤ੍ਵ= ਤੇਰਾ । ਦ੍ਵਾਰ= ਦੁਆਰਾ, ਘਰ ।

**ਅਰਥ :** ੧. (ਐ) ਸੂਈ ਵਰਗੇ ਨਿੱਕੇ ਜਿਹੇ ਮੂੰਹ ਵਾਲੀ ਰੰਡੀਏ ! ਬਦਚਲਨੇ, ਮੇਰੇ ਵਰਗੇ ਵਿਦਵਾਨ ਨਾਲ ਝਗੜਾ ਕਰਦੀ ਹੈਂ । ੨. (ਇਹ ਸੱਚ ਹੈ, ਕਿ ਮੇਰੇ ਵਿੱਚ) ਆਪਣਾ ਘਰ ਬਨਾਉਣ ਦੀ ਤਾਕਤ ਨਹੀਂ ਪਰ ਤੇਰਾ ਘਰ ਤੋੜਨ ਦਾ ਮੈਂ ਜ਼ੋਰ (ਹਿੰਮਤ) ਰੱਖਦਾ ਹਾਂ ॥੧੬॥

ਇਸ ਕਰਕੇ ਕਵੀ ਜੀ ਕਹਿੰਦੇ ਹਨ—

**ਦੋਹਰਾ ॥**

**ਜੈਸੇ ਕੈਸੇ ਪੁਰਖ ਕੋ, ਦੈ ਉਪਦੇਸ ਨ ਸੰਤ।**
**ਮੂਰਖ ਕਪਿ ਬਿਨੁ ਗ੍ਰਿਹ ਕਰੀ, ਚਟਕਾ ਜੋ ਗ੍ਰਿਹਵੰਤ ॥੧੭॥**

**ਪਦ ਅਰਥ :** ਕੈਸੇ= ਕਿਹੋ ਜਿਹੇ। ਜੈਸੇ= ਜਿਹੋ ਜਿਹੇ। ਦੈ ਨ= ਦੇਂਦੇ ਨਹੀਂ। ਉਪਦੇਸ= ਸੁਮੱਤਿ, ਸਿਖਿਆ। ਕਪਿ= ਬਾਂਦਰ। ਗ੍ਰਿਹ= ਘਰ। ਕਰੀ= ਕੀਤੀ। ਚਟਕਾ= ਚਿੜੀ, ਬਿਜੜੀ। ਗ੍ਰਿਹਵੰਤ= ਘਰ ਵਾਲੀ।

**ਅਰਥ :** ੧. (ਜਿਹੋ ਜਿਹਾ ਉੱਪਰ ਬਿਆਨ ਕੀਤਾ ਹੈ, ਇਹੋ) ਜਿਹੇ ਕਿਸੇ ਵੀ ਮਨੁੱਖ ਨੂੰ ਸੰਤ ਸਿਖਿਆ ਨਹੀਂ ਦੇਂਦੇ। ੨. (ਦੇਖੋ!) ਬੇਸਮਝ ਬਾਂਦਰ ਨੇ ਬੇਘਰ ਕਰ ਦਿੱਤੀ, ਜੋ ਚਿੜੀ (ਆਪਣੇ) ਘਰ ਵਾਲੀ ਸੀ ॥੧੭॥

**ਦੋਹਰਾ ॥**

**ਊਚੇ ਥਿਤ ਊਚੌ ਨਹੀਂ, ਊਚੋ ਗੁਨ ਕਰਿ ਹੋਇ।**
**ਕਾਕ ਅਟਾਰੀ ਪਰਿ ਬਹੈ, ਪਰ ਕਯਾ ਖਗਪਤਿ ਸੋਇ ॥੧੮॥**

**ਪਦ ਅਰਥ :** ਥਿਤ= ਬੈਠਣਾ। ਊਚੌ= ਉੱਚਾ, ਵੱਡਾ। ਗੁਨ ਕਰਿ= ਗੁਣਵਾਨ ਹੋ ਕੇ, ਦੈਵੀ ਗੁਣ ਵਸਾ ਕੇ, ਪੜ੍ਹ-ਲਿਖ ਕੇ, ਹੁਨਰ, ਕੰਮ, ਤਕਨੀਕੀ ਕੰਮ ਸਿੱਖ ਕੇ। ਹੋਇ= ਹੁੰਦਾ। ਕਾਕ= ਕਾਂ। ਅਟਾਰੀ= ਉੱਚੀ, ਜਗ੍ਹਾ, ਮਕਾਨ ਦੀ ਉੱਪਰਲੀ ਛੱਤ। ਬਹੈ= ਬਹਿ ਕੇ, ਬੈਠ ਕੇ। ਪਰਿ= ਉਪਰ। ਪਰ= ਫੇਰ। ਕਯਾ= ਕੀ। ਖਗਪਤਿ= ਹੰਸ, ਗਰੁੜ।

**ਅਰਥ :** ੧. ਉੱਚੇ ਬੈਠਿਆਂ (ਮਨੁੱਖ) ਵੱਡਾ ਨਹੀਂ ਬਣਦਾ, ਵੱਡਾ ਤਾਂ ਆਦਮੀ ਗੁਣਾਂ ਨਾਲ ਹੁੰਦਾ ਹੈ। ੨. ਕਾਂ ਉੱਚੀ ਜਗ੍ਹਾ 'ਤੇ ਬੈਠ ਜਾਵੇ ਕੀ ਉਹ ਹੰਸ ਬਣ ਜਾਵੇਗਾ? ॥੧੮॥

**ਦੋਹਰਾ ॥**

**ਨੀਚਨ ਕੀ ਸੰਗਤਿ ਕਿਯੇ, ਨਸੇ ਬੇਗ ਬੈਰਾਗ।**
**ਪਰਾਧੀਨ ਭੀ ਸੁਖ ਨਸੇ, ਅਭ੍ਰ ਛਾਯ ਤ੍ਰਿਣ ਆਗ ॥੧੯॥**

**ਪਦ ਅਰਥ :** ਨੀਚ= ਪਾਮਰ। ਨੀਚਨ ਕੀ= ਪਾਮਰਾਂ ਦੀ। ਕਿਯੇ= ਕੀਤਿਆਂ। ਨਸੇ= ਨਸਦਾ, ਦੂਰ ਹੁੰਦਾ। ਬੈਰਾਗ= ਉਪਰਾਮਤਾ। ਪਰਾਧੀਨ= ਪਰਵਸ਼, ਜੋ ਦੂਸਰੇ ਦੇ ਅਧੀਨ ਹੈ। ਅਭ੍ਰ= ਬੱਦਲ, ਮੇਘ। ਛਾਯ= ਛਾਂ। ਤ੍ਰਿਣ= ਕੱਖ, ਘਾਹ-ਫੂਸ। ਆਗ= ਅੱਗ।

**ਅਰਥ :** ੧. ਨੀਚ (ਮਨੁੱਖਾਂ) ਦੀ ਸੰਗਤ ਕੀਤਿਆਂ (ਸੰਸਾਰ ਵਲੋਂ) ਉਪਰਾਮਤਾ ਦੂਰ ਹੋ ਜਾਂਦੀ ਹੈ (ਤੇ ਮਨੁੱਖ ਐਸ਼-ਪ੍ਰਸਤੀ ਵਿੱਚ ਫਸ ਜਾਂਦਾ ਹੈ)। ੨. ਪਰ-ਵੱਸ ਹੋਇਆਂ ਛੇਤੀ ਹੀ ਸੁਖ ਦੂਰ ਹੋ ਜਾਂਦੇ ਹਨ, ਜਿਵੇਂ ਬੱਦਲਾਂ ਦੀ ਛਾਂ ਥੋੜ੍ਹ-ਚਿਰੀ ਹੁੰਦੀ ਹੈ ਤੇ ਕੱਖਾਂ ਦੀ ਅੱਗ ਥੋੜ੍ਹੇ ਸਮੇਂ ਵਾਸਤੇ ਹੁੰਦੀ ਤੇ ਉਹਦੀ ਆਸ ਨਾਲ ਬੈਠਾ ਆਦਮੀ ਸੁਖ ਨਹੀਂ ਪਾਉਂਦਾ ਹੈ ॥੧੯॥

ਸੋਚ-ਵਿਚਾਰ ਤੋਂ ਬਿਨਾਂ ਦੇਖਾ-ਦੇਖੀ ਕਰਮ ਕਰਨੇ ਇੰਜ ਹਨ—

### ਕਬਿੱਤੁ ॥

**ਕੋਊ ਏਕ ਬਿਪ੍ਰ ਆਹਿ, ਸੰਭੁ ਬਨ ਮੈ ਮਨਾਇ**
**ਤਾਂਬ੍ਰ ਪਾਤ੍ਰ ਕੋ ਦਬਾਇ, ਲਿੰਗ ਲਿੰਗ ਕਯੋ ਹੈ।**
**ਤਹਾਨੇਕ ਜਨ ਆਏ, ਲਿੰਗ ਦੇਖਿ ਲਿੰਗ ਕੀਏ**
**ਲਿੰਗ ਅਰਚਏ ਕਰਿ, ਜਨ ਜੂਥ ਗਯੋ ਹੈ।**
**ਭੂਸੁਰ ਜੌ ਆਯੋ, ਦੇਖਿ ਲਿੰਗ ਬਿਸਮਾਯੋ**
**ਕਹੂੰ ਏਕ ਲਿੰਗ ਹੂੰ ਤੇ, ਲਿੰਗ ਝੁੰਡ ਨਿਰਮਯੋ ਹੈ।**
**ਪਾਤ੍ਰ ਨਹਿੰ ਪਾਏ, ਤਬ ਬਿਪ੍ਰ ਯੌਂ ਅਲਾਏ,**
**ਤਾਹਿ ਪਾਤ੍ਰ ਲਿੰਗ ਚਿੰਨ੍ਹ ਕੀਨੋ, ਮੂਢੋਂ ਨ ਲਖਯੋ ਹੈ ॥੨੦॥**

**ਪਦ ਅਰਥ :** ਕੋਊ= ਕੋਈ। ਬਿਪ੍ਰ= ਬ੍ਰਾਹਮਣ, ਪੂਜਾਰੀ। ਆਹਿ= ਚਾਹਿ ਕਰ ਕੇ, ਸੋਚ ਕੇ। ਸੰਭੁ= ਸ਼ਿਵ ਜੀ। ਬਨ= ਜੰਗਲ। ਮੈ= ਵਿੱਚ। ਮਨਾਇ= ਪੂਜ ਕੇ, ਧਿਆ ਕੇ। ਤਾਂਬ੍ਰ= ਤਾਂਬਾ। ਪਾਤ੍ਰ= ਭਾਂਡਾ। ਤਾਂਬ੍ਰ ਪਾਤ੍ਰ= ਤਾਂਬੇ ਦੇ ਬਰਤਨ, ਪੂਜਾ ਦਾ ਸਾਮਾਨ। ਕੋ= ਨੂੰ। ਦਬਾਇ= ਦੱਬ ਕੇ। ਲਿੰਗ= ਸ਼ਿਵਲਿੰਗ। ਲਿੰਗ= ਨਿਸ਼ਾਨ, ਚਿੰਨ੍ਹ। ਕਯੋ= ਕੀਤਾ। ਤਹਾਨੇਕ (ਤਹ+ਅਨੇਕ)= ਉਥੇ ਅਨੇਕਾਂ, ਬਹੁਤ ਸਾਰੇ। ਲਿੰਗ ਦੇਖਿ= ਸ਼ਿਵਲਿੰਗ ਦੇਖ ਕੇ। ਲਿੰਗ ਕੀਏ= ਹੋਰ

ਸ਼ਿਵਲਿੰਗ ਬਣਾ ਦਿੱਤੇ । ਅਰਚਏ ਕਰਿ= ਪੂਜ ਕੇ । ਜੂਥ= ਜਥਾ, ਟੋਲਾ । ਭੂਸਰ (ਭੂਸੁਰ)= ਬ੍ਰਾਹਮਣ । ਜੌਂ= ਜਦੋਂ । ਬਿਸਮਾਯੋ= ਹੈਰਾਨ ਅਸਚਰਜ, ਦੰਗ। ਕਹੂੰ= ਕਿਤੇ । ਝੁੰਡ= ਬਹੁਤ ਸਾਰੇ । ਨਿਰਮਯੋ= ਜੰਮ ਪਏ, ਪੈਦਾ ਹੋ ਗਏ । ਤਬ= ਤਦੋਂ । ਯੌਂ= ਇੰਜ, ਇਉਂ। ਅਲਾਏ= ਆਖਿਆ, ਕਿਹਾ । ਤਾਹਿ= ਉਸ ਨੇ ਭਾਵ ਮੈਂ । ਲਿੰਗ ਚਿੰਨ੍ਹ= ਸ਼ਿਵਲਿੰਗ ਦਾ ਨਿਸ਼ਾਨ । ਕੀਨੋ= ਕੀਤਾ । ਮੂਢੋਂ= ਮੂਰਖਾਂ ਨੇ । ਨ ਲਖਯੋ= ਨਹੀਂ ਜਾਣਿਆ, ਸਮਝਿਆ-ਸੋਚਿਆ ਨਹੀਂ ।

**ਅਰਥ** : ੧. ਕੋਈ ਇਕ ਬ੍ਰਾਹਮਣ ਸਫ਼ਰ ਕਰਦਾ-ਕਰਦਾ ਜੰਗਲ ਪੁੱਜ ਗਿਆ (ਇਥੇ ਆਉਂਦਿਆਂ ਪੂਜਾ ਦਾ ਸਮਾਂ ਹੋ ਗਿਆ) ਸੋਚਿਆ (ਪੂਜਾ ਕਰ ਲਵਾਂ, ਇਹ ਸੋਚ ਕੇ ਜੰਗਲ ਵਿੱਚ ਵੀ) ਸ਼ਿਵ ਜੀ ਦੀ ਪੂਜਾ ਕਰ ਕੇ (ਪੂਜਾ ਵਾਲੇ, ਜੋ ਉਸ ਪਾਸ ਜੋ ਭਾਂਡੇ ਸਨ, ਉਸ ਨੇ ਵਿਚਾਰ ਕੀਤੀ ਕਿਥੇ ਭਾਰ ਨਾਲ ਚੁੱਕੀ ਜਾਵਾਂਗਾ ਵਾਪਿਸ ਇਸੇ ਰਾਹ ਆਉਣਾ ਹੈ ਇਥੇ ਹੀ ਦਬਾ ਦੇਂਦਾ ਹਾਂ, ਇੰਜ ਉਸ ਨੇ) ਤਾਂਬੇ ਦੇ ਭਾਂਡੇ (ਜ਼ਮੀਨ ਪੁੱਟ ਕੇ ਵਿੱਚ) ਦੱਬ ਦਿੱਤੇ ਤੇ ਉੱਪਰ ਸ਼ਿਵਲਿੰਗ ਦਾ ਨਿਸ਼ਾਨ ਕਰ ਦਿੱਤਾ । ੨. (ਉਸ ਤੋਂ ਪਿਛੋਂ ਉਸੇ ਜੰਗਲ ਵਿੱਚ ਬ੍ਰਾਹਮਣ ਵਾਲੀ ਜਗ੍ਹਾ 'ਤੇ) ਇਕ ਹੋਰ ਆਦਮੀਆਂ ਦਾ ਜੱਥਾ ਆ ਗਿਆ (ਉਨ੍ਹਾਂ ਨੇ) ਸ਼ਿਵਲਿੰਗ ਦੇਖ ਕੇ (ਸ਼ਿਵ ਜੀ ਦਾ ਪੂਜ-ਅਸਥਾਨ ਸਮਝ ਕੇ ਬਹੁਤ ਸਾਰੇ) ਸ਼ਿਵਲਿੰਗ (ਹੋਰ) ਬਣਾ ਦਿੱਤੇ ਤੇ ਪੂਜਾ ਕਰ ਕੇ ਮਨੁੱਖਾਂ ਦਾ ਟੋਲਾ ਚਲਾ ਗਿਆ । ੩. (ਵਾਪਿਸੀ 'ਤੇ) ਜਦੋਂ ਬ੍ਰਾਹਮਣ ਆਇਆ ਤੇ ਬਹੁਤ ਸਾਰੇ ਸ਼ਿਵਲਿੰਗ ਦੇਖ ਕੇ ਹੈਰਾਨ ਹੋ ਸੋਚਦਾ ਹੈ ਕਿ ਕਿਤੇ ਇਕ ਸ਼ਿਵਲਿੰਗ ਸੀ, ਉਸ ਤੋਂ ਬਹੁਤ ਸਾਰੇ ਕਿਵੇਂ ਪੈਦਾ ਹੋ ਗਏ ਹਨ । ੪. (ਕਿਤੇ ਇਕ ਹੁੰਦਾ ਤਾਂ ਨਿਸ਼ਾਨੀ ਦੇਖ ਕੇ ਧਰਤੀ ਪੁੱਟ ਕੇ ਆਪਣੇ ਭਾਂਡੇ ਕੱਢ ਲੈਂਦਾ ਪਰ ਬਹੁਤ ਸਾਰੇ ਸ਼ਿਵਲਿੰਗ ਹੋਣ ਕਾਰਨ ਉਸ ਨੇ ਜਦੋਂ) ਭਾਂਡੇ ਨਾ ਪਾਏ ਤਾਂ ਬ੍ਰਾਹਮਣ ਨੇ ਇੰਜ ਆਖਿਆ ਕਿ (ਮੈਂ) ਤਾਂ ਉਨ੍ਹਾਂ ਭਾਂਡਿਆਂ (ਦੀ ਨਿਸ਼ਾਨੀ) ਵਾਸਤੇ ਸ਼ਿਵਲਿੰਗ ਦਾ ਨਿਸ਼ਾਨ ਬਣਾਇਆ ਸੀ ਪਰ ਮੂਰਖਾਂ ਨੇ ਤਾਂ ਇਸ ਗੱਲ ਬਾਰੇ ਜਾਣਿਆ ਹੀ ਨਹੀਂ ॥੨੦॥

ਬ੍ਰਾਹਮਣ ਨੇ ਦੁਖੀ ਹੋ ਕੇ ਆਖਿਆ—

**ਸੋਰਠਾ ॥**

**ਜਗ ਕੀ ਭੇਡਾ ਚਾਲ, ਚਲਤੇ ਕੇ ਪਾਛੈ ਚਲੈਂ।**

**ਪਰਮਾਰਥ ਨ ਸੰਮ੍ਹਾਲ, ਦੇਖੋ ਜਗ ਕੀ ਮੂੜ੍ਹਤਾ ॥੨੧॥**

**ਪਦ ਅਰਥ :** ਜਗ= ਦੁਨੀਆਂ। ਭੇਡਾ ਚਾਲ= ਭੇਡ ਚਾਲ, ਦੇਖਾ ਦੇਖੀ, ਰੀਸੋ ਰੀਸੀ। ਜਿਵੇਂ ਇਕ ਦੇ ਮਗਰ ਦੂਜੀ ਤੁਰਦੀ ਹੈ, ਦੇਖਾ ਦੇਖੀ ਕੰਮ ਕਰੀ ਜਾਣਾ, ਸੋਚਣਾ ਨਹੀਂ। ਚਲਤੇ= ਅਗਲੇ ਬੰਦੇ ਦੇ ਮਗਰ। ਪਾਛੈ= ਪਿੱਛੇ-ਪਿੱਛੇ। ਚਲੈਂ= ਤੁਰਦੇ ਹਨ। ਪਰਮਾਰਥ= ਸਿਧਾਂਤ ਦੇਖਣ ਵਾਲੇ, ਸਹੀ ਕੀ ਹੈ, ਸੱਚ ਕੀ ਹੈ ਸਾਰ ਵਸਤੁ, ਵਾਕਯ ਦਾ ਭਾਵ ਅਰਥ, ਨਿਚੋੜ, ਮੋਖ। ਨ ਸੰਮ੍ਹਾਲ= ਸੰਭਾਲ ਨਹੀਂ। ਮੂੜ੍ਹਤਾ= ਮੂਰਖਤਾ।

**ਅਰਥ :** ੧. ਦੁਨੀਆਂ ਦੀ ਭੇਡ ਚਾਲ ਹੈ ਇਕ ਤੁਰਦਾ ਉਹਦੇ ਪਿੱਛੇ ਦੂਜਾ ਤੁਰਿਆ ਜਾਂਦਾ ਹੈ। ੨. ਸਾਰ ਕੀ ਹੈ ? ਇਹ ਕੋਈ ਨਹੀਂ ਸਾਂਭਦਾ ਇਹ ਦੇਖੋ ਜਗਤ ਦੀ ਬੇ-ਸਮਝੀ ਹੈ ॥੨੧॥

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

ਭੇਡ ਚਾਲ ਨਰ ਮੰਦਨ ਕੇਰੀ।
ਹੋਤਿ ਪ੍ਰਵਿਰਤਿ ਅਪਰ ਕੋ ਹੇਰੀ॥...੩੨॥
ਬੁਰੀ ਭਲੀ ਨਹਿੰ ਕਰਤ ਬਿਚਾਰਿ।

(ਗੁਰਪ੍ਰਤਾਪ ਸੂਰਜ, ਰਾਸਿ ੨ ਅੰਸੂ ੪੬)

## ਦੋਹਰਾ ॥

**ਫਲ ਕਰਿ ਕੇ ਤਰੁ ਤਰੇ ਹੂੈ, ਨਿੰਮਰ ਅਤਿ ਸ੍ਰੁਤਿਵੰਤ।**
**ਸੂਕੇ ਬ੍ਰਿਖ ਜਯੋਂ ਤੁਟਤ ਹੈਂ, ਝੁਕਤ ਨਹੀਂ ਖਲ ਜੰਤ ॥੨੨॥**

**ਪਦ ਅਰਥ :** ਤਰੁ= ਦਰੱਖ਼ਤ, ਬ੍ਰਿਛ। ਤਰੇ= ਹੇਠਾਂ, ਝੁਕਣਾ। ਹੂੈ= ਹੁੰਦਾ। ਨਿੰਮਰ= ਨੀਵਾਂ, ਨਿਮਰਤਾ। ਅਤਿ= ਬਹੁਤ ਹੀ। ਸ੍ਰੁਤਿਵੰਤ= ਸ਼ਰੁਤੀ ਵਾਲਾ, ਵਿਦਵਾਨ। ਜਯੋਂ= ਵਾਂਗ। ਝੁਕਤ ਨਹੀਂ= ਲਿਫਦਾ ਨਹੀਂ, ਨਿਉਂਦਾ ਨਹੀਂ। ਖਲ= ਮੂਰਖ। ਜੰਤ= ਜੀਵ, ਮਨੁੱਖ।

**ਅਰਥ :** ੧. ਫਲ ਪਾ ਕੇ ਦਰੱਖ਼ਤ ਨਿਉਂ ਜਾਂਦਾ ਹੈ ਇਸੇ ਤਰ੍ਹਾਂ ਵਿੱਦਿਆ ਵਾਲਾ ਵਿਦ੍ਵਾਨ ਬਹੁਤ ਨਿਮਰਤਾ ਧਾਰਦਾ ਹੈ*। ੨. (ਸੁੱਕਾ ਦਰੱਖ਼ਤ ਟੁੱਟ ਜਾਂਦਾ ਹੈ ਪਰ ਲਿਫਦਾ ਨਹੀਂ) ਸੁੱਕੇ ਦਰੱਖ਼ਤ ਵਾਂਗ ਮੂਰਖ ਬੰਦੇ ਝੁਕਦੇ ਨਹੀਂ, ਟੁੱਟ ਜਾਂਦੇ ਹਨ (ਮਰ ਜਾਂਦੇ ਹਨ) ॥੨੨॥

---

*ਉਚੇ ਪਦ ਕੋ ਪਾਇ ਨਿਮਾਈ। ਉੱਤਮ ਸੇ, ਜਗ ਬਿਖੈ ਗਿਨਾਈਂ।
ਫਲ ਕੋ ਪਾਇ ਤਰੋਵਰੁ ਜੋਈ। ਸ਼ਾਖਾਂ ਝੁਕੈਂ ਧਰਨਿ ਪਰ ਸੋਈ॥੫੪॥
(ਗੁਰ ਨਾਨਕ ਪ੍ਰਕਾਸ਼, ਉਤ੍ਰਾਰਧ ਅਧਿ. ੪੮, ੧੧੬੬)

## ਕਬਿੱਤੁ ॥

ਨੀਰ ਕਰਿ ਸਿਖੀ ਕੇ ਨਿਵਾਰਨ ਮੈ ਸਮ੍ਰਥ
ਛਾਯਾ ਕਰਿ ਦਿਵਾਕਰ ਆਤਪ ਨਿਵਾਰੀਯੇ।
ਸਮਦ ਮਤੰਗ ਵਸਿ ਹੋਤ ਤੀਖੇ ਕੁੰਡੇ ਕਰਿ
ਧੇਨੁ ਭੈਂਸ ਰਾਸਭ ਕੋ ਦੰਡ ਕਰਿ ਟਾਰੀਯੇ।
ਭੇਖਜ ਸੰਗ੍ਰਹ ਕਰਿ ਬ੍ਯਾਧਿ ਕੋ ਪ੍ਰਹਾਰ ਕਰੈ
ਮੰਤ੍ਰਨ ਕੈ ਬਲ ਤੇ ਭੁਜੰਗ ਮਾਰ ਡਾਰੀਯੇ।
ਨਿਗਮਕਰੀ ਯੌਂ ਰਚੀ ਭੇਖਜ ਸਕਲ ਕੇਰੀ
ਪਰ ਨੀਚ ਨਰ ਕੀ ਨ ਔਖਧਿ ਉਚਾਰੀਯੇ॥੨੩॥

**ਪਦ ਅਰਥ :** ਨੀਰ= ਪਾਣੀ। ਕਰਿ= ਕਰ ਕੇ, ਨਾਲ। ਸਿਖੀ= ਅੱਗ। ਨਿਵਾਰਨ= ਦੂਰ ਕਰਨ ਵਿੱਚ। ਸਮ੍ਰਥ= ਯੋਗ, ਲਾਇਕ। ਛਾਯਾ= ਛਾਂ। ਦਿਵਾਕਰ= ਸੂਰਜ। ਆਤਪ= ਧੁੱਪ। ਸਮਦ= ਮਦ-ਮਸਤ, ਸ਼ਰਾਬ ਨਾਲ ਮਸਤਿਆ। ਮਤੰਗ= ਹਾਥੀ। ਵਸਿ= ਕਾਬੂ, ਵਸ਼ੀਕਾਰ। ਹੋਤ= ਹੁੰਦਾ। ਧੇਨੁ= ਗਊ। ਭੈਂਸ= ਮੱਝ। ਰਾਸਭ= ਗਧਾ, ਖੋਤਾ। ਕੋ= ਨੂੰ। ਦੰਡ= ਡੰਡਾ। ਟਾਰੀਯੇ= ਹਟਾ ਦੇਈਦਾ। ਭੇਖਜ= ਦਵਾਈ। ਸੰਗ੍ਰਹ= ਇਕੱਠੀ। ਕਰੈ= ਕਰ ਕੇ। ਬ੍ਯਾਧਿ= ਬੀਮਾਰੀ। ਪ੍ਰਹਾਰ= ਦੂਰ ਕਰ ਲਈਦਾ। ਮੰਤ੍ਰਨ= ਮੰਤਰਾਂ। ਕੈ= ਕਰ ਕੇ। ਬਲ= ਜ਼ੋਰ। ਤੇ= ਨਾਲ। ਭੁਜੰਗ= ਸੱਪ। ਮਾਰ= ਜ਼ਹਿਰ। ਡਾਰੀਯੇ= ਸੁੱਟ ਦੇਈਦੀ ਹੈ। ਨਿਗਮ= ਵੇਦ। ਨਿਗਮ ਕਰੀ= ਵੇਦ ਰਚਣ ਵਾਲਿਆਂ ਨੇ। ਯੌਂ= ਇੰਜ, ਇਸ ਤਰ੍ਹਾਂ। ਰਚੀ= ਬਣਾਈ। ਭੇਖਜ= ਦਵਾਈ। ਸਕਲ= ਸਾਰਿਆਂ। ਕੇਰੀ= ਦੀ। ਨੀਚ= ਪਾਮਰ। ਔਖਧਿ= ਔਸ਼ੁਧਿ, ਦਵਾਈ। ਉਚਾਰੀਯੇ= ਉਚਾਰੀ, ਆਖੀ।

**ਅਰਥ :** ੧. ਪਾਣੀ ਕਰ ਕੇ (ਆਦਮੀ) ਅੱਗ ਬੁਝਾਉਣ ਦੇ ਯੋਗ ਹੋ ਜਾਂਦਾ ਹੈ, ਛਾਂ ਕਰ ਕੇ ਸੂਰਜ ਦੀ ਧੁੱਪ ਨਵਿਰਤ ਕੀਤੀ ਜਾਂਦੀ ਹੈ। ੨. ਸ਼ਰਾਬ ਨਾਲ ਮਸਤਿਆ ਹਾਥੀ ਤਿੱਖੇ ਕੁੰਡੇ ਨਾਲ ਕਾਬੂ ਆ ਜਾਂਦਾ ਹੈ, ਗਾਂ, ਮੱਝ ਤੇ ਗਧਾ ਡੰਡੇ ਨਾਲ ਹਟਾਏ ਜਾ ਸਕਦੇ ਹਨ। ੩. ਦਵਾਈਆਂ ਜੋੜ ਕੇ ਬੀਮਾਰੀ ਨਾਸ ਕੀਤੀ ਜਾ ਸਕਦੀ ਹੈ, ਮੰਤਰਾਂ ਦੇ ਜ਼ੋਰ ਨਾਲ ਸੱਪਾਂ ਦੀ

ਜ਼ਹਿਰ ਖ਼ਤਮ ਕੀਤੀ ਜਾ ਸਕਦੀ ਹੈ । ੪. ਇੰਜ ਵੇਦਾਚਾਰੀਆਂ ਨੇ ਸਾਰੀਆਂ ਬੀਮਾਰੀਆਂ ਦੀ ਦਵਾਈ ਬਣਾਈ ਹੈ, ਪਰ ਨੀਚ (ਪਾਮਰ) ਪੁਰਸ਼ਾਂ ਦੀ ਕੋਈ ਦਵਾਈ ਨਹੀਂ ਆਖੀ ॥੨੩॥

**ਦੋਹਰਾ ॥**

**ਮਤੁ ਪ੍ਰਤੀਤਿ ਖਲ ਕੀ ਕਰੋ, ਸੁਕੁਲ ਜਬੀ ਵਿਦ੍ਵਾਨ ।**
**ਚੰਦਨ ਕੇ ਘਰਸਨ ਕਰੇ, ਦਾਹਤ ਪ੍ਰਗਟ ਕ੍ਰਿਸਾਨ ॥੨੪॥**

**ਪਦ ਅਰਥ :** ਮਤੁ= ਮਤਾਂ, ਨਾ । ਪ੍ਰਤੀਤਿ= ਯਕੀਨ, ਭਰੋਸਾ, ਇਤਬਾਰ । ਖਲ= ਮੂਰਖ । ਸੁਕੁਲ= ਚੰਗੀ, ਸ੍ਰੇਸ਼ਟ ਕੁਲ, ਸੋਹਣਾ ਖ਼ਾਨਦਾਨ । ਜਬੀ= ਜੇਕਰ, ਜਦੀ । ਵਿਦ੍ਵਾਨ= ਪੜ੍ਹਿਆ ਹੋਇਆ ਹੋਵੇ । ਘਰਸਨ= ਘਸਾਉਣਾ, ਰਗੜਨਾ । ਕਰੇ= ਕਰਦਾ ਹੈ । ਦਾਹਤ= ਸਾੜਦੀ ਹੈ । ਪ੍ਰਗਟ= ਜ਼ਾਹਿਰਾ । ਕ੍ਰਿਸਾਨ= ਅੱਗ ।

**ਅਰਥ :** ੧. (ਇਸ ਕਰਕੇ ਕਵੀ ਜੀ ਕਹਿੰਦੇ ਹਨ—) ਮੂਰਖ ਦਾ ਵਿਸ਼ਵਾਸ ਨਾ ਕਰੋ ਭਾਵੇਂ ਚੰਗੇ ਖ਼ਾਨਦਾਨ 'ਚ ਜਨਮਿਆ ਹੋਵੇ ਜਾਂ ਪੜ੍ਹਿਆ ਲਿਖਿਆ ਹੋਵੇ । ੨. ਜਿਵੇਂ ਚੰਦਨ ਨੂੰ ਘਸਾਇਆਂ ਜ਼ਾਹਿਰਾ ਹੀ (ਹੈ ਕਿ ਉਹ ਚੰਦਨ) ਅੱਗ ਹੀ ਪ੍ਰਗਟ ਕਰਦਾ ਹੈ ॥੨੩॥

**ਦੋਹਰਾ ॥**

**ਬੀਸ ਦੋਹਰੇ ਦੋ ਕਬਿੱਤ, ਏਕ ਸੋਰਠਾ ਜਾਨੁ ।**
**ਤੀਨ ਬੀਸ ਸਭ ਛੰਦ ਹੈਂ, ਹ੍ਰਿਦੈ ਸਰੋਰਹੁ ਭਾਨੁ ॥੨੫॥**

**ਪਦ ਅਰਥ :** ਬੀਸ= ਵੀਹ, ੨੦ । ਜਾਨ= ਜਾਣੋ । ਤੀਨ ਬੀਸ= ੩+੨੦= ੨੩ । ਹੈਂ= ਹਨ । ਸਰੋਰਹੁ= ਸਰੋਵਰ ਤੋਂ ਪੈਦਾ ਹੋਇਆ, ਕੰਵਲ ਫੁੱਲ । ਭਾਨੁ= ਸੂਰਜ ।

**ਅਰਥ :** ੧. ਵੀਹ ਦੋਹਰੇ, ਦੋ ਕਬਿੱਤ, ਇਕ ਸੋਰਠਾ ਜਾਣੋ । ੨. ਸਾਰੇ ੨੩ ਛੰਦ ਹਨ ਜੋ ਹਿਰਦੇ-ਕੰਵਲ ਨੂੰ ਖਿੜਾਉਣ ਲਈ ਸੂਰਜ ਵਰਗੇ ਹਨ ॥੧॥

**ਇਤਿ ਸ੍ਰੀ ਸਾਰੁਕਤਾਵਲੀ, ਤਾਸ ਤ੍ਰੌਦਸ ਧਜਾਇ ।**
**ਨਿੰਦੈ ਖਲ ਇੰਦ੍ਰੈ ਵਿਖਯ, ਮੁਕਤਿ ਨਮਿਤ ਵਿਹਾਇ ॥੧੩॥**

# ਚੌਧਵਾਂ ਅਧਿਆਇ

## ਦੋਹਰਾ ॥

**ਸਿੱਖਯਾ ਵਰਨੈਂ ਚੌਦਸੇ, ਚੌਦਸ ਛੰਦ ਉਚਾਰਿ।**
**ਬੇਗ ਤ੍ਰਿਤਾਪ ਪ੍ਰਹਾਰ ਹ੍ਵੈ, ਜਯੋਂ ਘਨ ਬਾਰ ਬਜਾਰ ॥੧॥**

**ਪਦ ਅਰਥ :** ਵਰਨੈਂ= ਆਖਾਂਗੇ। ਚੌਦਸੇ= ਚੌਧਵੇਂ। ਚੌਦਸ= ੪+੧੦= ੧੪। ਬੇਗ= ਛੇਤੀ। ਤ੍ਰਿਤਾਪ= ਤਿੰਨ ਤਾਪ। ਪ੍ਰਹਾਰ= ਨਾਸ। ਹ੍ਵੈ= ਹੁੰਦੇ। ਘਨ= ਬੱਦਲ। ਬਾਰ= ਪਾਣੀ। ਬਜਾਰ= ਹਵਾ।

**ਅਰਥ :** ੧. (ਹੁਣ) ਚੌਧਵੇਂ ਅਧਿਆਇ ਵਿੱਚ ੧੪ ਛੰਦ ਆਖ ਕੇ ਚੰਗੀ ਸਿਖ ਮਤ ਦਾ ਬਿਆਨ ਕਰਾਂਗੇ। ੨. ਜੋ (ਬਹੁਤ ਹੀ) ਜਲਦੀ ਤਿੰਨ ਤਾਪ (ਆਧਿ, ਬਿਆਧਿ, ਉਪਾਧਿ; ਪੁਰਾਣੀ ਸਰੀਰਕ ਬੀਮਾਰੀ, ਲੜਾਈ ਝਗੜਾ, ਖ਼ਾਨਦਾਨੀ ਬੀਮਾਰੀ) ਉਵੇਂ ਨਾਸ ਹੁੰਦੇ ਹਨ, ਜਿਵੇਂ ਪਾਣੀ ਵਾਲੇ ਬੱਦਲਾਂ ਨੂੰ ਹਵਾ (ਭਾਵ ਹਵਾ ਉਡਾ ਕੇ ਲੈ ਜਾਂਦੀ ਹੈ) ॥੧॥

## ਨਰਾਜ ਛੰਦ ॥

**ਹਿਤੀਖਣਾ ਜਹਾਂ ਅਹੇ, ਤਹਾਂ ਨਹੀਂ ਮਨੀਖਣਾ।**
**ਮਨੀਖਣਾ ਜਹਾਂ ਅਹੇ, ਤਹਾਂ ਨਹੀਂ ਹਿਤੀਖਣਾ।**
**ਸਮਾਦਿ ਵੇਦ ਵੇਦ ਭੀ, ਸੁ ਦੁਰਲਭੰ ਉਭੈ ਅਹੈਂ।**
**ਯਥੌਖਧੀ ਸੁਆਦਵੰਤ, ਬਯਾਧਿ ਮੂਲ ਤੇ ਦਹੈ ॥੨॥**

**ਪਦ ਅਰਥ :** ਹਿਤੀਖਣਾ= ਹਿਤ ਦੀ ਇੱਛਾ, ਹਿਤੈਸ਼ੀ। ਜਹਾਂ= ਜਿੱਥੇ। ਅਹੇ= ਹੈ। ਤਹਾਂ= ਉਥੇ। ਮਨੀਖਣਾ= ਮਨ ਦੀ ਇੱਛਾ, (ਮਨੀਖਾ) ਬੁੱਧਿ, ਅਕਲ, ਸਮਝ, ਖ਼ਿਆਲ, ਵਿਦਵਾਨ ਪੁਰਸ਼। ਸਮਾਦਿ= ਸਮ+ਆਦਿ= ਸਮ ਦਮ (ਸਮ= ਮਨ ਦਾ ਰੋਕਣਾ, ਦਮ= ਇੰਦ੍ਰਿਆਂ ਦਾ ਕਾਬੂ ਕਰਨਾ)। ਵੇਦ= ਹਿੰਦੂ ਮੱਤ ਦੇ ਧਰਮ ਪੁਸਤਕ ਜਿਨ੍ਹਾਂ ਦੀ ਗਿਣਤੀ ਚਾਰ ਹੈ : ਸ਼ਾਮ, ਰਿਗ, ਯਜੁਰ,

ਅਥਰਵ । ਵੇਦ= ਜਾਣਕਾਰੀ, ਗਿਆਨ । ਦੁਰਲਭੰ= ਮੁਸ਼ਕਿਲ, ਕਠਿਨ। ਉਭੈ= ਦੋਨੋਂ । ਅਹੈਂ= ਹੈਨ । ਯਥੌਖਧੀ (ਯਥਾ+ਔਖਧੀ)= ਜਿਵੇਂ ਦਵਾਈ। ਸੁਆਦਵੰਤ= ਸੁਆਦ ਵਾਲੀ । ਬਜਾਧਿ= ਬੀਮਾਰੀ । ਮੂਲ= ਮੁੱਢ । ਤੇ= ਤੋਂ । ਦਹੈ= ਸਾੜਦੀ ਹੈ ।

**ਅਰਥ :** ੧. ਜਿੱਥੇ ਪੜ੍ਹਾਉਣ ਵਾਲਾ ਹਿਤੈਸ਼ੀ ਵਿਦਵਾਨ ਹੈ, ਉਥੇ ਸ਼ੌਂਕ ਨਾਲ ਪੜ੍ਹਨ ਦੀ ਅਕਲ ਨਹੀਂ । ੨. ਜਿੱਥੇ ਚੰਗੀ ਬੁਧਿ ਹੈ ਉਥੇ ਹਿਤੈਸ਼ੀ ਵਿਦਵਾਨ ਨਹੀਂ । ੩. (ਸਮ ਦਮ ਆਦਿ) ਸਾਧਨਾ ਸੰਪੰਨ ਤੇ ਵੇਦਾਂ ਦੀ ਜਾਣਕਾਰੀ ਰੱਖਣ ਵਾਲਾ (ਇਹ) ਦੋਨੋਂ ਹੀ (ਸੰਸਾਰ ਵਿੱਚ ਮਿਲਣੇ) ਮੁਸ਼ਕਿਲ ਹੈਨ। ੪. ਜਿਵੇਂ ਦਵਾਈ ਸੁਆਦੀ ਵੀ ਹੋਵੇ ਤੇ ਬੀਮਾਰੀ ਦਾ ਮੁੱਢੋਂ ਖ਼ਾਤਮਾ ਵੀ ਕਰੇ; ਇਹ ਦੋਨੋਂ ਮਿਲਣੇ ਮੁਸ਼ਕਿਲ ਹਨ ॥੨॥

## ਛਪੈ ਛੰਦ ॥

**ਬਿਰਖ ਹੀਨ ਫਲ ਚੀਨ, ਬਿਹੰਗਮ ਬੇਗ ਤਜਾਗੇ।**
**ਕਾਨਨ ਦਗਧੋ ਦੇਖਿ, ਹਰਨ ਆਦਿਕ ਸਭ ਭਾਗੇ ।**
**ਫੂਲਮਾਲ ਨਿਰਗੰਧ, ਗਲੇ ਤੇ ਤਜਾਗੈਂ ਸਭ ਨਰ।**
**ਸਾਰਸ ਤਜਾਗੈ ਬੇਗ, ਨੀਰ ਬਿਨੁ ਪੇਖਿ ਸਰੋਵਰ।**
**ਪੁਨ ਗਨਿਕਾ ਨਿਰਧਨ ਨਰੁ ਤਜੈ, ਭ੍ਰਿਸ਼ਟ ਨ੍ਰਿਪਤਿ ਭ੍ਰਿਤ ਤਜਤ ਹੀ।**
**ਜਨ ਸਗਲੇ ਸ੍ਵਾਰਥ ਵਸਿ ਰਮੇ, ਕੋ ਕਾਹੂੰ ਪਜਾਰੋ ਨਹੀਂ ॥੩॥**

**ਪਦ ਅਰਥ :** ਬਿਰਖ= ਦਰੱਖ਼ਤ। ਹੀਨ= ਬਿਨਾਂ । ਚੀਨ= ਜਾਣ ਕੇ । ਬਿਹੰਗਮ= ਪੰਛੀ । ਬੇਗ= ਛੇਤੀ । ਕਾਨਨ= ਜੰਗਲ । ਦਗਧੋ= ਸੜਦਾ, ਅੱਗ ਲੱਗੀ । ਭਾਗੇ= ਭੱਜ ਜਾਂਦੇ । ਮਾਲ= ਮਾਲਾ । ਨਿਰਗੰਧ= ਖ਼ੁਸ਼ਬੋ ਬਿਨਾਂ । ਤਜਾਗੈਂ= ਲਾਹ ਦੇਂਦੇ ਹਨ । ਨੀਰ= ਪਾਣੀ। ਪੇਖਿ= ਵੇਖ ਕੇ । ਸਾਰਸ= (ਸਰ) ਤਾਲ ਨਾਲ ਸੰਬੰਧ ਰੱਖਣ ਵਾਲਾ, ਇਕ ਕੂੰਜ ਜਿਹਾ ਪੰਛੀ, ਜੋ ਜਲ ਦੇ ਕਿਨਾਰੇ ਰਹਿੰਦਾ ਹੈ । ਪੁਨ= ਫੇਰ । ਗਨਿਕਾ= ਵੇਸਵਾ । ਨਿਰਧਨ= ਕੰਗਾਲ, ਪੈਸੇ ਤੋਂ ਬਿਨਾਂ। ਤਜੈ= ਛੱਡ ਦੇਂਦੀ ਹੈ । ਭ੍ਰਿਸਟ= ਡਿੱਗਿਆ ਹੋਇਆ, ਪਤਿਤ। ਨ੍ਰਿਪਤਿ= ਰਾਜਾ । ਭ੍ਰਿਤ= ਨੌਕਰ, ਸੇਵਕ । ਸਗਲੇ= ਸਾਰੇ । ਸ੍ਵਾਰਥ= ਮਤਲਬ, ਮਕਸਦ । ਰਮੇ= ਫਿਰਦੇ । ਕੋ= ਕੋਈ । ਕਾਹੂੰ= ਕਿਸੇ ਦਾ । ਪਜਾਰੋ= ਮਿੱਤਰ,

ਹਮਦਰਦ ।

**ਅਰਥ :** ੧. ਦਰੱਖ਼ਤ ਨੂੰ ਫਲ ਤੋਂ ਬਿਨਾਂ ਦੇਖ ਕੇ ਪੰਛੀ ਜਲਦੀ ਹੀ (ਉਸ ਨੂੰ) ਛੱਡ ਦੇਂਦੇ ਹਨ । ੨. ਜੰਗਲ ਨੂੰ ਸੜਦਾ ਵੇਖ ਕੇ ਹਰਨ ਆਦਿ ਸਭ ਜਾਨਵਰ ਭੱਜ ਜਾਂਦੇ ਹਨ । ੩. ਫੁੱਲਾਂ ਦੀ ਮਾਲਾ ਬਿਨ ਖ਼ੁਸ਼ਬੋ ਜਾਣ ਸਭ ਮਨੁੱਖ ਗਲ 'ਚੋਂ ਲਾਹ ਦੇਂਦੇ ਹਨ । ੪. ਜਿਵੇਂ ਪਾਣੀ ਤੋਂ ਬਿਨਾਂ ਸਰੋਵਰ ਵੇਖ ਕੇ ਸਾਰਸ ਪੰਛੀ ਸਰੋਵਰ ਦਾ ਸਾਥ ਛੱਡ ਦੇਂਦੇ ਹਨ । ੫. ਫਿਰ ਦੇਖੋ, ਵੇਸਵਾ ਜਦੋਂ ਮਨੁੱਖ ਨੂੰ ਦੇਖਦੀ ਹੈ ਕਿ ਇਸ ਪਾਸ ਹੁਣ ਪੈਸਾ ਨਹੀਂ (ਉਸ ਨੂੰ ਨੇੜੇ ਨਹੀਂ ਆਉਣ ਦੇਂਦੀ) ਉਸ ਦਾ ਸਾਥ ਛੱਡ ਦੇਂਦੀ ਹੈ*, ਜਿਸ ਵੇਲੇ ਰਾਜਾ ਡਿੱਗ ਪੈਂਦਾ ਹੈ (ਰਾਜ-ਭਾਗ ਖੁੱਸ ਜਾਂਦਾ ਹੈ) ਨੌਕਰ ਸਾਥ ਛੱਡ ਜਾਂਦੇ ਹਨ । ੬. ਸਾਰੇ ਮਨੁੱਖ ਆਪਣੇ ਮਤਲਬ ਵਸ ਹੋ ਕੇ (ਇਕ ਦੂਜੇ ਦੇ ਮਗਰ) ਫਿਰਦੇ ਹਨ, ਕੋਈ ਕਿਸੇ ਦਾ ਹਮਦਰਦੀ ਨਹੀਂ ਹੈ ॥੩॥

## ਦੋਹਰਾ ॥

**ਪਸੁ ਧਨ ਅਧਨ ਕਨਿਕ ਅਰਧ, ਅਹੈ ਸਰਬ ਧਨ ਧਾਨ ।**
**ਮਿਤ੍ਰ ਸੀਲ ਬਿਦਯਾ ਤ੍ਰਿਤੀ, ਅਤਿਸੈ ਧਨ ਕੀ ਖਾਨ ॥੪॥**

**ਪਦ ਅਰਥ :** ਅਧਨ= ਦੌਲਤ ਨਹੀਂ । ਕਨਿਕ= ਸੋਨਾ । ਅਰਧ= ਅੱਧਾ । ਸਰਬ= ਸਾਰਾ, ਪੂਰਾ । ਧਾਨ= ਅਨਾਜ । ਸੀਲ= ਨਿੱਘਾ ਸੁਭਾਅ । ਤ੍ਰਿਤੀ= ਤਿੰਨੋਂ । ਅਤਿਸੈ= ਵਿਸ਼ੇਸ਼ ਕਰ ਕੇ । ਖਾਨ= ਖ਼ਜ਼ਾਨਾ ।

**ਅਰਥ :** ੧. ਜਾਨਵਰਾਂ ਨੂੰ ਦੌਲਤ ਨਹੀਂ ਮੰਨਿਆ ਜਾ ਸਕਦਾ (ਮੱਝ ਗਾਂ ਆਦਿ ਮਾਲ-ਡੰਗਰ, ਕੋਈ ਧਨ ਦੀ ਗਿਣਤੀ ਵਿੱਚ ਨਹੀਂ ਆਉਂਦੇ । ਇਨ੍ਹਾਂ ਪਤਾ ਨਹੀਂ ਕਦ ਤੱਕ ਸਾਥ ਦੇਣਾ ਹੈ, ਇਹ ਤਾਂ ਇਕ ਹਵਾ ਭਰੇ ਖੱਲੜੇ ਹਨ ਪਤਾ ਨਹੀਂ ਕਿਸ ਇਨਸਾਨ ਦਾ ਮਾੜਾ ਵਕਤ ਆ ਗਿਆ ਤਾਂ ਇਹਨਾਂ ਸਾਥ ਛੱਡ ਜਾਣਾ ਹੈ), ਸੋਨਾ (ਗਹਿਣਾ) ਕਿਸੇ ਹੱਦ ਤੱਕ ਅੱਧਾ ਧਨ ਕਿਹਾ ਗਿਆ ਹੈ ਜੋ ਲੋੜ ਵੇਲੇ ਅੱਧਾ ਕੁ ਤਾਂ ਪੱਲੇ ਪੈ ਹੀ ਜਾਂਦਾ ਹੈ, ਅਨਾਜ ਪੂਰਾ-ਪੂਰਾ

* ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ ਕਿ ਤਿੰਨੋਂ ਪ੍ਰੇਮ ਦੀ ਭਾਸ਼ਾ ਨਹੀਂ ਜਾਣਦੇ : ਬਿੱਛੂ, ਸੱਪ ਤੇ ਵੇਸਵਾ :

ਰੀਤਿ ਨ ਜਾਨਤ ਪ੍ਰੀਤਿ ਕੀ ਪੈਸਨ ਕੀ ਪਰਤੀਤ ॥
ਬਿੱਛੂ ਬਿਸੀਅਰੁ ਬੇਸਯਾ ਕਹੋ ਕਵਨ ਕੇ ਮੀਤ ॥੪੩॥
(ਦਸਮ ਗ੍ਰੰਥ, ਚਰਿਤ੍ਰ ੧੬, ਪੰਨਾ ੮੩੨)

ਧਨ ਹੈ । ੨. ਦੋਸਤ-ਮਿੱਤਰ, ਸ਼ਾਂਤੀ ਸੁਭਾਅ ਅਤੇ ਪੜ੍ਹਾਈ (ਵਿਦਵਤਾ, ਹੁਨਰ, ਇਲਮ) ਇਹ ਪੂਰੀ ਦੌਲਤ ਹੈ, ਇਹ ਮਾਨੋਂ ਧਨ ਦੀ ਖਾਨ ਹੈ (ਜਿੰਨਾ ਮਰਜ਼ੀ ਵਰਤੋ ਘਟਦਾ ਨਹੀਂ) ॥੪॥

**ਦੋਹਰਾ ॥**

**ਬਿਨਾਭ੍ਯਾਸ ਬਿਦ੍ਯਾ ਨਹੀਂ, ਬਿਦ੍ਯਾ ਬਿਨੁ ਧਨ ਨਾਂਹਿ ।**
**ਬਿਨਾ ਦਰਬ ਨਹਿ ਮਿਤ੍ਰ ਕੋ, ਮਿਤ੍ਰ ਬਿਨਾ ਬਲ ਕਾਹਿ ॥੫॥**

**ਪਦ ਅਰਥ :** ਬਿਨਾਭ੍ਯਾਸ (ਬਿਨ+ਅਭ੍ਯਾਸ)= ਮੁੜ-ਮੁੜ ਚੇਤੇ ਕਰਨ ਤੋਂ ਬਿਨਾਂ, ਮੇਹਨਤ ਤੋਂ ਬਿਨਾਂ । ਦਰਬ= ਦੌਲਤ । ਕਾਹਿ= ਕਾਹਦਾ ।

**ਅਰਥ :** ੧. ਬਾਰ-ਬਾਰ ਪੜ੍ਹਨ ਤੋਂ ਬਿਨਾਂ ਪੜ੍ਹਾਈ ਭੁੱਲ ਜਾਂਦੀ ਹੈ, ਪੜ੍ਹਾਈ (ਬੁਲਾਰਾ ਜੇਕਰ ਬੋਲਣ ਦਾ ਅਭ੍ਯਾਸ ਨਾ ਕਰੇ) ਉਸ ਨੂੰ ਉਹ ਸਭ ਭੁੱਲ ਜਾਂਦਾ ਹੈ ਫਿਰ ਪੈਸਾ ਕਿਥੋਂ ਆਉਣਾ । ੨. ਜੇਕਰ ਧਨ-ਦੌਲਤ ਕੋਲ ਨਹੀਂ ਤਾਂ ਫਿਰ ਮਿੱਤਰ-ਸੱਜਣ ਨਹੀਂ ਰਹਿੰਦੇ,

*"ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੋੜੇਨਿ ਸੁ ਖਾਧਾਤਾ ॥"*
*(ਗਉੜੀ ਮ: ੧, ਅੰਗ ੧੫੫)*

ਜੇਕਰ ਸੱਜਣ-ਮਿੱਤਰ ਨਹੀਂ ਤਾਂ ਤਾਕਤ ਕਾਹਦੀ ? ॥੫॥

**ਦੋਹਰਾ ॥**

**ਤਬ ਲਗਿ ਹੀ ਗੁਣ ਗੌਰਵਤਾ, ਜਬ ਲਗਿ ਕਹੈ ਨ ਦੇਹਿ ।**
**ਦੇਹਿ ਕਹੈ ਤੇ ਖੇਹ ਸਭ, ਗੁਣ ਗੌਰਵ ਪਿਠ ਦੇਹ ॥੬॥**

**ਪਦ ਅਰਥ :** ਤਬ ਲਗਿ= ਉਦੋਂ ਤਕ । ਗੁਣ= ਗੁਣਵਾਨ, ਚੰਗਿਆਈ। ਗੌਰਵਤਾ= ਵਡਿਆਈ, ਮਹਿਮਾ । ਦੇਹਿ= (ਫਲਾਣੀ ਚੀਜ਼ ਮੈਨੂੰ) ਦਿਓ । ਕਹੈ= ਕਹਿੰਦਾ । ਦੇਹਿ= ਮੰਗ ਕਰਨੀ । ਖੇਹ= ਸਵਾਹ, ਮਿੱਟੀ । ਦੇਹ= ਦੇਂਦੇ ਹਨ ।

**ਅਰਥ :** ੧. ਜਦ ਤੱਕ (ਕਿਸੇ ਪਾਸੋਂ ਕੁਝ ਮੰਗਦਾ ਨਹੀਂ, ਉਨਾਂ ਚਿਰ ਇਸ ਦਾ ਵੱਡਾਪਨ ਅਤੇ ਗੁਣਵਾਨਤਾ ਹੈ । ੨. (ਜਦੋਂ ਕਿਸੇ ਪਾਸੋਂ ਹੱਥ ਫੈਲਾ ਕੇ ਕੁਝ) ਮੰਗ ਕਰਦਾ ਹੈ ਤਾਂ ਵਡਿਆਈ, ਚੰਗੇ ਗੁਣ ਆਦਿ ਸਭ ਸਾਥ ਛੱਡ ਜਾਂਦੇ ਹਨ (ਪਿੱਛਾ ਦੇ ਦੇਂਦੇ ਹਨ) ॥੬॥

**ਭਾਵ :** ਇਹ ਮਨੁੱਖ, ਦੁਨੀਆਂ ਦੀ ਨਜ਼ਰ ਵਿੱਚ ਉਦੋਂ ਤੱਕ ਹੀ ਬਹੁਤ

ਚੰਗਾ ਹੈ, ਇਸ ਦਾ ਵਡਾਪਨ ਹੈ, ਜਦੋਂ ਤੱਕ ਇਹ ਕਿਸੇ ਨੂੰ ਖੁਆਉਂਦਾ ਪਿਆਂਦਾ ਹੈ, ਜਦੋਂ ਕਿਸੇ ਤੋਂ ਆਪਣੇ ਵਾਸਤੇ ਮੱਦਦ ਮੰਗਦਾ ਹੈ ਤਾਂ ਸਭ ਕੁਝ ਖ਼ਤਮ ਹੋ ਜਾਂਦਾ ਹੈ।

## ਦੋਹਰਾ ॥

**ਮੰਤ੍ਰੌਖਧਿ ਸਿਧਿ ਅਵਧਿ ਧਨ, ਮੈਥੁਨ ਦਾਨ ਕੁਸੇਵ।**
**ਦੁਰਭੋਜਨ ਇਨ ਨਵਨ ਕੋ, ਸੁਧੀ ਨ ਪ੍ਰਗਟ ਕਰੇਵ ॥੭॥**

**ਪਦ ਅਰਥ :** ਮੰਤ੍ਰੌਖਧਿ (ਮੰਤ੍ਰ+ਔਖਧਿ)= ਮੰਤਰ, ਜਾਪ ਅਤੇ ਦਵਾਈ। ਅਵਧਿ= ਸ਼ਸਤ੍ਰ। ਸਿਧਿ= ਗੁਪਤ ਸ਼ਕਤੀ। ਮੈਥੁਨ= ਗ੍ਰਿਹਸਤ ਧਰਮ, ਵਿਸ਼ੇ ਭੋਗ। ਦੁਰ= ਲੁਕਾ ਕੇ। ਨਵਨ= ਨੌਂ। ਕੋ= ਨੂੰ। ਕੁਸੇਵ= ਕੋਈ ਮਾੜਾ ਕੰਮ ਹੋ ਜਾਵੇ। ਸੁਧੀ= ਖ਼ਬਰ। ਨਾ ਕਰੇਵ= ਨਾ ਕਰੇ।

**ਅਰਥ :** ੧. [੧](ਕਿਸੇ ਦੇਵੀ ਦੇਵਤੇ ਦੇ) ਮੰਤਰ ਦਾ ਜਾਪ, [੨]ਕੋਈ ਗੁਪਤ ਸ਼ਕਤੀ ਮਿਲ ਜਾਵੇ, [੩]ਦਵਾਈ ਦਾ ਭੇਤ, [੪]ਹਥਿਆਰ, [੫]ਦੌਲਤ, [੬]ਵਿਸ਼ੇ ਭੋਗ, [੭]ਦਾਨ ਦੇਣਾ, [੮]ਕੋਈ ਮਾੜਾ ਕੰਮ ਹੋ ਜਾਵੇ। ੨. [੯]ਪ੍ਰਸ਼ਾਦਾ (ਰੋਟੀ ਪਾਣੀ), ਇਹ ਸਭ ਪੜਦੇ ਵਿੱਚ ਹੋਣ ਤਾਂ ਠੀਕ ਹੈ, ਇਨ੍ਹਾਂ ਦੀ ਕਿਸੇ ਦੂਜੇ ਕੰਨ ਭਿਣਕ ਨਹੀਂ ਪੈਣੀ ਚਾਹੀਦੀ, ਵਸਿ ਚਲੇ ਗੁਪਤ ਹੀ ਰੱਖੇ ॥੭॥

**ਭਾਵ :** ਉਪ੍ਰੋਕਤ ਦੋਹਰੇ ਵਿੱਚ ਜੋ ਨੌਂ ਗੱਲਾਂ ਆਖੀਆਂ ਹਨ, ਉਹ ਨੀਤੀ ਦੇ ਪੱਖੋਂ ਬੜੀਆਂ ਠੀਕ ਜਾਪਦੀਆਂ ਹਨ :

੧. ਮੰਤਰ ਵੀ ਗੁਪਤ ਜਪਿਆ ਜਾਵੇ ਜ਼ਿਆਦਾ ਫਲ ਦਿੰਦਾ ਹੈ।

੨. ਦਵਾਈ ਮਰੀਜ਼ ਨੂੰ ਅਸਰ ਤਦ ਹੀ ਕਰਦੀ ਹੈ ਜੇਕਰ ਮਰੀਜ਼ ਨੂੰ ਉਸ ਦੀ ਅਸਲੀਅਤ ਦਾ ਪਤਾ ਨਾ ਹੋਵੇ ਕਿ ਇਹ ਕੀ ਚੀਜ਼ ਹੈ?

੩. (ਸਿਧਿ) ਸ਼ਕਤੀ (ਗੁਪਤ ਤਾਕਤ) ਵੀ ਉਨਾਂ ਚਿਰ ਹੀ ਅਸਰ ਕਰਦੀ ਹੈ, ਜਦ ਤੱਕ ਉਹ ਗੁਪਤ ਰਹੇ ਦੇਖੋ ਸਹੰਸਰ ਬਾਹੂ ਰਾਜੇ ਨੂੰ ਆਪਣੇ ਸਾਂਢੂ (ਜੋ ਜੰਗਲ ਵਿੱਚ ਰਹਿੰਦਾ ਸੀ) ਜਮਦਗਿਨੀ ਰਿਸ਼ੀ ਦੀ ਗੁਪਤ ਸ਼ਕਤੀ ਦਾ ਪਤਾ ਲੱਗਣ ਕਰਕੇ, ਉਸ ਦੀ ਜਾਨ ਲੇਵਾ ਸਾਬਤ ਹੋਈ।

੪. ਹਥਿਆਰ ਓਹੀ ਚੰਗਾ ਹੈ ਜੋ ਬੁੱਕਲ ਵਿੱਚ ਹੋਵੇ ਤੇ ਕਿਸੇ ਨੂੰ ਪਤਾ ਵੀ ਨਾ ਲੱਗੇ।

੫. ਧਨ-ਦੌਲਤ (ਖ਼ਜ਼ਾਨਾ) ਵੀ ਗੁਪਤ ਹੀ ਰਹੇ, ਕਿਸੇ ਨੂੰ ਇਸ ਬਾਰੇ

ਪਤਾ ਨਹੀਂ ਹੋਣਾ ਚਾਹੀਦਾ। ਨਹੀਂ ਤਾਂ ਚੋਰਾਂ, ਡਾਕੂਆਂ ਜਾਂ ਹਕੂਮਤ ਦਾ ਡਰ ਬਣਿਆ ਰਹਿੰਦਾ ਹੈ।

੬. ਵਿਸ਼ੇ-ਭੋਗ (ਗ੍ਰਿਹਸਤ ਧਰਮ) ਵੀ ਪੜਦੇ ਵਿੱਚ ਹੀ ਠੀਕ ਹੁੰਦਾ ਹੈ।

੭. ਦਾਨ ਵੀ ਗੁਪਤ ਹੀ ਹੋਣਾ ਚਾਹੀਦਾ ਹੈ, ਜੋ ਲੋਕਾਂ ਨੂੰ ਪਤਾ ਨਾ ਲੱਗੇ ਓਹੀ ਬਹੁਤਾ ਫਲ ਦੇਂਦਾ ਹੈ। ਗੁਰਬਾਣੀ ਕਹਿੰਦੀ ਹੈ—

*"ਸੋਨਾ ਗਰਭ ਦਾਨੁ ਦੀਜੈ"*

*(ਰਾਮਕਲੀ ਨਾਮਦੇਵ ਜੀ, ਅੰਗ ੬੭੩)*

੮. ਕੋਈ ਮਾੜਾ ਕੰਮ ਹੋ ਜਾਵੇ ਜੇਕਰ ਉਸ ਦਾ ਕਿਸੇ ਨੂੰ ਪਤਾ ਲੱਗ ਜਾਵੇ ਤਾਂ ਬਦਨਾਮੀ ਹੁੰਦੀ ਹੈ, ਬਣੀ-ਬਣਾਈ ਇੱਜ਼ਤ ਮਿੱਟੀ ਵਿੱਚ ਮਿਲ ਜਾਂਦੀ ਹੈ।

੯. ਭੋਜਨ (ਰੋਟੀ ਪਾਣੀ) ਵੀ ਅੰਦਰ ਬੈਠ ਕੇ ਗੁਪਤ ਹੀ ਖਾਣਾ ਚਾਹੀਦਾ ਹੈ ਤਾਂ ਕਿ ਕਿਸੇ ਬਦ-ਨਜ਼ਰ ਦੀ ਭੈੜੀ ਤੱਕਣੀ ਉਸ ਨੂੰ ਖ਼ਰਾਬ ਨਾ ਕਰੇ ਉਹ ਰੋਟੀ ਠੀਕ ਪਚਦੀ ਹੈ, ਨਹੀਂ ਤਾਂ ਕਈਆਂ ਦੀ ਤੱਕਣੀ ਐਨੀ ਮਾੜੀ ਹੁੰਦੀ ਹੈ ਕਿ ਖਾਧੀ ਚੀਜ਼ ਪਚਦੀ ਹੀ ਨਹੀਂ। ਇਸ ਲਈ ਸਿਆਣਿਆਂ ਨੇ ਤੱਤ ਕਢਿਆ ਹੈ :

*ਭੋਜਨ, ਭਜਨ, ਖ਼ਜ਼ਾਨਾ, ਨਾਰੀ।*
*ਯਹ ਚਾਰੋਂ ਪੜਦੇ ਕੇ ਅਧਿਕਾਰੀ।* (ਤੁਲਸੀ)

## ਦੋਹਰਾ ॥

### ਅਰਥ ਨਾਸ ਮਨ ਤਾਪ ਹ੍ਵੈ, ਦੂਰ ਚਰਿਤ੍ਰ ਗ੍ਰਿਹ ਮਾਹਿ।
### ਮਾਨ ਭੰਗ ਬੰਚਕ ਕਹੂੰ, ਧੀਰ ਪਾਂਚ ਕਹਿ ਨਾਹਿ ॥੮॥

**ਪਦ ਅਰਥ :** ਅਰਥ= ਧਨ। ਤਾਪ= ਦੁੱਖ, ਕਲੇਸ਼। ਦੂਰ= ਮਾੜਾ। ਚਰਿਤ੍ਰ= ਕੰਮ। ਗ੍ਰਿਹ= ਘਰ। ਮਾਹਿ= ਵਿੱਚ। ਮਾਨ ਭੰਗ= ਅਪਮਾਨ। ਬੰਚਕ= ਠੱਗ। ਧੀਰ= ਧੀਰਜਵਾਨ, ਸਿਆਣਾ। ਕਹਿ ਨਾਹਿ= ਕਹਿੰਦਾ ਨਹੀਂ।

**ਅਰਥ :** ੧. ਘਰੋਂ ਧਨ ਖ਼ਤਮ ਹੋ ਜਾਵੇ, ਮਨ 'ਚ ਕਿਸੇ ਤਰ੍ਹਾਂ ਦਾ ਕਲੇਸ਼-ਦੁੱਖ ਹੋਵੇ, ਘਰ ਵਿੱਚ ਕੋਈ ਅਜਿਹਾ ਮਾੜਾ ਵਾਕਿਆ ਹੋ ਜਾਵੇ। ੨. ਕਿਸੇ ਜਗ੍ਹਾ ਅਪਮਾਨ ਹੋ ਜਾਵੇ, ਰਾਹ ਵਿੱਚ ਠੱਗਿਆ ਜਾਵੇ, ਸਿਆਣਾ ਮਨੁੱਖ ਇਨ੍ਹਾਂ ਪੰਜਾਂ ਨੂੰ ਗੁਪਤ ਹੀ ਰੱਖੇ, ਤਦ ਹੀ ਇੱਜ਼ਤ ਬਣੀ ਰਹਿੰਦੀ ਹੈ ॥੮॥

ਦੋਹਰਾ ॥

**ਕਾਰਦਾਰ ਮੈਥੁਨ ਕਰਜ, ਗਰਭ ਚਾਰ ਜੋ ਏਹ।**
**ਪ੍ਰਥਮੇ ਸੁਖ ਪ੍ਰਾਪਤ ਕਰੈਂ, ਪਾਛੇ ਬਹੁ ਦੁਖ ਦੇਹ ॥੯॥**

**ਪਦ ਅਰਥ :** ਕਾਰਦਾਰ= ਨੌਕਰੀ। ਮੈਥੁਨ= ਵਿਸ਼ੇ ਭੋਗ। ਕਰਜ= ਕਰਜ਼ਾ, ਉਧਾਰ। ਗਰਭ= ਪੇਟ ਵਿੱਚ ਬੱਚਾ ਧਾਰਨਾ। ਪ੍ਰਥਮੇ= ਪਹਿਲਾਂ। ਪਾਛੇ= ਮਗਰੋਂ। ਦੇਹ= ਦੇਂਦੇ।

**ਅਰਥ :** ੧. ਨੌਕਰੀ (ਜਦ ਤੱਕ ਸਰਵਿਸ ਹੁੰਦੀ ਹੈ), ਇਸਤਰੀ ਭੋਗ, ਕਰਜਾ, ਪੇਟ ਵਿੱਚ ਬੱਚਾ ਇਹ ਜੋ ਚਾਰ ਹਨ। ੨. ਸ਼ੁਰੂ-ਸ਼ੁਰੂ ਵਿਚ ਬੜਾ ਸੁਖ ਮਹਿਸੂਸ ਹੁੰਦਾ ਹੈ, ਬਾਅਦ ਵਿੱਚ ਬੜਾ ਦੁੱਖ ਦੇਂਦੇ ਹਨ ॥੯॥

**ਭਾਵ :** **ਨੌਕਰੀ**—ਨੌਕਰੀ ਕਰਨ ਵਾਲਾ ਆਰਾਮ ਪ੍ਰਸਤ ਹੋ ਜਾਂਦਾ ਹੈ ਪਹਿਲਾਂ ਤਾਂ ਸਰਵਿਸ ਵਿੱਚ ਬੜਾ ਸੁਖ ਹੁੰਦਾ ਹੈ ਖੁਲ੍ਹੀ ਮਾਇਆ ਹੁੰਦੀ ਹੈ, ਨੌਕਰੀ ਛੱਡਣ ਤੋਂ ਬਾਅਦ ਫਿਰ ਕੰਮ ਨਹੀਂ ਹੁੰਦਾ ਤੇ ਦੁਖੀ ਹੁੰਦਾ ਹੈ।

**ਕਾਮ**—ਇਸਤਰੀ ਦਾ ਵਿਸ਼ੇ-ਭੋਗ ਦਾ ਪਹਿਲਾਂ ਪਹਿਲਾਂ ਸੁਖ ਮੰਨਦਾ ਹੈ ਬਾਅਦ ਵਿਚ ਸਰੀਰਕ ਕਮਜ਼ੋਰੀ ਹੋ ਜਾਂਦੀ ਹੈ। ਗੁਰਬਾਣੀ ਵਿਚ ਫ਼ੁਰਮਾਨ ਹੈ :

*ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥*

*(ਆਸਾ ਮ: ੫, ਅੰਗ ੪੦੩)*

**ਕਰਜ਼ਾ**—ਕਰਜ਼ਾ ਲੈਣ ਵਕਤ ਆਦਮੀ ਦਲੇਰ ਬਣ ਜਾਂਦਾ ਹੈ ਮਗਰੋਂ ਪੈਸਾ ਦਿੱਤਾ ਨਾ ਜਾਵੇ, ਲੈਣ ਵਾਲਾ ਬਾਰ-ਬਾਰ ਚੱਕਰ ਕੱਟਦਾ ਹੈ ਤਾਂ ਇੱਜ਼ਤ ਖ਼ਰਾਬ ਹੁੰਦੀ ਹੈ, ਫਿਰ ਦੁਖੀ ਹੁੰਦਾ ਹੈ।

**ਗਰਭ**—ਇਸਤਰੀ ਬੜੇ ਚਾਈਂ-ਚਾਈਂ ਆਪਣੇ ਪਤੀ ਦੇ ਨੇੜੇ ਜਾਂਦੀ ਹੈ ਤੇ ਪਤੀ ਨਾਲ ਸਬੰਧ ਕਰ ਕੇ ਪੇਟ ਵਿੱਚ ਬੱਚਾ ਧਾਰਨ ਕਰਦੀ ਹੈ ਤੇ ਖ਼ੁਸ਼ ਹੁੰਦੀ ਹੈ ਪਰ ਜਦੋਂ ਬੱਚੇ ਦੇ ਪੈਦਾ ਹੋਣ ਸਮੇਂ ਜਨਮ-ਪੀੜਾਂ ਹੁੰਦੀਆਂ ਹਨ ਫਿਰ ਰੋਂਦੀ ਹੈ ਕਿ ਮੈਂ ਕੀ ਕੀਤਾ, ਮੈਂ ਮੁੜ ਨਹੀਂ ਕਰਾਂਗੀ।

ਪਰ ਇਹ ਸਭ ਫ਼ਜ਼ੂਲ ਗੱਲਾਂ ਹੁੰਦੀਆਂ ਹਨ ਕੁਝ ਸਮੇਂ ਬਾਅਦ ਫਿਰ ਉਹੀ ਹਾਲ ਹੁੰਦਾ ਹੈ।

ਹਸਤੀ ਧਾਰੇ ਗਰਭ ਕੋ ਤਜਤ ਰੁਦੰਤੀ ਸੋਇ ॥੨॥ (ਦੇਖੋ ਅਧਿ. ੭)

ਦੋਹਰਾ ॥

**ਸੂਪਕਾਰ ਕਵਿ ਬੈਦ ਨ੍ਰਿਪ, ਸ਼ਸਤ੍ਰੀ ਮਰਮੀ ਜਾਨਿ ।**
**ਸ੍ਵਾਮਿ ਬੰਦਿਨੀ ਮੁਗਧ ਨਰ, ਮਤੁ ਕੁਪਾਇ ਮਤਿਮਾਨ ॥੧੦॥**

ਪਦ ਅਰਥ : ਸੂਪਕਾਰ= ਰਸੋਈਆ, ਲਾਂਗਰੀ । ਕਵਿ= ਕਵੀਸ਼ਰ । ਬੈਦ (ਵੈਦ)= ਡਾਕਟਰ । ਨ੍ਰਿਪ= ਰਾਜਾ । ਸ਼ਸਤ੍ਰੀ= ਹਥਿਆਰ ਵਾਲਾ । ਮਰਮੀ= (ਘਰ ਦਾ) ਭੇਦ ਜਾਣਨ ਵਾਲਾ । ਸ੍ਵਾਮਿ= ਮਾਲਕ । ਬੰਦਿਨੀ= ਨਮਸਕਾਰ ਕਰਨ ਯੋਗ, ਜਿਥੇ ਮੱਥਾ ਟੇਕਣਾ ਹੋਵੇ । ਮੁਗਧ= ਮੂਰਖ । ਕੁਪਾਇ= ਤੰਗ ਕਰਨਾ, ਕਲਪਾਣਾ । ਮਤਿਮਾਨ= ਸਿਆਣਾ, ਬੁਧਵਾਨ, ਅਕਲ ਵਾਲਾ ।

ਅਰਥ : ੧. ਰਸੋਈਆ (ਲਾਂਗਰੀ), ਕਵੀਸ਼ਰ, ਡਾਕਟਰ, ਰਾਜਾ, ਸ਼ਸਤ੍ਰਧਾਰੀ ਤੇ ਘਰ ਦਾ ਭੇਤ ਜਾਣਨ ਵਾਲਾ । ੨. ਮਾਲਕ, ਗੁਰੂ ਅਤੇ ਮੂਰਖ ਮਨੁੱਖ, ਜੋ ਸਮਝਦਾਰ ਆਦਮੀ ਹੈ ਇਹ ਇਹਨਾਂ (ਸਾਰਿਆਂ) ਨੂੰ ਤੰਗ ਨਾ ਕਰੇ ॥੧੦॥

ਭਾਵ :—ਰਸੋਈਏ ਨਾਲ ਇਸ ਕਰਕੇ ਬਣਾ ਕੇ ਰੱਖਣੀ ਪੈਂਦੀ ਹੈ ਤਾਂ ਕਿ ਉਹ ਭੋਜਨ ਵਿੱਚ ਕੁਝ ਮਿਲਾ ਕੇ ਨਾ ਖੁਆ ਦੇਵੇ ।

—ਕਵੀਸ਼ਰ (ਕਵੀ) ਨਾਲ ਇਸ ਕਰਕੇ ਨਹੀਂ ਵਿਗਾੜੀਦੀ ਤਾਂ ਕਿ ਉਹ ਜਗ੍ਹਾ ਜਗ੍ਹਾ ਜਾ ਕੇ ਭੰਡੀ-ਪ੍ਰਚਾਰ ਨਾ ਕਰੇ ।

—ਡਾਕਟਰ (ਵੈਦ) ਨਾਲ ਇਸ ਕਰਕੇ ਨਹੀਂ ਵਿਗਾੜ ਪਾਈਦੀ ਤਾਂ ਕਿ ਉਹ ਕਿਤੇ ਗਲਤ ਦਵਾਈ ਨਾ ਦੇ ਦੇਵੇ ।

—ਰਾਜੇ ਨਾਲ ਇਸ ਕਰਕੇ ਨਹੀਂ ਵਿਗਾੜੀਦੀ ਕਿਉਂਕਿ ਉਸ ਦੀ ਹਕੂਮਤ ਹੇਠ ਰਹਿਣਾ ਹੁੰਦਾ ਹੈ ।

—ਹਥਿਆਰ-ਬੰਦ ਮਨੁੱਖ ਨਾਲ ਇਸ ਲਈ ਬਣਾ ਕੇ ਰਖੀਦੀ ਹੈ ਤਾਂ ਕਿ ਉਸ ਦੇ ਗੁੱਸੇ ਦਾ ਸ਼ਿਕਾਰ ਨਾ ਹੋਣਾ ਪਵੇ ।

—ਘਰ ਦੇ ਭੇਤੀ ਨਾਲ ਇਸ ਲਈ ਨਹੀਂ ਵਿਗਾੜਨੀ ਚਾਹੀਦੀ ਤਾਂ ਕਿ ਉਹ ਸਾਰੇ ਭੇਦ ਨੂੰ ਲੋਕਾਂ ਵਿਚ ਜਾ ਕੇ ਉਛਾਲੇ ਨਾ ।

—ਮਾਲਕ ਨਾਲ ਇਸ ਲਈ ਬਣਾਉਣੀ ਪੈਂਦੀ ਹੈ ਤਾਂ ਕਿ ਨੌਕਰੀ ਸਹੀ-ਸਲਾਮਤ ਰਹੇ, ਮਾਲਕ ਨਾਲ ਵਿਗੜਨ ਕਰਕੇ ਨੌਕਰੀ ਜਾਂਦੀ ਰਹੇਗੀ ।

—ਗੁਰੂ-ਪੀਰ ਨਾਲ ਇਸ ਕਰਕੇ ਬਣਾ ਕੇ ਰੱਖਣੀ ਚਾਹੀਦੀ ਹੈ ਤਾਂ ਕਿ

ਉਹ ਬਦ-ਦੁਆ (ਬਦ ਅਸੀਸ) ਨਾ ਦੇਵੇ ।

—ਸਭ ਤੋਂ ਜ਼ਿਆਦਾ ਖ਼ੌਫ਼ਨਾਕ ਗੱਲ ਇਹ ਹੈ ਕਿ ਮੂਰਖ ਨਾਲ ਇਸ ਲਈ ਬਨਾਉਣੀ ਚੰਗੀ ਹੈ, ਕਿ ਪਤਾ ਨਹੀਂ ਉਸ ਨੇ ਕਿਹੜੇ ਮੂੰਹੋਂ ਬੋਲਣਾ ਹੈ ? ਆਦਮੀ ਦੀ ਬਣੀ ਬਣਾਈ ਇੱਜ਼ਤ ਮਿੰਟ ਵਿਚ ਮਿੱਟੀ 'ਚ ਮਿਲਾ ਦੇਣੀ ਹੈ ।

## ਦੋਹਰਾ ॥

**ਅਰਥ-ਪਤੀ, ਨ੍ਰਿਪ, ਅਤਿ ਤਪੀ, ਵਿਦਯਾਧਿਕ ਸਠ ਮਾਂਹਿ ।**
**ਵਿਦੁਖ ਗੁਰੂ ਅਰਿ ਅਸ਼ਟ ਕੋ, ਧੀਰੋਤਰ ਦੇ ਨਾਹਿ ॥੧੧॥**

**ਪਦ ਅਰਥ :** ਅਰਥਪਤੀ= ਦੌਲਤ ਵਾਲਾ, ਸ਼ਾਹੂਕਾਰ । ਨ੍ਰਿਪ= ਰਾਜਾ । ਤਪੀ= ਤਪ ਕਰਨ ਵਾਲਾ ਤਪੱਸਵੀ, ਭਜਨੀਕ, ਸਾਧੂ । ਵਿਦਯਾਧਿਕ= ਆਪਣੇ ਤੋਂ ਜ਼ਿਆਦਾ ਪੜ੍ਹਿਆ । ਸਠ= ਮੂਰਖ । ਵਿਦੁਖ= ਪੰਡਿਤ, ਵਿਦਵਾਨ । ਗੁਰੂ= ਬਜ਼ੁਰਗ, ਵੱਡਾ, ਇਸ਼ਟ । ਅਰਿ= ਦੁਸ਼ਮਣ । ਅਸ਼ਟ= ਅੱਠ । ਕੋ= ਨੂੰ । ਧੀਰੋਤਰ (ਧੀਰ+ਉੱਤਰ)= ਧੀਰਜਵਾਨ ਜਵਾਬ । ਦੇ= ਦੇਂਦਾ ।

**ਅਰਥ :** ੧. ਸ਼ਾਹੂਕਾਰ, ਰਾਜਾ, ਬਹੁਤ ਤਪ ਕਰਨ ਵਾਲਾ, ਆਪਣੇ ਤੋਂ ਵਿਦਿਆ ਵਿੱਚ ਸਿਆਣਾ, ਮੂਰਖ ਆਦਮੀ । ੨. ਪੰਡਿਤ (ਵਿਦਵਾਨ), ਗੁਰੂ (ਵੱਡਾ ਆਦਮੀ, ਬਜ਼ੁਰਗ ਆਗੂ) ਤੇ ਦੁਸ਼ਮਣ ਇਨ੍ਹਾਂ ਉਪਰੋਕਤ ਅੱਠਾਂ ਨੂੰ ਸਮਝਦਾਰ ਮਨੁੱਖ ਜਵਾਬ ਨਹੀਂ ਦਿੰਦਾ ॥੧੧॥

**ਭਾਵ :** —ਸ਼ਾਹੂਕਾਰ (ਅਮੀਰ) ਨੂੰ ਇਸ ਕਰਕੇ ਜਵਾਬ ਨਹੀਂ ਦੇਣਾ ਚਾਹੀਦਾ ਤਾਂ ਕਿ ਕਿਸੇ ਲੋੜ ਵੇਲੇ ਕੰਮ ਆ ਸਕੇ ।

—ਰਾਜੇ ਨੂੰ ਇਸ ਲਈ ਜਵਾਬ ਨਹੀਂ ਦੇਣਾ ਚਾਹੀਦਾ ਕਿਉਂਕਿ ਹਕੂਮਤ ਦੀ ਨਰਾਜ਼ਗੀ ਨਾਲ ਘਰ-ਘਾਟ ਦੀ ਬਰਬਾਦੀ ਹੁੰਦੀ ਹੈ ।

—ਤਪੀ (ਭਜਨੀਕ) ਨੂੰ ਇਸ ਕਰਕੇ ਜਵਾਬ ਨਹੀਂ ਦੇਣਾ ਤਾਂ ਕਿ ਕਿਸੇ ਬਦ-ਦੁਆ ਦਾ ਸਾਹਮਣਾ ਨਾ ਕਰਨਾ ਪਵੇ ।

—ਆਪਣੇ ਤੋਂ ਜ਼ਿਆਦਾ ਪੜ੍ਹੇ ਹੋਏ ਨਾਲ ਇਸ ਕਰਕੇ ਅੱਗੋਂ ਜਵਾਬ-ਸਵਾਲ ਨਹੀਂ ਕਰਨਾ ਤਾਂ ਕਿ ਕਿਸੇ ਸੱਥ ਵਿੱਚ ਨੀਵਾਂ ਨਾ ਦਿਖਾ ਦੇਵੇ ਤੇ ਸ਼ਰਮਿੰਦਗੀ ਨਾ ਉਠਾਣੀ ਪਵੇ।

—ਮੂਰਖ ਨਾਲ ਇਸ ਲਈ ਵਾਧੂ ਗੱਲ-ਬਾਤ ਨਹੀਂ ਕਰਨੀ ਤਾਂ ਕਿ ਚਹੁੰ-ਬੰਦਿਆਂ ਵਿੱਚ ਬੇਇੱਜ਼ਤੀ ਨਾ ਕਰ ਦੇਵੇ ।

—ਵਿਦਵਾਨ ਨਾਲ ਇਸ ਲਈ ਫਾਲਤੂ ਸਵਾਲ-ਜਵਾਬ ਨਹੀਂ ਕਰਨੇ ਤਾਂ ਕਿ ਸਭਾ ਵਿੱਚ ਸਾਡੀ ਭੰਡੀ ਨਾ ਕਰ ਦੇਵੇ ।

—ਗੁਰੂ ਨੂੰ ਇਸ ਕਰਕੇ ਉੱਤਰ ਨਹੀਂ ਦੇਣਾ ਤਾਂ ਕਿ ਨਰਾਜ਼ਗੀ ਨਾ ਕਰੇ।

—ਦੁਸ਼ਮਣ ਨਾਲ ਇਸ ਕਰਕੇ ਨਹੀਂ ਵਿਗਾੜਨੀ ਤਾਂ ਕਿ ਉਹ ਆਪਣੀ ਕਿੜ ਕੱਢਣ ਦਾ ਬਹਾਨਾ ਨਾ ਬਣਾਵੇ ।

ਪੌਰਾਣਿਕ ਕਥਾ ਹੈ ਕਿ ਚਾਰ ਆਦਮੀਆਂ ਨੇ ਕਾਂਸ਼ੀ ਵਿਚ ਜਾ ਕੇ ਬੜੀ ਮਿਹਨਤ ਨਾਲ ਵਿਦਿਆ ਪੜ੍ਹੀ । ਪੜ੍ਹਾਈ ਸੰਪੂਰਨ ਹੋਣ ਤੋਂ ਬਾਅਦ ਉਥੋਂ ਡਿਗਰੀਆਂ ਹਾਸਲ ਕਰ ਕੇ ਆਪੋ ਆਪਣੇ ਘਰਾਂ ਨੂੰ ਵਾਪਿਸ ਚਲ ਪਏ । ਤੁਰਦਿਆਂ-ਤੁਰਦਿਆਂ ਕਾਫ਼ੀ ਵਕਤ ਲੱਗ ਗਿਆ ਕਿਉਂਕਿ ਆਵਾਜਾਈ ਦੇ ਸਾਧਨ ਘਟ ਹੋਣ ਕਾਰਨ ਬੜੀ ਦਿੱਕਤ ਪੇਸ਼ ਆਉਂਦੀ ਸੀ, ਰਸਤੇ ਵੀ ਸਾਫ਼ ਨਹੀਂ ਸਨ, ਸੜਕਾਂ ਦੀ ਹਾਲਤ ਵੀ ਖਸਤਾ ਹੀ ਹੁੰਦੀ ਸੀ, ਜਿਸ ਕਰਕੇ ਇਨ੍ਹਾਂ ਵਿਦਵਾਨਾਂ ਨੂੰ ਪੈਦਲ ਆਉਂਦਿਆਂ-ਆਉਂਦਿਆਂ ਰਸਤੇ ਵਿੱਚ ਜੰਗਲ ਆ ਗਿਆ । ਕੁਝ ਸਮਾਂ ਆਰਾਮ ਕਰਨ ਵਾਸਤੇ ਇਕ ਦਰਖ਼ਤ ਹੇਠ ਬੈਠ ਗਏ। ਕੁਦਰਤ ਦੀ ਮਰਜ਼ੀ ਉਥੇ ਕੁਝ ਹੱਡੀਆਂ ਖਿਲਰੀਆਂ ਪਈਆਂ ਸਨ, ਉਹ ਹੈ ਸਨ ਇਕ ਸ਼ੇਰ ਦੀਆਂ ਇਹ ਵਿਦਵਾਨ ਵੀ ਕਾਂਸੀ ਵਿੱਚ ਪੜ੍ਹਾਈ ਦੇ ਨਾਲ-ਨਾਲ ਅਜਿਹੇ ਮੰਤਰ ਵੀ ਸਿੱਖ ਕੇ ਆਏ ਸਨ ਜਿਸ ਨਾਲ ਨਿਰਜਿੰਦ ਤੱਤਾਂ ਵਿੱਚ ਜਾਨ ਆ ਜਾਂਦੀ ਸੀ । ਇਨ੍ਹਾਂ ਮਨ ਬਣਾਇਆ ਕਿ ਚਲੋ ਤਮਾਸ਼ਾ ਵੇਖੀਏ। ਇਕ ਆਦਮੀ ਨੇ ਉਹ ਹੱਡੀਆਂ ਇਕੱਠੀਆਂ ਕਰ ਦਿੱਤੀਆਂ । ਦੂਜੇ ਨੇ ਉਹਨਾਂ ਨੂੰ ਜੋੜ ਦਿੱਤਾ । ਤੀਜੇ ਨੇ ਉਸ ਪਿੰਜਰ 'ਚ ਮਾਸ ਭਰ ਦਿੱਤਾ । ਚੌਥੇ ਨੇ ਬਿਨਾਂ ਸੋਚੇ-ਵਿਚਾਰੇ ਝੱਟ ਮੰਤਰ ਪੜ੍ਹ ਕੇ ਉਸ ਵਿੱਚ ਜਾਨ ਪਾ ਦਿੱਤੀ। ਸ਼ੇਰ ਵਿੱਚ ਜਾਨ ਆਉਂਦਿਆਂ ਹੀ ਸ਼ੇਰ ਨੇ ਉਹਨਾਂ ਚਾਰਾਂ ਨੂੰ ਮਾਰ ਕੇ ਖਾ ਲਿਆ । ਜੇਕਰ ਥੋੜ੍ਹੀ ਜਿਹੀ ਸਮਝ ਕਰਦੇ ਤਾਂ ਉਸ ਪਿੰਜਰ ਤੋਂ ਅੰਦਾਜ਼ਾ ਲਾ ਲੈਂਦੇ, ਜਾਂ ਜਿਸ ਵੇਲੇ ਉਸ ਪਿੰਜਰ 'ਤੇ ਮਾਸ ਆ ਗਿਆ ਸੀ ਉਦੋਂ ਹੀ ਬੱਸ ਕਰ ਦਿੰਦੇ ਪਰ ਅਕਲ ਤੋਂ ਬਿਨਾਂ ਚਾਰੋਂ ਮਾਰੇ ਗਏ । ਉਹ ਗੱਲ ਕਵੀ ਜੀ ਕਹਿੰਦੇ ਹਨ :

**ਦੋਹਰਾ ॥**

## ਬਿਨੁ ਬਿਚਾਰ ਜਜੌਂ ਕਾਰਕੈ, ਕੇਹਰਿ ਕਰਜੋ ਬਿਨਾਸ ॥੧੨॥

**ਪਦ ਅਰਥ :** ਬਰ= ਸ੍ਰੇਸ਼ਟ, ਉੱਤਮ। ਹੁਤੇ= ਤੋਂ। ਬੁਧਿ= ਅਕਲ। ਨਾਸ= ਖ਼ਤਮ। ਬਿਚਾਰ= ਸੋਚ, ਸੋਝੀ। ਜਜੌਂ= ਜਿਵੇਂ। ਕਾਰਕੈ= ਪੰਡਿਤਾਂ ਨੂੰ, ਵਿਦਵਾਨਾਂ ਨੂੰ। ਕੇਹਰਿ= ਸ਼ੇਰ। ਕਰਜੋ= ਕੀਤਾ। ਬਿਨਾਸ= ਖ਼ਾਤਮਾ।

**ਅਰਥ :** ੧. ਵਿੱਦਿਆ ਤੋਂ ਸ੍ਰੇਸ਼ਟ ਵਿਚਾਰ ਦੀ ਪ੍ਰਾਪਤੀ ਹੁੰਦੀ ਹੈ, ਅਕਲ ਤੋਂ ਬਿਨਾਂ, ਸੋਝੀ-ਰਹਿਤ ਪੜ੍ਹਾਈ ਮਨੁੱਖ ਦਾ ਸਰਵ-ਨਾਸ਼ ਵੀ ਕਰ ਸਕਦੀ ਹੈ। ੨. ਜਿਵੇਂ ਸੋਝੀ ਤੋਂ ਬਿਨਾਂ ਚਾਰ ਵਿਦਵਾਨਾਂ ਨੂੰ ਸ਼ੇਰ ਨੇ ਖ਼ਤਮ ਕਰ ਦਿੱਤਾ ॥੧੨॥

*ਸੁਨਹੁ ਸਿੱਖ ਮਾਨੁਖ ਤਨ ਪਾਵਾ ॥੨੪॥*
*ਦੁਰਲਭ ਅਹੈ ਅਮੋਲ ਪਦਾਰਥ।*
*ਨਿਜ ਸਰੂਪ ਲਖਿ ਕਰਹੁ ਸਕਾਰਥੁ।*
*ਬਿਸ਼ਿਯਨ ਸੁਖ, ਸਭਿ ਜੋਨਿਨਿ ਮਾਂਹੀ।*
*ਇਕ ਬਿਚਾਰ, ਨਰ ਤਨ ਬਿਨ, ਨਾਂਹੀ ॥੨੫॥*
*ਬਿਨ ਬਿਚਾਰ ਨਰ ਦੇਹ ਅਕਾਰਥ।*
*ਨਾਮ ਸਿਮਰ ਜੇ ਲਹਿ ਨ ਪ੍ਰਮਾਰਥ.... ॥੨੬॥*

*(ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤ੍ਰਾਰਧ, ਅਧਿ. ੫੩)*

**ਕਹਾਣੀ**—ਇਕ ਜੰਗਲ ਵਿੱਚ ਸ਼ੇਰ ਰਹਿੰਦਾ ਸੀ ਉਹ ਜੰਗਲੀ ਜਾਨਵਰਾਂ ਨੂੰ ਮਾਰ-ਮਾਰ ਖਾਂਦਾ ਸੀ। ਇਉਂ ਜੰਗਲੀ ਜਾਨਵਰਾਂ ਨੇ ਆਪਣੇ ਆਪ ਨੂੰ ਅਸੁਰੱਖਯਤ ਸਮਝ ਕੇ ਉਹਨਾਂ ਇਕ ਮੀਟਿੰਗ ਕੀਤੀ। ਉਸ ਮੀਟਿੰਗ ਵਿੱਚ ਸ਼ੇਰ ਨੂੰ ਵੀ ਸੱਦਾ ਦਿੱਤਾ ਗਿਆ। ਸ਼ੇਰ ਵੀ ਪੁੱਜ ਗਿਆ। ਉਨ੍ਹਾਂ ਸਾਰਿਆਂ ਨੇ ਕਿਹਾ ਕਿ ਐ ਜੰਗਲ ਦੇ ਬਾਦਸ਼ਾਹ! ਤੁਸੀਂ ਹੁਣ ਸ਼ਿਕਾਰ ਲੱਭਣ ਦੀ ਖੇਚਲ ਕਰਨੀ ਛੱਡ ਦਿਓ ਇਕ ਤਾਂ ਤੁਸੀਂ ਬੁੱਢੇ ਹੋ ਗਏ ਹੋ, ਦੂਜਾ ਤੁਹਾਨੂੰ ਸ਼ਿਕਾਰ ਦੀ ਭਾਲ ਕਰਨੀ ਪੈਂਦੀ ਹੈ, ਤੀਜਾ ਸਾਡੇ ਹਰੇਕ ਦੇ ਮਨ ਵਿੱਚ ਡਰ ਰਹਿੰਦਾ ਹੈ ਕਿ ਪਤਾ ਨਹੀਂ ਕਿਸ ਦੀ ਵਾਰੀ ਕਦੋਂ ਆ ਜਾਣੀ ਹੈ? ਅਸੀਂ ਆਪੇ ਹੀ ਰੋਜ਼ ਆਪਣੀ ਵਾਰੀ ਨਾਲ ਹਾਜ਼ਰ ਹੋ ਜਾਇਆ ਕਰਾਂਗੇ। ਸ਼ੇਰ ਮੰਨ ਗਿਆ ਤੇ ਆਪੋ ਆਪਣੇ ਟਿਕਾਣੇ ਪੁੱਜ ਗਏ। ਸਭਨਾਂ ਦੇ ਮਨ ਵਿੱਚੋਂ ਮੌਤ ਦਾ ਡਰ ਵੀ ਲੱਥ ਗਿਆ। ਜਿਸ ਦੀ ਵਾਰੀ ਆਉਂਦੀ ਉਹ ਆਪੇ ਸ਼ੇਰ ਪਾਸ ਪੁੱਜ ਜਾਂਦਾ ਤੇ ਆਪਣੀ ਬਲੀ ਦੇ ਦਿੰਦਾ। ਇਉਂ ਇਕ ਦਿਨ ਖਰਗੋਸ਼ ਦੀ

ਵਾਰੀ ਆ ਗਈ (ਖਰਗੋਸ਼ ਜਾਨਵਰ ਬਹੁਤ ਚਲਾਕ ਹੁੰਦਾ ਹੈ)। ਉਹ ਵੇਲਾ ਖੁੰਝਾ ਕੇ ਦੇਰੀ ਨਾਲ ਪੁੱਜਾ। ਸ਼ੇਰ ਭੁੱਖਾ ਸੀ ਤੇ ਸ਼ਿਕਾਰ ਛੋਟਾ, ਦੇਰੀ ਨਾਲ ਪੁੱਜਾ ਦੇਖ ਕੇ ਬੜੇ ਗੁੱਸੇ ਨਾਲ ਲਾਲ-ਪੀਲਾ ਹੋਣ ਲੱਗਾ। ਸਾਹੋ ਸਾਹੀ ਹੋਇਆ ਖਰਗੋਸ਼ ਕਹਿਣ ਲੱਗਾ : "ਐ ਬਾਦਸ਼ਾਹ! ਨਰਾਜ਼ ਕਿਉਂ ਹੁੰਦੇ ਹੋ ਮੈਂ ਤਾਂ ਅੱਗੇ ਹੀ ਬੜੀ ਮੁਸ਼ਕਿਲ ਨਾਲ ਤੁਹਾਡੇ ਕੋਲ ਪੁੱਜਾ ਹਾਂ।"

ਸ਼ੇਰ : "ਓਇ, ਤੈਨੂੰ ਕਾਹਦੀ ਮੁਸ਼ਕਿਲ ਆ ਪਈ ?"

ਖਰਗੋਸ਼ : "ਰਸਤੇ ਵਿੱਚ ਮੈਨੂੰ ਇਕ ਹੋਰ ਸ਼ੇਰ ਮਿਲ ਪਿਆ 'ਤੇ ਉਸ ਮੈਨੂੰ ਫੜ ਲਿਆ ਤੇ ਲੱਗਾ ਮਾਰਨ, ਮੈਂ ਕਿਵੇਂ ਨਾ ਕਿਵੇਂ ਉਸ ਨੂੰ ਆਪਣਾ ਇਕ ਛੋਟਾ ਭਰਾ ਦੇ ਕੇ ਉਸ ਤੋਂ ਛੁਟ ਕੇ ਆਇਆ ਹਾਂ।" ਸ਼ੇਰ ਸੁਣ ਕੇ ਬੜੀ ਤਹਿਸ਼ ਵਿੱਚ ਆ ਗਿਆ। ਕਹਿਣ ਲੱਗਾ, "ਚੱਲ ਓਇ! ਮੈਨੂੰ ਦਿਖਾ ਉਹ ਕਿਹੜਾ ਹੈ ?"

ਖਰਗੋਸ਼ ਸ਼ੇਰ ਨੂੰ ਨਾਲ ਲੈ ਕੇ ਇਕ ਖੂਹ ਵੱਲ ਚੱਲ ਪੈਂਦਾ ਹੈ ਤੇ ਖੂਹ ਦੀ ਮਣ 'ਤੇ ਖਲੋ ਕੇ ਕਹਿਣ ਲੱਗਾ : "ਇਹ ਦੇਖੋ ਮੇਰੇ ਭਰਾ ਨੂੰ ਫੜ ਕੇ ਬੈਠਾ ਹੈ" ਖੂਹ ਦੀ ਮਣ 'ਤੇ ਖਲੋ ਕੇ ਜਦੋਂ ਸ਼ੇਰ ਨੇ ਆਪਣੇ ਪਰਛਾਵੇਂ ਨੂੰ ਪਾਣੀ ਵਿੱਚ ਤੱਕਿਆ ਤੇ ਭਬਕ ਮਾਰੀ ਅੱਗੋਂ ਵੀ ਉਵੇਂ ਆਵਾਜ਼ ਆਈ। ਸ਼ੇਰ ਨੇ ਦੂਜੇ ਖੂਹ ਵਾਲੇ ਸ਼ੇਰ ਨੂੰ ਮਾਰਨ ਵਾਸਤੇ ਛਾਲ ਮਾਰੀ ਤੇ ਪਾਣੀ ਵਿੱਚ ਡਿੱਗ ਕੇ ਮਰ ਗਿਆ ਇਉਂ ਸ਼ੈਤਾਨ ਖਰਗੋਸ਼ ਨੇ ਵਿਚਾਰ-ਹੀਣੇ ਸ਼ੇਰ ਨੂੰ ਮਾਰ ਦਿੱਤਾ। ਉਹ ਕਹਾਣੀ ਕਵੀ ਜੀ ਸੁਣਾਉਂਦੇ ਹਨ—

## ਦੋਹਰਾ ॥

**ਜਿਹ ਬਿਚਾਰ ਹੈ ਬਲ ਤਿਸੈ, ਬਿਨੁ ਬਿਚਾਰ ਬਲ ਨਾਹਿ।**
**ਏਕ ਪ੍ਰਮੱਤ ਨਾਹਰ ਬਨੈ, ਸਸੇ ਬਿਨਾਸਜੋ ਤਾਹਿ ॥੧੩॥**

**ਪਦ ਅਰਥ :** ਜਿਹ= ਜਿਸ। ਬਿਚਾਰ= ਸੋਚ, ਸ਼ਕਤੀ, ਰਾਜਨੀਤੀ। ਬਲ= ਤਾਕਤ। ਤਿਸੈ= ਉਸੇ ਕੋਲ। ਪ੍ਰਮੱਤ= ਪ੍ਰ-ਭਲੀ ਪ੍ਰਕਾਰ ਮਸਤਿਆ। ਨਾਹਰ= ਸ਼ੇਰ। ਬਨੈ= ਜੰਗਲ ਵਿੱਚ। ਸਸੇ= ਸਹੇ ਨੇ, ਖਰਗੋਸ਼ ਨੇ। ਬਿਨਾਸਜੋ= ਖ਼ਤਮ ਕਰ ਦਿੱਤਾ। ਤਾਹਿ= ਉਸ ਨੂੰ।

**ਅਰਥ :** ੧. ਜਿਸ ਕੋਲ ਸੋਚ-ਸ਼ਕਤੀ ਹੈ ਉਸੇ ਕੋਲ ਤਾਕਤ ਹੈ, ਬਿਨਾਂ ਸੋਚ-ਸਮਝ ਤੋਂ ਤਾਕਤ ਕਿਸੇ ਅਰਥ ਨਹੀਂ। ੨. ਜੰਗਲ ਵਿੱਚ ਇਕ ਮਸਤੇ ਸ਼ੇਰ ਨੂੰ (ਨਿੱਕੇ ਜਿਹੇ) ਖਰਗੋਸ਼ ਨੇ ਖ਼ਤਮ ਕਰ ਦਿੱਤਾ ॥੧੩॥

ਜਿਵੇਂ : ਕੇਹਰ ਬਪੁ ਝਾਈ ਨਿਰਖਿ ਪਰਯੋ ਕੂਪ ਅਗਯਾਨ ॥੯॥

(ਬਿਚਾਰਮਾਲਾ, ਬਿਸ੍ਰਾਮ ੧)

.....ਸਿੰਘ ਪ੍ਰਤਿਬਿੰਬ ਦੇਖਿ ਕੂਪ ਮੈ ਪਰਤ ਹੈ ।....੧੬੦॥

(ਕਬਿੱਤੁ ਸਵਯੇ, ਭਾਈ ਗੁਰਦਾਸ ਜੀ)

**ਦ੍ਵੈਯਾ ਛੰਦ ॥**

**ਰਿਣ ਰਿਪੁ ਅਗਨਿ ਤ੍ਰਿ ਨਾਸ ਮਝਾਰੀ**
**ਕਰੇ ਬਿਲਮ ਨਹਿ ਸਮਾ ਪਛਾਨਿ।**
**ਕੰਨਯਾ ਦਾਨੇ ਧਰਮਾਰੰਭੇ,**
**ਵਿਦਯਾ ਪਢਨੇ ਧਨ ਕੇ ਲਯਾਨਿ।**
**ਅਵਸਰ ਦੇਖਿ ਪਦਾਰਥ ਚਾਰੋਂ,**
**ਕਰੇ ਸ਼ੀਘ੍ਰ ਜੋ, ਸੋ ਬੁਧਿਵਾਨ।**
**ਖਿਣ ਖਿਣ ਖੀਣ ਕਾਲ ਤਨੁ ਕਰਿ ਹੈ,**
**ਭਲੋ ਕਾਲ ਫਿਰਿ ਮਿਲੈ ਨ ਪਾਨ॥੧੪॥**

**ਪਦ ਅਰਥ :** ਰਿਣ= ਕਰਜ਼ਾ । ਰਿਪੁ= ਦੁਸ਼ਮਣ । ਤ੍ਰਿ= ਤਿੰਨਾਂ ਨੂੰ । ਮਝਾਰੀ= ਵਿੱਚ । ਬਿਲਮ= ਦੇਰੀ । ਕੰਨਯਾ= ਲੜਕੀ । ਦਾਨੇ= ਦਾਨ ਦੇਣ ਵਿੱਚ , ਵਿਆਹੁਣ (ਵਿੱਚ) । ਧਰਮਾਰੰਭੇ (ਧਰਮ+ਅਰੰਭ)= ਧਰਮ ਦੇ ਕੰਮ ਸ਼ੁਰੂ ਕਰਨ ਵਿੱਚ । ਪਢਨੇ= ਪੜ੍ਹਨ ਵਿੱਚ । ਅਵਸਰ= ਸਮਾਂ, ਵਕਤ । ਸੋ= ਉਹੀ। ਬੁਧਿਵਾਨ= ਅਕਲ ਵਾਲਾ । ਪਦਾਰਥ= ਕਰਮ, ਕੰਮ, ਚੀਜ਼ਾਂ । ਖੀਣ= ਕ੍ਰਿਸ, ਕਮਜ਼ੋਰ । ਕਾਲ= ਸਮਾਂ । ਤਨ= ਸਰੀਰ । ਪਾਨ= ਹੱਥ ।

**ਅਰਥ :** ੧. (ਸਿਆਣਿਆਂ ਮਨੁੱਖਾਂ ਦਾ ਇਹ ਵਿਚਾਰ ਹੈ ਕਿ—) ਕਰਜ਼ਾ, ਦੁਸ਼ਮਣ ਤੇ ਅੱਗ (ਇਨ੍ਹਾਂ ਤਿੰਨਾਂ ਦੇ ਨਾਸ ਕਰਨ) ਵਿੱਚ ਦੇਰੀ ਨਾ ਕਰੇ । ੨. (ਨੌਜਵਾਨ) ਲੜਕੀ ਦੇ ਵਿਆਹੁਣ, ਧਰਮ ਦਾ ਕੰਮ ਸ਼ੁਰੂ ਕਰਨ, ਪੜ੍ਹਾਈ ਕਰਨ ਅਤੇ ਧਨ-ਦੌਲਤ ਦੀ ਕਮਾਈ ਕਰਨ ਵਿਚ । ੩. ਵਕਤ ਦੇਖ ਕੇ ਚਾਰੇ ਕੰਮਾਂ ਦੇ ਕਰਨ ਲੱਗਿਆਂ ਜੋ ਦੇਰ ਨਾ ਕਰੇ ਓਹੀ ਅਕਲ ਵਾਲਾ ਹੈ । ੪. ਇਕ-ਇਕ ਲਮਹੇ ਦਾ ਸਮਾਂ ਸਰੀਰ ਨੂੰ ਕਮਜ਼ੋਰ ਕਰ ਰਿਹਾ

ਹੈ (ਇਹੋ ਜਿਹਾ) ਚੰਗਾ ਵਕਤ ਮੁੜ ਹੱਥ ਨਹੀਂ ਆਵੇਗਾ ॥੧੪॥

**ਦੋਹਰਾ ॥**

**[1]ਨਾਰਿ ਕਲਹਿਣੀ, [2]ਗ੍ਰਾਮ ਘਰ, [3]ਦੇਹ ਦੁਖੀ, [4]ਨ੍ਰਿਪ ਨੀਚ ।**
**[5]ਪਰਵਸਿ, ਪਾਚੌਂ ਨਰਨ ਕੋ; ਜੀਵਤ ਹੀ ਹੈ ਮੀਚ ॥੧੫॥**

**ਪਦ ਅਰਥ :** ਨਾਰਿ= ਇਸਤਰੀ । ਕਲਹਿਣੀ= ਲੜਾਕੂ, ਝਗੜਾਲੂ । ਗ੍ਰਾਮ= ਪਿੰਡ । ਦੇਹ= ਸਰੀਰ । ਨ੍ਰਿਪ= ਰਾਜਾ । ਨੀਚ= ਬੇਨਿਆਈਂ, ਅਨਿਆਈਂ । ਪਰਵਸਿ= ਪਰ ਅਧੀਨ ।

**ਅਰਥ :** ੧. (ਜਿਸ ਘਰ ਵਿੱਚ) ਘਰ ਵਾਲੀ ਝਗੜਾਲੂ (ਹਰ ਵਕਤ ਕਲੇਸ਼ ਕਰਨ ਵਾਲੀ) ਹੋਵੇ, ਪਿੰਡ ਵਿੱਚ ਘਰ ਹੋਵੇ, ਸਰੀਰ ਬਿਮਾਰ ਰਹਿੰਦਾ ਹੋਵੇ, ਸੂਬੇ ਦਾ ਰਾਜਾ ਬੇ-ਨਿਆਈਂ ਹੋਵੇ । ੨. ਪਰ ਅਧੀਨ ਰਹਿੰਦਾ ਹੋਵੇ; ਇਹ ਪੰਜੇ ਮਨੁੱਖ ਨੂੰ ਜਿਉਂਦਿਆਂ ਹੀ ਮੌਤ ਸਮਾਨ ਹਨ ॥੧੫॥

**ਦੋਹਰਾ ॥**

**ਇਕ ਨਰਾਜ ਏਕੋ ਛਪਾ, ਏਕ ਦਵੈਯਾ ਛੰਦ ।**
**ਸ਼ੰਕਰ ਦੋਹੇ ਸੰਕਰੀ, ਚੌਦਸ ਛੰਦਾਨੰਦ ॥੧੬॥**

**ਪਦ ਅਰਥ :** ਸ਼ੰਕਰ= ੧੧ । ਦੋਹੇ= ਦੋਹਰੇ । ਸੰਕਰੀ= ਕਲਿਆਣਕਾਰੀ, ਸੁਖ ਦੇਣ ਵਾਲੇ । ਚੌਦਸ= ਚੌਦਾਂ । ਛੰਦਾਨੰਦ (ਛੰਦ+ਅਨੰਦ)= ਅਨੰਦ (ਖ਼ੁਸ਼ੀ) ਦੇਣ ਵਾਲੇ ਹਨ ਛੰਦ ।

**ਅਰਥ :** ੧. ਇਕ ਨਰਾਜ ਛੰਦ, ਇਕ ਛਪਾ ਛੰਦ, ਇਕ ਦਵੈਯਾ ਛੰਦ । ੨. ਗਿਆਰਾਂ ਦੋਹਰੇ ਕੁਲ ਮਿਲਾ ਕੇ ੧੪ ਹੀ ਛੰਦਾਂ ਦਾ ਸਿਧਾਂਤ ਜੀਵ ਨੂੰ ਅਨੰਦ ਦੇਣ ਵਾਲੇ ਹਨ, ਭਾਵ ਇਨ੍ਹਾਂ ਦਾ ਉਪਦੇਸ਼ ਧਾਰਨ ਕਰਨ ਵਾਲੇ ਦੀ ਜ਼ਿੰਦਗੀ ਸੁਖਮਈ ਬਣ ਜਾਂਦੀ ਹੈ ॥੧੬॥

***ਇਤਿ ਸ੍ਰੀ ਸਾਰੁਕਤਾਵਲੀ, ਤਿਹਿ ਚੌਦਸ ਅਧਯਾਇ ।***
***ਸਿਖ੍ਯਾ ਵਰਨੀ ਤਾਸ ਮੈ, ਕਵਿ ਹਰਿਦਯਾਲ ਸੁਭਾਇ ॥੧੪॥***

# ਪੰਦ੍ਰਵਾਂ ਅਧਿਆਇ

## ਦੋਹਰਾ ॥

**ਅਥ ਪੰਦ੍ਰਸ ਅਧ੍ਯਾਇ ਮੈ, ਮਿਸ੍ਰਤ ਇੱਕੀ ਛੰਦ।**
**ਪਟੁ ਹ੍ਵੈ ਸਠ ਘਟ ਮੈ ਠਟੈ, ਇਤ ਉਤ ਮੈ ਆਨੰਦ ॥੧॥**

**ਪਦ ਅਰਥ :** ਅਥ= ਹੁਣ। ਪੰਦ੍ਰਸ= ਪੰਦਰਵਾਂ। ਮੈ= ਵਿੱਚ। ਮਿਸ੍ਰਤ= ਰਲੇ-ਮਿਲੇ। ਪਟ= ਚਤੁਰ, ਚਾਲਾਕ, ਹੁਸ਼ਿਆਰ। ਹ੍ਵੈ= ਹੁੰਦਾ। ਸਠ= ਮੂਰਖ। ਘਟ= ਹਿਰਦਾ। ਠਟੈ= ਧਾਰਨ ਕਰਨਾ। ਇਤ ਉਤ= ਲੋਕ-ਪ੍ਰਲੋਕ। ਆਨੰਦ= ਖੇੜਾ, ਖ਼ੁਸ਼ੀ।

**ਅਰਥ :** ੧. ਹੁਣ ਪੰਦਰਵੇਂ ਅਧਿਆਇ ਵਿੱਚ ਰਲੇ-ਮਿਲੇ ਇੱਕੀ ਛੰਦ (ਆਖਾਂਗੇ)। ੨. (ਜਿਨ੍ਹਾਂ ਦੇ ਭਾਵਾਰਥ) ਦਿਲ ਵਿੱਚ ਵਸਾਉਣ ਨਾਲ ਮੂਰਖ ਵੀ ਸਿਆਣਾ ਬਣ ਜਾਂਦਾ ਹੈ, ਲੋਕ-ਪ੍ਰਲੋਕ ਵਿੱਚ ਖ਼ੁਸ਼ੀ ਮਿਲਦੀ ਹੈ ॥੧॥

## ਨਰਾਜ ਛੰਦ ॥

**ਪਤਾਲ ਮੈ ਪ੍ਰਵੇਸ, ਇੰਦ੍ਰਲੋਕ ਮੈ ਪ੍ਰਵੇਸ ਹ੍ਵੈ।**
**ਗਿਰਿੰਦ ਜੋ ਸੁਮੇਰ ਚਾਰੁ, ਤਾਹਿ ਪੈ ਨਿਵੇਸ ਹ੍ਵੈ।**
**ਜੁ ਮੰਤ੍ਰ ਭੇਖਜੰ ਕਰੈ, ਬ੍ਯਾਧਿ ਹਾਰ ਕਾਰਣੰ।**
**ਜੁ ਹੋਨਿ ਹੈ ਸੁ ਹੋਇ, ਅਤ੍ਰ ਹੇਤੁ ਨ ਬਿਚਾਰਣੰ ॥੨॥**

**ਪਦ ਅਰਥ :** ਮੈ= ਵਿੱਚ। ਪ੍ਰਵੇਸ= ਵੜ ਜਾਵੇ, ਚਲਾ ਜਾਵੇ। ਇੰਦ੍ਰਲੋਕ= ਸਵਰਗ। ਹ੍ਵੈ= ਹੋ ਜਾਵੇ। ਗਿਰਿੰਦ= ਗਿਰ+ਇੰਦ (ਇੰਦ= ਵੱਡਾ, ਗਿਰ= ਪਹਾੜ), ਵੱਡਾ ਪਹਾੜ। ਚਾਰੁ= ਸੁੰਦਰ। ਤਾਹਿ= ਉਸ। ਪੈ= ਉਪਰ। ਨਿਵੇਸ= ਵਾਸਾ। ਭੇਖਜੰ= ਦਵਾਈ। ਬਿਆਧਿ= ਬੀਮਾਰੀ। ਕਾਰਣੰ= ਵਾਸਤੇ। ਹਾਰ= ਨਵਿਰਤੀ, ਦੂਰ ਕਰਨ ਲਈ। ਜੁ= ਜਿਹੜੀ। ਹੋਨਿ= ਹੋਣੀ ਹੈ, ਭਾਵੀ। ਸੁ= ਉਹ। ਹੋਇ=

ਹੋ ਹੀ ਜਾਣੀ ਹੈ। ਅਤ੍ਰ= ਦੂਜਾ, ਹੋਰ । ਹੇਤੁ= ਕਾਰਨ, ਸਬੱਬ ।

ਅਰਥ : ੧. (ਭਾਵੇਂ ਕੋਈ) ਪਤਾਲ ਵਿੱਚ ਚਲਾ ਜਾਵੇ, ਸਵਰਗ ਵਿੱਚ ਤੁਰ ਜਾਵੇ । ੨. ਪਹਾੜ ਦੀ ਚੋਟੀ 'ਤੇ ਵਸ ਜਾਵੇ ਭਾਵੇਂ ਬੜੇ ਸੋਹਣੇ ਸੁਮੇਰ ਪਰਬਤ ਵਿੱਚ ਜਾ ਕੇ ਵਾਸਾ ਹੋਵੇ । ੩. ਭਾਵੇਂ ਜਾਦੂ (ਮੰਤਰ) ਕਰ ਕੇ, ਦਵਾਈ ਬੂਟੀ ਨਾਲ ਬੀਮਾਰੀ ਨੂੰ ਦੂਰ ਵੀ ਕਰ ਲਵੇ । ੪. ਲੇਕਿਨ ਜੋ ਹੋਣੀ ਹੈ, ਉਹ ਹੋ ਹੀ ਜਾਣੀ ਹੈ, ਉਸ ਦੇ ਬਚਣ ਦਾ ਦੂਜਾ ਕੋਈ ਕਾਰਨ ਨਾ ਬਿਚਾਰੋ ॥੨॥

## ਦੋਹਰਾ ॥

**ਮੂਰਖ ਕਾ ਬਲ ਮੌਨ ਹੈ, ਤਸਕਰ ਕਾ ਬਲ ਝੂਠ।**
**ਦੁਰਬਲ ਕੋ ਬਲ ਭੂਪ ਹੈ, ਸਿਸ ਬਲ ਰੋਵਨ ਰੂਠ ॥੩॥**

ਪਦ ਅਰਥ : ਮੂਰਖ= ਬੁੱਧੀ-ਰਹਿਤ, ਅਕਲ ਤੋਂ ਸੱਖਣਾ । ਬਲ= ਤਾਕਤ । ਮੌਨ= ਚੁੱਪ । ਤਸਕਰ= ਚੋਰ । ਦੁਰਬਲ= ਕਮਜ਼ੋਰ । ਭੂਪ= ਰਾਜਾ । ਸਿਸ= ਬੱਚਾ। ਰੋਵਨ= ਰੋਣਾ । ਰੂਠ= ਰੁੱਸਣਾ ।

ਅਰਥ : ੧. (ਵਿਦਵਾਨਾਂ ਦੀ ਸਭਾ ਵਿੱਚ) ਬੁੱਧੀ-ਹੀਣੇ ਮਨੁੱਖ ਦੀ ਤਾਕਤ ਇਸੇ ਵਿੱਚ ਹੈ ਕਿ ਉਹ ਚੁੱਪ ਰੱਖੇ (ਬੋਲੇ ਨਾ) । ਚੋਰ (ਫੜਿਆ ਜਾਵੇ ਤਾਂ ਉਸ) ਦੀ ਤਾਕਤ (ਬਚਾਅ) ਇਸੇ ਵਿੱਚ ਹੈ ਕਿ ਉਹ ਝੂਠ ਬੋਲ ਜਾਵੇ।

**ਅਰਥ :** ੧. (ਜੋ) ਸਵੇਰੇ ਅਨਾਜ ਦੇ ਬਣੇ ਪ੍ਰਸ਼ਾਦੇ ਦਾ ਭੋਜਨ ਕੀਤਾ ਸ਼ਾਮ ਨੂੰ ਉਸ ਪ੍ਰਸ਼ਾਦੇ ਦਾ ਅਸਰ ਖ਼ਤਮ ਹੋ ਜਾਂਦਾ ਹੈ (ਭਾਵ ਫਿਰ ਭੁੱਖ ਲੱਗ ਜਾਂਦੀ ਹੈ)। ੨. ਉਸ ਅਨਾਜ ਤੋਂ ਬਣਦਾ ਹੈ ਵੀਰਜ, ਉਸ ਵੀਰਯ ਤੋਂ ਪੈਦਾ ਇਸ ਹੋਏ ਸਰੀਰ ਦੀ ਸਥਾਈ ਕਿਥੇ ਹੈ ? (ਭਾਵ ਨਾਸ਼ਵੰਤ ਹੈ) ॥੪॥

## ਸੋਰਠਾ ॥

**ਸਭ ਅਨਿੱਤ ਹੈਂ ਕਾਂਯ, ਸਭ ਵਿਭੂਤਿ ਖਿਨ ਭੰਗਰੀ।**
**ਨਿਕਟਿ ਕਾਲ ਨਿਤ ਆਇ, ਧਰਮ ਸੰਗ੍ਰਹਿ ਯੋਗ ਅਬ ॥੫॥**

**ਪਦ ਅਰਥ :** ਅਨਿੱਤ= ਨਾ ਰਹਿਣ ਵਾਲੇ । ਹੈਂ= ਹਨ । ਕਾਂਯ= ਸਰੀਰ। ਵਿਭੂਤਿ= ਧਨ-ਦੌਲਤ । ਖਿਨ ਭੰਗਰੀ= ਨਾਸਮਾਨ, ਥੋੜ੍ਹ-ਚਿਰੀ । ਕਾਲ= ਮੌਤ। ਨਿਤ= ਰੋਜ਼ । ਆਇ= ਆਉਂਦੀ ਹੈ । ਸੰਗ੍ਰਹਿ= ਇਕੱਠਾ ਕਰਨਾ । ਯੋਗ= ਠੀਕ ਹੈ । ਅਬ= ਹੁਣ ।

**ਅਰਥ :** ੧. ਸਾਰੇ ਸਰੀਰ ਨਾਸ ਹੋ ਜਾਣ ਵਾਲੇ ਹਨ, ਸਾਰੀ ਧਨ ਸੰਪਦਾ ਵੀ ਥੋੜ੍ਹ-ਚਿਰੀ ਹੈ । ੨. ਮੌਤ ਰੋਜ਼ਾਨਾ ਨੇੜੇ ਆ ਰਹੀ ਹੈ, ਹੁਣ ਸ਼ੁਭ ਕਰਮ (ਚੰਗੇ ਕੰਮ) ਇਕੱਠੇ ਕਰਨੇ ਠੀਕ ਹਨ ॥੫॥

**ਭਾਵ :** ਸਰੀਰ ਧਾਰ ਕੇ ਜੋ ਇਸ ਦੁਨੀਆਂ ਵਿਚ ਆਇਆ ਹੈ ਉਸ ਨੇ ਇਕ ਨਾ ਇਕ ਦਿਨ ਜ਼ਰੂਰ ਹੀ ਮਰਨਾ ਹੈ। ਚਾਹੇ ਕੋਈ ਵੀ ਹੈ ਉਹਨਾਂ ਵਿਚੋਂ ਭਾਵੇਂ ਕੋਈ ਰਾਜਾ ਹੈ ਜਾਂ ਪਰਜਾ, ਅਮੀਰ ਹੈ ਜਾਂ ਗਰੀਬ, ਦਾਨੀ ਜਾਂ ਮੰਗਤਾ ਮੌਤ ਸਭ ਦੇ ਸਿਰ ਉੱਤੇ ਆਉਣੀ ਹੈ, ਕਿਸੇ ਦਾ ਕੋਈ ਲਿਹਾਜ਼ ਨਹੀਂ ।

*—ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ ॥*
*ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥੨॥*

(ਕਬੀਰ ਜੀ, ਅੰਗ ੮੫੫)

*—ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥*

(ਮਹਲਾ ੯, ਅੰਗ ੧੩੫੨)

## ਸ੍ਵੈਯਾ ॥

**ਆਧਿ ਬ੍ਯਾਧਿ ਬਿਨਾ ਤਨ ਮਾਨਸ,**
**ਮਾਨਸ ਜੋ ਅਪਨੋ ਜਬ ਹੇਰੇ।**

ਅੰਨ ਪਟਾਦਿ ਅਨਾਥਨ ਕੇ ਘਰਿ,
ਦ੍ਵੈ ਕਰ ਜੋਰਿ ਦਏ ਪੁਨ ਟੇਰੇ।
ਖਾਇ ਹੰਢਾਇ ਧਜਾਇ ਹਰੀ,
ਚਿਰ ਜੀਵਹੁ ਜੀ! ਤੁਮ ਬਾਂਧਵ ਮੇਰੇ।
ਤਾਸ ਅਸੀਸਹਿ ਤੇ ਜਗਦੀਸ,
ਕਰੇ ਮਨ ਸੁੱਧ ਸੁ ਸਾਂਝ ਸਵੇਰੇ ॥੬॥

**ਪਦ ਅਰਥ :** ਆਧਿ= ਮਨ ਦਾ ਦੁੱਖ। ਬਿਆਧਿ= ਸਰੀਰ ਦਾ ਦੁੱਖ। ਤਨ= ਸਰੀਰ। ਮਾਨਸ= ਮਨ। ਮਾਨਸ= ਮਨੁੱਖ। ਹੇਰੇ= ਦੇਖੇ। ਅੰਨ= ਅਨਾਜ਼। ਪਟਾਦਿ= ਕੱਪੜੇ ਆਦਿ। ਅਨਾਥਨ= ਗ਼ਰੀਬਾਂ। ਕਰ= ਹੱਥ। ਦ੍ਵੈ= ਦੋ, ਦੋਵੇਂ। ਜੋਰਿ= ਜੋੜ ਕੇ। ਪੁਨ= ਫੇਰ। ਟੇਰੇ= ਆਖੇ। ਖਾਇ= ਖਾਉ। ਹੰਢਾਇ= ਹੰਢਾਵੋ। ਚਿਰ= ਲੰਮੀ ਆਯੂ। ਬਾਂਧਵ= ਸੰਬੰਧੀ। ਤਾਸ= ਉਨ੍ਹਾਂ ਦੀਆਂ। ਤੇ= ਕਰਕੇ। ਅਸੀਸਹਿ= ਦੁਆਵਾਂ। ਸਾਂਝ= ਸ਼ਾਮ। ਸੁੱਧ= ਪਵਿੱਤਰ।

**ਅਰਥ :** ੧. ਜਦੋਂ ਮਨ ਤੇ ਸਰੀਰ ਦੁੱਖਾਂ ਤੋਂ ਰਹਿਤ ਮਨੁੱਖ ਦੇਖੇ। ੨. ਦਾਣਾ, ਕੱਪੜਾ ਆਦਿ ਗ਼ਰੀਬਾਂ ਦੇ (ਆਪ) ਘਰ ਜਾ ਕੇ (ਉਨ੍ਹਾਂ ਨੂੰ) ਦੇਵੇ ਤੇ ਦੋ ਹੱਥ ਜੋੜ ਕੇ ਇੰਜ ਆਖੇ। ੩. (ਇਹ ਦਿੱਤਾ ਅਨਾਜ ਤੁਸੀਂ) ਖਾਉ ਤੇ ਕੱਪੜੇ ਪਹਿਨੋ ਅਤੇ ਪਰਮੇਸ਼ਰ ਦਾ ਸਿਮਰਨ ਕਰੋ ਤੇ ਲੰਮੀ ਉਮਰ ਮਾਣੋ, ਤੁਸੀਂ ਹੀ ਮੇਰੇ ਰਿਸ਼ਤੇਦਾਰ ਹੋ, ਮੇਰੇ ਭਾਈ ਹੋ।[1] ੪. ਉਨ੍ਹਾਂ ਦੀਆਂ ਸਵੇਰੇ-ਸ਼ਾਮ ਦੀਆਂ ਦੁਆਵਾਂ (ਸ਼ੁਭ ਕਾਮਨਾਵਾਂ) ਕਰਕੇ ਪਰਮਾਤਮਾ ਤੇਰਾ ਮਨ ਪਵਿੱਤਰ ਕਰੇਗਾ ॥੬॥

## ਦੋਹਰਾ ॥

ਗੁਣ ਸਫਟਕ ਕੋ ਜੋ ਅਹੈ, ਵਹੀ ਦੋਖ ਕੋ ਹੇਤ।

---

੧. ਗੁਰੂ ਅਮਰਦਾਸ ਜੀ ਨੇ ਲਾਲੂ, ਦੁਰਗਾ ਤੇ ਜੀਵੰਦਾ ਆਦਿ ਸਿੱਖਾਂ ਨੂੰ ਪਰਉਪਕਾਰ ਦੇ ਲੱਛਣ ਦਸਦਿਆਂ ਫ਼ੁਰਮਾਨ ਕੀਤਾ :
*ਪਿਖਹੁ ਗਰੀਬ ਅਨਾਥਨਿ ਜਹਾਂ। ਵਸਤ੍ਰ ਅਹਾਰ ਦੀਜੀਅਹਿ ਤਹਾਂ।*
*ਦੇਖਹੁ ਦੁਖੀ ਦਯਾ ਕੋ ਧਾਰਹੁ। ਜਥਾ ਸ਼ਕਤਿ ਤਿਹ ਦੁਖ ਨਿਰਵਾਰਹੁ ॥੫॥*
*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੩੯)*

ਤੈਸੇ ਸ੍ਵਾਸ੍ਰੇ ਆਤਮਾ, ਨਿਰਮਲ ਭੀ ਮਲ ਲੇਤ ॥੭॥

**ਪਦ ਅਰਥ** : ਗੁਣ= ਸਿਫ਼ਤ, ਆਦਤ । ਸਫਟਕ (ਸਫਟਿਕ)= ਪੇਪਰ ਵੇਟ, ਬਿਲੌਰ ਦਾ ਸ਼ੀਸ਼ਾ । ਅਹੈ= ਹੈ । ਵਹੀ= ਓਹੀ । ਹੇਤੁ= ਕਾਰਣ, ਸਬੱਬ। ਤੈਸੇ= ਓਵੇਂ । ਸ੍ਵਾਸ੍ਰੇ (ਸ੍ਵੈ+ਆਸਰੇ)= ਆਪਣੇ ਆਸਰੇ । ਲੇਤ= ਲੈਂਦਾ ਹੈ ।

**ਅਰਥ** : ੧. ਸਫਟਕ ਮਣੀ (ਪੇਪਰ ਵੇਟ) ਦੀ ਜਿਹੜੀ ਆਦਤ ਹੈ ਕਿ ਉਹੀ (ਅਸਲ ਉਸ) ਦੋਸ਼ ਦਾ ਕਾਰਣ ਹੈ (ਕਿ ਜਿਸ ਰੰਗ ਦੇ ਕੱਪੜੇ 'ਤੇ ਰੱਖੀ ਜਾਵੇ ਜਾਂ ਜਿਸ ਵੀ ਚੀਜ਼ 'ਤੇ ਰੱਖੀ ਜਾਵੇ ਉਹੋ ਹੀ ਰੰਗ ਪਕੜ ਲੈਂਦੀ ਹੈ।) ੨. ਓਵੇਂ ਹੀ ਆਤਮਾ ਸ਼ੁੱਧ ਹੈ ਪਰ ਆਪਣੇ ਸਹਾਰੇ ਰਹਿਣ ਵਾਲੇ ਸਰੀਰ ਦੇ ਦੁੱਖ ਸੁਖ ਰੂਪ ਮੈਲ ਨੂੰ (ਪੇਪਰ ਵੇਟ ਦੀ ਤਰ੍ਹਾਂ) ਆਪਣੇ ਵਿਚ ਮੰਨ ਲੈਂਦਾ ਹੈ ॥੭॥

## ਨਰਾਜ ਛੰਦ ॥

ਜਟਾਨ ਗੰਗ ਇੰਦੁ ਕੋ, ਸ਼ਿਵਾਰਧਾਂਗ ਧਾਰਿ ਹੋ।
ਭੁਜੰਗ ਭੰਗ ਕੋ ਅਹਾਰ, ਹਾਰ ਮਾਰ ਮਾਰਿ ਹੋ।
ਤ੍ਰਿਸ਼ੂਲ ਡੌਰੁ ਧੂਰਿ ਧਾਰਿ, ਰੁੰਡ ਮਾਲ ਆਬ੍ਰਿਤੰ।
ਇਤਿ ਵਿਭੂਤਿ ਵਾਰਿ ਹੋ, ਤਥਾਪਿ ਮੈਂ ਸਿਵਾਕ੍ਰਿਤੰ ॥੮॥

**ਪਦ ਅਰਥ** : ਜਟਾਨ= ਜੜਾਵਾਂ । ਗੰਗ= ਗੰਗਾ । ਇੰਦੁ= ਚੰਦ੍ਰਮਾ । ਸ਼ਿਵਾਰਧਾਂਗ= ਸ਼ਿਵ+ਅਰਧੰਗ (ਅਰਧੰਗਣੀ) ਇਸਤਰੀ । ਧਾਰਿਹੋ= ਧਾਰਦੇ ਹੋ। ਅਹਾਰ= ਖ਼ੁਰਾਕ । ਭੁਜੰਗ= ਸੱਪ । ਹਾਰ= ਮਾਲਾ । ਮਾਰ= ਕਾਮ । ਮਾਰਿ ਹੋ= ਮਾਰਦੇ ਹਨ । ਡੌਰੁ= ਡੌਰੂ । ਧੂਰਿ ਧਾਰਿ= ਧੂਲ (ਭਸਮ) ਧਾਰਨ ਕਰਦੇ (ਮਲਦੇ) ਹੋ । ਰੁੰਡ= ਸਿਰ, ਰਾਖਸ਼ਸ਼ਾਂ ਨੂੰ ਮਾਰ-ਮਾਰ ਕੇ ਉਨ੍ਹਾਂ ਦੇ ਸਿਰਾਂ ਦੀ। ਮਾਲ= ਮਾਲਾ । ਆਬ੍ਰਿਤੰ= ਧਾਰੀ ਹੋਈ, ਪਹਿਨੀ ਹੋਈ । ਇਤਿ= ਏਨੀ । ਵਿਭੂਤਿ= ਦੌਲਤ । ਵਾਰਿ= ਵਾਲੇ। ਤਥਾਪਿ= ਫੇਰ ਵੀ । ਸਿਵਾਕ੍ਰਿਤੰ= ਕਲਿਆਨ । ਵਾਰਿ= ਵਾਲੇ।

**ਅਰਥ** : ੧. (ਸਿਰ ਵਿੱਚ) ਜੜਾਵਾਂ, ਗੰਗਾ (ਮੱਥੇ 'ਤੇ) ਚੰਦ੍ਰਮਾ ਨੂੰ ਸ਼ਿਵ ਜੀ ਨੇ ਧਾਰਨ ਕੀਤਾ ਅਤੇ ਆਪਣੀ (ਅਰਧੰਗਣੀ) ਇਸਤਰੀ ਨਾਲ ਰੱਖੀ ਹੋਈ ਹੈ। ੨. (ਹੇ ਸ਼ਿਵ ਜੀ! ਤੁਸੀਂ) ਭੰਗ ਦੀ ਖ਼ੁਰਾਕ ਖਾਂਦੇ ਤੇ (ਗਲ

ਵਿੱਚ) ਸੱਪਾਂ ਦੀ ਮਾਲਾ ਧਾਰੀ ਤੇ ਕਾਮ ਨੂੰ ਮਾਰਨ ਵਾਲੇ ਹੋ ।* ੩. (ਹੱਥ ਵਿੱਚ) ਤ੍ਰਿਸੂਲ, ਡੌਰੂ, ਸਿਰਾਂ ਦੀ ਮਾਲਾ ਧਾਰੀ, (ਸਰੀਰ 'ਤੇ) ਭਸਮ ਮਲੀ ਹੋਈ ਹੈ ।। ੪. (ਭਾਵੇਂ) ਏਨੀ ਵਿਭੂਤੀ ਵਾਲੇ ਹੋ, ਫੇਰ ਵੀ (ਮੈਂ ਇਸ ਗੱਲ ਵਿੱਚ ਵਿਸ਼ਵਾਸ਼ ਕਰਦਾ ਹਾਂ ਕਿ ਤੁਸੀਂ) ਮੇਰੀ ਕਲਿਆਨ ਕਰਨ ਯੋਗ ਹੋ ॥੮॥

## ਸ੍ਵੈਯਾ ॥

ਏਕ ਸਰੀਰ ਸੰਬੰਧ ਭਏ,
ਜਨਮਾਂਤਰ ਦੀ ਗਨਤੀ ਕਛੁ ਨਾਹੀ ।
ਤਾ ਪਰ ਜੋ ਅਨੁਰਾਗ ਕਰੇ,
ਸੁਤ ਮਾਤ ਪਿਤਾ ਤਰੁਨੀ ਧਨ ਮਾਹੀ ।
ਸਾਰ ਅਸਾਰ ਵਿਚਾਰਤ ਭੀ,
ਤਜਿ ਸਾਰ, ਅਸਾਰ ਵਿਖੇ ਲਪਟਾਹੀ ।
ਫੇਰ ਕਹੈਂ ਹਮ ਜੀਵਨ ਮੋਖ,
ਸੁ ਏ ਕਲਿ ਕਾਲ ਕੇ ਲੱਖਣ ਆਹੀ ॥੯॥

**ਪਦ ਅਰਥ :** ਸੰਬੰਧ= ਮਿਲਾਪ । ਭਏ= ਹੋਏ । ਜਨਮਾਂਤਰ= ਜਨਮਾਂ । ਗਨਤੀ= ਗਿਣਤੀ । ਤਾ= ਉਸ । ਪਰ= ਉੱਪਰ । ਜੋ= ਜਿਹੜਾ । ਅਨੁਰਾਗ= ਪ੍ਰੇਮ, ਮੋਹ । ਸੁਤ= ਪੁੱਤਰ । ਤਰੁਨੀ= ਘਰ ਵਾਲੀ, ਇਸਤਰੀ । ਮਾਹੀ= ਵਿੱਚ । ਸਾਰ= ਸੱਚ । ਅਸਾਰ= ਝੂਠ । ਲਪਟਾਹੀ= ਲੰਪਟ ਹੁੰਦਾ ਹੈ, ਫਸਦਾ ਹੈ, ਮਿਲਦਾ ਹੈ । ਕਹੈਂ= ਕਹਿੰਦੇ ਹਨ । ਏ= ਇਹ ਸਾਰੇ ਉਪਰ ਕਹੇ । ਕਲਿ= ਕਲਜੁਗ । ਕਾਲ= ਸਮਾਂ । ਆਹੀ= ਹੈਨ ।

**ਅਰਥ :** ੧. ਇਕ ਸਰੀਰ ਨਾਲ ਜੁੜਨ ਕਰਕੇ ਅਨੇਕਾਂ (ਸਰੀਰਾਂ) ਦੀ ਪ੍ਰਾਪਤੀ ਹੋਈ (ਜੇਕਰ ਉਨ੍ਹਾਂ ਦੀ ਗਿਣਤੀ ਕਰੀਏ ਤਾਂ ਉਹ) ਗਿਣਤੀ ਕੁਝ ਵੀ ਨਹੀਂ ਹੁੰਦੀ । ੨. (ਉਸ ਸਰੀਰ ਦੇ ਕਾਰਨ) ਪੁੱਤਰ, ਮਾਂ-ਬਾਪ, ਇਸਤਰੀ

---

* *ਇਕ ਪੁਰਾਣ ਕਥਾ ਹੈ ਕਿ ਕਾਮ ਮਦਨ ਨੇ ਇੱਕ ਵਾਰ ਸ਼ਿਵ ਨੂੰ ਸੰਤਾਪ ਦਿੱਤਾ । ਜਿਸ ਪੁਰ ਕ੍ਰੋਧਦ੍ਰਿਸ਼ਟ ਨਾਮ ਮਹਾਂ ਦੇਵ ਨੇ ਉਸ ਨੂੰ ਭਸਮ ਕਰ ਦਿੱਤਾ । ਉਹ ਇਸ਼ਾਰਾ ਕਵੀ ਜੀ ਨੇ ਇਥੇ ਕੀਤਾ ਹੈ । (ਮਹਾਨ ਕੋਸ਼)*

ਅਤੇ ਧਨ ਵਿੱਚ ਜੋ ਪ੍ਰੇਮ ਕਰਦਾ ਹੈ। ੩. ਸੱਚ ਝੂਠ ਨੂੰ ਸਮਝਦਿਆਂ (ਵਿਚਾਰਦਿਆਂ ਹੋਇਆਂ ਭੀ) ਸੱਚ ਨੂੰ ਛੱਡ ਕੇ ਝੂਠ ਵਿੱਚ ਜਾ ਮਿਲਦਾ ਹੈ। ਭਾਵ ਚੰਗੇ-ਮਾੜੇ ਕੰਮਾਂ ਨੂੰ ਸਮਝਦਿਆਂ ਹੋਇਆਂ ਵੀ ਚੰਗੇ ਕੰਮ, ਨੇਕ ਵਿਚਾਰਾਂ ਨੂੰ ਤਿਲਾਂਜਲੀ ਦੇ ਦਿੰਦਾ ਹੈ ਤੇ ਝੂਠੇ (ਫਰੇਬੀ) ਕੰਮਾਂ ਵਿੱਚ ਜਾ ਲੀਨ ਹੁੰਦਾ ਹੈ। ੪. ਫੇਰ ਕਹਿੰਦੇ ਹਨ ਕਿ ਅਸੀਂ ਜੀਉਂਦਿਆਂ ਮੁਕਤ ਹਾਂ ਇਹ ਕਲਜੁਗ ਦੇ ਸਮੇਂ ਦੇ ਮਨੁੱਖਾਂ ਦੇ ਲੱਖਣ ਹਨ ॥੯॥

## ਸ੍ਵੈਯਾ ॥

ਗ੍ਰੰਥ ਅਪਾਰ ਵਿਚਾਰਿ ਵਿਚਾਰਿ,
ਗਵਾਰ ਮਹਾ ਮਦ ਕੇ ਸੁਖ ਝੂਲਾ।
ਪੰਡਿਤ ਹ੍ਵੈ ਵਿਚਰੈ ਭਵ ਮੈ,
ਨਿਜ ਪ੍ਰਯੋਜਨ ਡਾਰਿ ਦਯੋ ਅਨੁਕੂਲਾ।
ਔਰਨ ਕੋ ਉਪਦੇਸ ਬਤਾਵਤ,
ਆਪ ਬੰਧਯੋ ਜੈਸੇ ਗਡ ਕੋ ਜੂਲਾ।
ਸੁੰਦਰ ਊਪਰ ਤੇ ਵਹੁ ਦੀਸਤ,
ਭੀਤਰਿ ਯੌਂ ਜਿਮ ਕਿੰਸੁਕ ਫੂਲਾ ॥੧੦॥

**ਪਦ ਅਰਥ :** ਗ੍ਰੰਥ= ਪੁਸਤਕਾਂ। ਅਪਾਰ= ਬਹੁਤ। ਵਿਚਾਰਿ ਵਿਚਾਰਿ= ਬਾਰ-ਬਾਰ ਪੜ੍ਹ ਕੇ। ਮਹਾ ਮਦ= ਬੜਾ ਹੰਕਾਰ। ਝੂਲਾ= ਝੂਮਦਾ, ਮਸਤ ਹੋਇਆ ਫਿਰਦਾ ਹੈ। ਪੰਡਿਤ= ਵਿਦਵਾਨ। ਹ੍ਵੈ= ਹੋ ਕੇ। ਵਿਚਰੈ= ਫਿਰਦਾ। ਭਵ= ਸੰਸਾਰ। ਪ੍ਰਯੋਜਨ= ਮਕਸਦ, ਨਿਸ਼ਾਨਾ। ਅਨੁਕੂਲ= ਅਨੁਕੂਲ ਅਨੁਸਾਰ, ਫ਼ਾਇਦੇ ਮੰਦਾ, ਲਾਭ ਵਾਲਾ। ਡਾਰਿ= ਸੁੱਟਣਾ। ਦਯੋ= ਦਿੱਤਾ। ਔਰਨ= ਹੋਰਨਾਂ। ਕੋ= ਨੂੰ। ਉਪਦੇਸ਼= ਸਿਖਿਆ। ਬਤਾਵਤ= ਦਸਦਾ। ਗੱਡ= ਗੱਡਾ। ਕੋ= ਦਾ। ਜੂਲਾ= ਬਲਦ ਜੋੜਨ ਵਾਲਾ ਮੋਟਾ ਸਾਰਾ ਡੰਡਾ। ਜੈਸੇ= ਜਿਵੇਂ। ਤੇ= ਤੋਂ। ਵਹੁ= ਉਹ। ਦੀਸਤ= ਦਿਸਦਾ। ਯੌਂ= ਇੰਜ। ਜਿਮ= ਜਿਵੇਂ। ਕਿੰਸੁਕ= ਕੇਸੂ ਦੇ ਫੁੱਲ, ਪਲਾਸ ਦਾ ਫੁੱਲ? ਸ਼ੁਕ= ਤੋਤਾ। ਕਿੰ= ਕੀ ਹੈ। ਜਿਸ ਅੱਗੇ ਤੋਤੇ ਦੀ ਚੁੰਜ ਕੀ ਹੈ? ਤੋਤੇ ਦੀ ਚੁੰਜ ਵਰਗਾ ਸੁੰਦਰ ਫੁੱਲ ਜੋ ਸੁਗੰਧੀ ਰਹਿਤ ਹੁੰਦਾ

ਹੈ।

**ਅਰਥ** : ੧. ਬਹੁਤ ਸਾਰੇ (ਧਾਰਮਕ ਜਾਂ ਸਮਾਜਕ) ਪੁਸਤਕ ਪੜ੍ਹ ਕੇ (ਉਨ੍ਹਾਂ ਦਾ) ਮੁੜ-ਮੁੜ ਅਧਿਐਨ ਕਰਕੇ ਵਿੱਦਿਆ ਦੇ ਬੜੇ ਹੰਕਾਰ ਵਿੱਚ ਮਸਤਿਆ ਫਿਰਦਾ ਹੈ। ੨. (ਆਪਣੇ ਆਪ ਬਹੁਤ ਹੀ ਵੱਡਾ) ਵਿਦਵਾਨ ਬਣ ਕੇ ਦੁਨੀਆਂ ਵਿੱਚ ਫਿਰਦਾ ਹੈ (ਪ੍ਰਚਾਰਕ ਬਣ ਕੇ), ਜੋ ਨਿਜੀ ਮਕਸਦ ਸੀ ਸੰਸਾਰ-ਸਾਗਰ ਤੋਂ ਤਰਨ ਦਾ ਉਹ ਭੁੱਲ ਗਿਆ। ੩. ਹੋਰਨਾਂ (ਲੋਕਾਂ) ਨੂੰ (ਸੰਸਾਰ ਵਿੱਚ ਮੋਹ ਆਦਿ ਵਿਕਾਰਾਂ ਤੋਂ ਬਚਣ) ਦੀ ਸਿਖਿਆ ਦੇਂਦਾ ਹੈ, (ਪਰ) ਆਪ (ਉਵੇਂ) ਬੱਝਾ (ਹੋਇਆ) ਹੈ, (ਜਿਵੇਂ) ਗੱਡੇ ਦੇ ਨਾਲ (ਜੂਲਾ) ਡੰਡਾ (ਬਹੁਤ ਹੀ ਕੱਸ ਕੇ) ਬੰਨ੍ਹਿਆ ਹੁੰਦਾ ਹੈ। ੪. (ਉਸ ਮਨੁੱਖ ਦੀ ਸ਼ਕਲ) ਉਪਰੋਂ ਐਨੀ ਖ਼ੂਬਸੂਰਤ ਦਿਸਦੀ ਹੈ ਪਰ ਅੰਦਰੋਂ ਸ਼ੁਭ ਗੁਣਾਂ ਤੋਂ ਸੱਖਣਾ ਹੁੰਦਾ ਹੈ (ਭਾਉ-ਭਗਤੀ ਦੀ ਸੁਗੰਧੀ ਉਸ ਵਿੱਚ ਨਹੀਂ ਹੁੰਦੀ), ਉਵੇਂ ਸਮਝੋ ਜਿਵੇਂ ਕੇਸੂ ਦਾ ਫੁੱਲ ਤੋਤੇ ਦੀ ਚੁੰਜ ਵਰਗਾ ਬਹੁਤ ਹੀ ਸੋਹਣਾ ਹੁੰਦਾ ਹੈ ਲੇਕਿਨ ਉਸ ਵਿੱਚ ਸੁਗੰਧੀ ਨਹੀਂ ਹੁੰਦੀ ॥੧੦॥

**ਸ੍ਵੈਯਾ ॥**

**ਦੇਹ ਸਿੰਗਾਰ ਅਹਾਰ ਰਜੋ ਗੁਣ,**
**ਮੂਢਨ ਸੰਗ ਵਿਚਿਤ੍ਰਿਤ ਮੰਦਰ।**
**ਨਾਰਿ ਨਿਰੂਪਣ ਕਾਵ੍ਯ ਜੁ ਹੈਂ,**
**ਪੁਨ ਮੈਥੁਨ ਆਠ ਜੁ ਗ੍ਰੰਥਨ ਅੰਦਰਿ।**
**ਕਾਮਨਿ ਕੋ ਫਲ ਦੇਵਨ ਲੇਵਨ,**
**ਕੰਦ੍ਰਪ ਕ੍ਰੋਧ ਲੋਭਾਦਿ ਕਲੰਦਰ।**
**ਜੋ ਬਡਭਾਗ ਵਿਰਾਗ ਚਹੈ,**
**ਤਬ ਤ੍ਯਾਗਿ ਦਏ ਇਤਿ੍ਯਾਦਿਕ ਸੁੰਦਰ ॥੧੧॥**

**ਪਦ ਅਰਥ** : ਅਹਾਰ= ਭੋਜਨ, ਖ਼ੁਰਾਕ। ਮੂਢਨ= ਮੂਰਖਾਂ। ਸੰਗ= ਨਾਲ। ਵਿਚਿਤ੍ਰਿਤ= ਅਨੋਖਾਪਨ, ਰੰਗ-ਬਰੰਗੇ। ਮੰਦਰ= ਮਕਾਨ। ਨਿਰੂਪਣ= ਵਰਣਨ, ਬਿਆਨ ਕੀਤੀ। ਕਾਵ੍ਯ ਗ੍ਰੰਥਨ= ਕਵਿਤਾ ਵਾਲੇ ਗ੍ਰੰਥਾਂ ਵਿੱਚ। ਪੁਨ= ਫੇਰ।

ਮੈਥੁਨ= ਕਾਮ, ਵਿਸ਼ਾ। ਆਠ= ਅੱਠ। ਜੁ= ਜਿਹੜਾ। ਕਾਮਨਿ= ਇਸਤ੍ਰੀ। ਕੋ= ਨੂੰ। ਕੰਦ੍ਰਪ= ਕਾਮ। ਕ੍ਰੋਧ= ਗੁੱਸਾ। ਕਲੰਦਰ= ਬਾਂਦਰ ਨੂੰ ਨਚਾਉਣ ਵਾਲਾ, ਮਦਾਰੀ। ਵਿਰਾਗ= ਉਪਰਾਮਤਾ। ਚਹੈ= ਚਾਹੁੰਦਾ। ਤਬ= ਤਦ। ਤਯਾਗਿ= ਛੱਡਣਾ। ਦਏ= ਦੇਵੇ।

**ਅਰਥ** : ੧. ਸਰੀਰ ਨੂੰ ਬੜੀ ਚੰਗੀ ਤਰ੍ਹਾਂ ਲਿਸ਼ਕਾਣਾ, (ਮਾਸ ਸ਼ਰਾਬ ਆਦਿ) ਰਜੋ ਗੁਣੀ ਖ਼ੁਰਾਕ ਖਾਣੀ, ਮੂਰਖਾਂ ਦੀ ਸੰਗਤ ਕਰਨੀ ਤੇ (ਅਨੇਕਾਂ ਤਰ੍ਹਾਂ) ਸੋਹਣੇ ਘਰ ਬਨਾਉਣੇ। ੨. ਜਿਨ੍ਹਾਂ ਗ੍ਰੰਥਾਂ ਵਿੱਚ ਇਸਤਰੀ ਦੀਆਂ ਕਿਸਮਾਂ-ਜਾਤਾਂ* ਦਾ ਅਤੇ ਅੱਠ ਤਰ੍ਹਾਂ ਦੇ ਕਾਮ ਦਾ ਖੋਲ੍ਹ ਕੇ ਵਰਣਨ ਕੀਤਾ ਮਿਲਦਾ ਹੈ, ਉਨ੍ਹਾਂ ਨੂੰ ਪੜ੍ਹਨਾ। ੩. ਇਸਤਰੀ ਤੋਂ ਕੋਈ ਚੀਜ਼ ਲੈਣੀ ਤੇ ਉਸ ਨੂੰ ਦੇਣ ਦੇ ਕਾਰਨ ਇਹ ਕਾਮ ਕਰੋਧ ਲੋਭ (ਮੋਹ ਆਦਿ ਵਿਕਾਰ ਸਾਰੇ, ਮਨੁੱਖ ਵਿੱਚ ਆ ਜਾਂਦੇ ਹਨ ਇਹ ਇਨਸਾਨ ਨੂੰ ਇੰਜ ਨਚਾਉਂਦੇ ਹਨ, ਜਿਵੇਂ) ਬਾਂਦਰ ਨੂੰ ਕਲੰਦਰ ਨਚਾਉਂਦਾ ਹੈ। ੪. ਜਿਹੜਾ ਵਡਭਾਗੀ ਸੰਸਾਰ ਤੋਂ ਨਿਰਲੇਪ (ਉਪਰਾਮਤਾ) ਚਾਹੁੰਦਾ ਹੈ, ਉਹ ਉਪਰੋਕਤ ਆਖੇ (ਵਿਕਾਰ) ਜੋ (ਉਪਰੋਂ) ਬੜੇ ਸੋਹਣੇ ਦਿਸ ਰਹੇ ਹਨ, ਇਹਨਾਂ ਸਭ ਦਾ ਤਿਆਗ ਕਰ ਦੇਵੇ ॥੧੧॥

### ਸ੍ਵੈਯਾ ॥

ਕਾਮ ਕਹੇ ਮਮ ਰਾਖਤ ਜੋ,
ਤਿਨ ਕੀ ਰਖਯਾ ਤਿੰਨ ਦੇਵ ਕਰੈਂਗੇ।
ਜੋ ਮਮ ਤਯਾਗਿ ਕੁ-ਭੂਮਿ ਬਿਖੇ,
ਤਿੰਨ ਦੇਵ ਕੁਪੈਂ ਤਿਨ ਸੂਖ ਹਰੈਂਗੇ।
ਠੌਰ ਨਹੀਂ ਤਿੰਨ ਲੋਕ ਬਿਖੇ,
ਤ੍ਰਿਨ ਜਯੋਂ ਭ੍ਰਮਹੈਂ ਸ੍ਰਮ ਪੁੰਜ ਧਰੈਂਗੇ।
ਜਾਰਤ ਹੈਂ ਤਿੰਨ ਤਾਪ ਤਿਨੈ,

---

* ਚਾਰ ਤਰ੍ਹਾਂ ਦੀਆਂ ਇਸਤਰੀਆਂ : ਪਦਮਿਨੀ, ਚਿਤ੍ਰਨੀ, ਹਸਤਨੀ, ਹਿਰਨੀ। ਅੱਠ ਤਰ੍ਹਾਂ ਦੀ ਕਾਮਵਾਸ਼ਨਾ ਹੋਣੀ : ਸ੍ਰਵਨ, ਸਿਮਰਨ, ਔ ਕੀਰਤਨ ਚਿਤਵਨ ਬਾਤ ਇਕੰਤ। ਦ੍ਰਿੜ੍ਹ ਸੰਕਲਪ ਪ੍ਰਯਤਨ ਤਨ ਪ੍ਰਾਪਤਿ ਅਸ਼ਟ ਕਹੰਤ ॥੯॥ (ਵਿਚਾਰਮਾਲਾ, ਬਿਸ੍ਰਾਮ ੪)

**ਮਮ ਧਾਰਤ, ਆਰਤ ਸਿੰਧੁ ਤਰੈਂਗੇ॥੧੨॥**

**ਪਦ ਅਰਥ :** ਮਮ= ਮੈਨੂੰ। ਰਾਖਤ= ਰੱਖਦਾ। ਜੋ= ਜਿਹੜਾ। ਤਿਨ= ਉਨ੍ਹਾਂ। ਕਰੈਂਗੇ= ਕਰਨਗੇ। ਕੁ-ਭੂਮਿ= ਖੋਟੀ ਜ਼ਮੀਨ, ਪਰ-ਇਸਤਰੀ, ਵੇਸਵਾ। ਤਿੰਨ= ਗਿਣਤੀ ੩। ਕੁਪੈਂ= ਗੁੱਸੇ ਹੋਣਗੇ, ਨਰਾਜ਼ ਹੋਣਗੇ। ਦੇਵ= ਦੇਵਤੇ, ਤਿੰਨ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵ। ਹਰੈਂਗੇ= ਦੂਰ ਕਰ ਦੇਣਗੇ। ਠੌਰ= ਜਗ੍ਹਾ। ਤਿੰਨ ਲੋਕ= ਮਾਤ ਲੋਕ, ਪਾਤਾਲ ਤੇ ਸਵਰਗ। ਤ੍ਰਿਨ= ਕੱਖ। ਜਯੋਂ= ਵਾਂਗ, ਸਮਾਨ। ਭ੍ਰਮਹੈਂ= ਫਿਰਨਗੇ। ਸ੍ਰਮ= ਥਕੇਵਾਂ। ਪੁੰਜ= ਬਹੁਤਾ। ਧਰੈਂਗੇ= ਧਾਰਨਗੇ। ਜਾਰਤ ਹੈਂ= ਸਾੜਨਗੇ। ਤਿੰਨ ਤਾਪ= ਆਧੀ, ਬਿਆਧੀ ਤੇ ਉਪਾਧੀ। ਤਿਨੈ= ਉਨ੍ਹਾਂ ਨੂੰ। ਮਮ= ਮੈਨੂੰ। ਧਾਰਤ= ਧਾਰਨ ਵਾਲੇ, ਆਪਣੇ ਆਪ 'ਤੇ ਕਾਬੂ ਰੱਖਣ ਵਾਲੇ। ਆਰਤ= ਦੁੱਖ ਰੂਪ। ਸਿੰਧੁ= ਸਮੁੰਦਰ। ਤਰੈਂਗੇ= ਤਰਨਗੇ, ਤਰ ਜਾਣਗੇ।

**ਅਰਥ :** ੧. ਕਾਮ (ਦੇਵਤਾ) ਕਹਿੰਦਾ ਹੈ ਮੈਨੂੰ (ਸੰਜਮ ਵਿੱਚ) ਰੱਖਦਾ ਹੈ, ਉਸ (ਦੇ ਸੱਤ ਪ੍ਰਤੱਗ) ਦੀ ਰਾਖੀ ਤਿੰਨ ਦੇਵਤੇ ਕਰਨਗੇ। ੨. ਜਿਹੜਾ ਮੈਨੂੰ ਮਾੜੀ ਜਗ੍ਹਾ (ਪਰ-ਇਸਤਰੀ, ਵੇਸ਼ਵਾ ਵਿੱਚ) ਕੇਰੇਗਾ, ਉਸ ਪਰ ਤਿੰਨੇ ਦੇਵਤੇ ਗੁੱਸਾ ਖਾ ਕੇ ਉਸ ਦੇ ਸਾਰੇ ਸੁਖਾਂ ਨੂੰ ਨਾਸ ਕਰ ਦੇਣਗੇ। ੩. (ਮੈਨੂੰ ਨਜਾਇਜ਼ ਢੰਗ ਨਾਲ ਸੁੱਟਣ ਵਾਲਿਆਂ ਨੂੰ) ਤਿੰਨਾਂ ਲੋਕਾਂ ਵਿੱਚ ਕਿਤੇ ਵੀ ਠਹਿਰਨ ਵਾਸਤੇ ਜਗ੍ਹਾ ਨਹੀਂ ਮਿਲੇਗੀ ਉਹ ਕੱਖ ਵਾਂਗ ਹੌਲੇ ਹੋਏ ਫਿਰਦੇ ਹੀ ਰਹਿਣਗੇ ਤੇ ਬੜੀ ਥਕਾਵਟ ਧਾਰਨਗੇ (ਦੁੱਖ ਪਾਉਣਗੇ)। ੪. (ਫੇਰ) ਤਿੰਨੇ ਤਾਪ ਉਨ੍ਹਾਂ ਨੂੰ ਸਾੜਨਗੇ, ਜੋ ਮੈਨੂੰ ਸ੍ਵੈ ਕਾਬੂ ਰੱਖਣਗੇ, ਉਹ ਦੁੱਖ ਰੂਪ ਸੰਸਾਰ ਤੋਂ ਸੌਖੇ ਹੀ ਤਰ ਜਾਣਗੇ॥੧੨॥

**ਸ੍ਵੈਯਾ॥**

**ਚੰਚਲ[੧] ਸੰਗਤ ਤੇ ਚਿਤ ਚੰਚਲ,**
**ਅੰਚਲ ਦਾਗ ਲਗੇ ਕਿਲ ਖਾਸੇ।**
**ਤਾ ਸੋਂ ਕਦਾਚਿਤ ਬਾਚਤ ਨਾ,**

੧. ਕਵੀਆਂ (ਵਿਦਵਾਨਾਂ) ਨੇ ਹੇਠ ਲਿਖੇ ਦਸ ਪਦਾਰਥ ਚੰਚਲ ਮੰਨੇ ਹਨ: ਹਾਥੀ ਦੇ ਕੰਨ, ਘੋੜਾ, ਪੌਣ (ਹਵਾ), ਬਾਂਦਰ, ਬੱਚਾ, ਬਿਜਲੀ, ਭੌਰਾ, ਮਨ, ਮਮੋਲ਼ਾ, ਵੇਸ਼ਵਾ ਦੇ ਨੇਤ੍ਰ। (ਮਹਾਨ ਕੋਸ਼)

ਅਨਥਾ ਨਹਿ ਬਾਚਤ ਕੋਟਿ ਕਲਾ ਸੋਂ।
ਅੰਮ੍ਰਿਤ ਪਾਨ ਕਲਾਲ ਗ੍ਰਿਹੇ,
ਪਰ ਜਾਨੇ ਸ਼ਰਾਬ ਸਭੀ ਅਕਲਾ ਸੋਂ।
ਨੀਚ ਕੀ ਸੰਗ ਤੇ ਮੀਚ ਭਲੀ,
ਪਰਮਾਰਥ ਬੀਚ ਬਿਰੋਧ ਨ ਮਾਸੋ ॥੧੩॥

**ਪਦ ਅਰਥ :** ਚੰਚਲ= ਇਸਤ੍ਰੀ। ਸੰਗਤ= ਸਾਥ। ਚੰਚਲ= ਸ਼ੈਤਾਨ, ਫਿਰ ਜਾਂਦਾ ਹੈ। ਅੰਚਲ= ਪੱਲਾ, ਬੁੱਧੀ। ਕਿਲ= ਨਿਸਚੇ। ਖਾਸੋ= ਬਹੁਤ। ਤਾ ਸੋਂ= ਉਸ ਨਾਲ। ਕਦਾਚਿਤ= ਕਦੇ ਵੀ। ਬਾਚਤ ਨਾ= ਬਚ ਨਹੀਂ ਸਕਦਾ। ਅਨਥਾ= ਹੋਰ ਕੋਈ, ਝੂਠ। ਕੋਟਿ= ਕ੍ਰੋੜਾਂ। ਕਲਾ= ਸ਼ਕਤੀ। ਸੋਂ= ਨਾਲ। ਅੰਮ੍ਰਿਤ= ਦੁੱਧ। ਪਾਨ= ਪੀਣਾ, ਪੀ ਕੇ। ਕਲਾਲ= ਸ਼ਰਾਬ ਵੇਚਣ (ਕੱਢਣ) ਵਾਲੇ। ਜਾਨੇ= ਜਾਣਦੇ ਹਨ। ਸਭੀ= ਸਾਰੇ। ਅਕਲਾ ਸੋਂ= ਅਕਲ ਨਾਲ, ਸਿਆਣਪ ਨਾਲ। ਨੀਚ= ਖੋਟਾ ਮਨੁੱਖ। ਮੀਚ= ਮੌਤ। ਭਲੀ= ਚੰਗੀ। ਪਰਮਾਰਥ= ਆਤਮ-ਵਸਤੂ ਦੀ ਖੋਜ ਵਿੱਚ। ਬਿਰੋਧ= ਰੁਕਾਵਟ। ਮਾਸੋ= ਥੋੜ੍ਹੀ ਜਿਹੀ।

**ਅਰਥ :** ੧. (ਬਿਗਾਨੀ) ਇਸਤ੍ਰੀ ਦਾ ਸਾਥ ਕਰਨ ਨਾਲ (ਮਨੁੱਖ ਦਾ) ਦਿਲ ਫਿਰ ਜਾਂਦਾ ਹੈ, (ਬੁੱਧੀ ਰੂਪ) ਪੱਲੇ ਨੂੰ ਦਾਗ ਲੱਗ ਜਾਂਦਾ ਹੈ ਇਹ ਗੱਲ ਪੱਕੀ ਹੈ। ੨. ਉਸ ਨਾਲ (ਗੱਲ-ਬਾਤ ਕੀਤਿਆਂ) ਕੋਈ ਵੀ ਬਚ ਨਹੀਂ ਸਕਦਾ (ਇਸ ਵਿੱਚ ਕੋਈ) ਝੂਠ ਨਹੀਂ, ਨਹੀਂ ਬਚ ਸਕਦਾ ਭਾਵੇਂ ਕ੍ਰੋੜਾਂ ਸ਼ਕਤੀਆਂ ਵੀ ਹੋਵਣ। ੩. (ਜਿਵੇਂ ਕੋਈ ਮਨੁੱਖ) ਸ਼ਰਾਬ ਵੇਚਣ ਵਾਲਿਆਂ ਦੇ ਘਰੋਂ ਦੁੱਧ ਹੀ ਕਿਉਂ ਨਾ ਪੀ ਕੇ ਨਿਕਲੇ ਪਰ ਫੇਰ ਵੀ ਸਾਰੇ ਆਪਣੇ ਦਿਲ ਵਿੱਚ ਏਹੋ ਹੀ ਜਾਣਦੇ ਹਨ ਕਿ (ਇਹ ਆਦਮੀ) ਸ਼ਰਾਬ ਪੀ ਕੇ ਆਇਆ ਹੈ। ੪. ਖੋਟੇ ਮਨੁੱਖ* ਦੀ ਸੰਗਤ ਨਾਲੋਂ ਮੌਤ ਚੰਗੀ ਹੈ ਕਿਉਂਕਿ ਆਤਮ-ਵਸਤੂ

---

* *ਕਿਸੇ ਸ਼ਾਇਰ ਨੇ ਖ਼ੂਬ ਕਿਹਾ ਹੈ:*
*ਸਿੰਘਨ ਕੇ ਬਨ ਮੈ ਬਸੀਏ ਧਸੀਏ ਜਲ ਮੈ, ਬਿਛੂਆ ਗਹਿ ਲੀਜੈ।*
*ਕਾਨ ਖਜੂਰ ਪ੍ਰਵੇਸ਼ ਕਰਾਇ ਕੇ ਸਾਂਪ ਕੇ ਮੁਖ ਮੈਂ ਅੰਗੁਰੀ ਦੀਜੈ।*
*ਗਿਰ ਤੇ ਗਿਰੀਏ ਬਿਜ ਸੇ ਮਰੀਏ ਅਰੁ ਆਰੀ ਕੇ ਘਾਉ ਅਨੇਕ ਸਹੀਜੈ।*
*ਏਤੇ ਤੇ ਕਸ਼ਟ ਅਨੰਤ ਸਹੋ ਪਰ ਮੂਰਖ ਮੀਤ ਕੋ ਸੰਗੁ ਨ ਕੀਜੈ।*

ਦੀ ਖੋਜ ਵਿੱਚ ਕੋਈ ਰੁਕਾਵਟ ਤੇ ਨਹੀਂ ਆ ਸਕਦੀ ॥੧੩॥

ਪਹਿਲਾਂ ਕਹੀ ਗੱਲ ਨੂੰ ਫੇਰ ਦੁਹਰਾਉਂਦੇ ਹਨ—

ਸ੍ਵੈਯਾ ॥

ਢਿਗ ਛੈਲ ਤੇ ਮੈਲ ਲਗੇ ਦਿਲ ਕੋ,
ਤਿਹ ਗੈਲ ਸੁਧੀ ਨ ਕਬੀ ਪਰਿਹੈ ।
ਮਦੁ ਪਾਨ ਸਮਾਨ ਧਯਾਨ ਤਿਸੇ,
ਹਰਿਦਯਾਲ ਕਹੈ ਬਿਖ ਕੋ ਸਰ ਹੈ ।
ਜਿਹ ਹੇਰਨ ਤੇ ਹਿਰਦਾ ਹਲ ਹੈ,
ਪ੍ਰਸਨੋਤਰ ਤੇ ਉਰ ਕੋ ਫਰ ਹੈ ।
ਖਲ ਚੰਚਲ ਸੰਗਤ ਵ੍ਹਾਂਗ ਹਿਮਾਚਲ,
ਜੋ ਪਰਿਹੈ ਗਰ ਹੈ ਗਰ ਹੈ ॥੧੪॥

**ਪਦ ਅਰਥ :** ਢਿਗ= ਨੇੜੇ, ਨਜ਼ਦੀਕ। ਛੈਲ= ਨੌਜਵਾਨ, ਖ਼ੂਬਸੂਰਤ (ਔਰਤ)। ਤਿਹ= ਉਸ। ਗੈਲ= ਰਸਤਾ। ਸੁਧੀ= ਸੂਝਵਾਨ । ਕਬੀ= ਕਦੇ ਵੀ। ਪਰਿਹੈ= ਪੈਂਦਾ । ਮਦੁ= ਸ਼ਰਾਬ । ਪਾਨ= ਪੀਣ । ਸਮਾਨ= ਬਰਾਬਰ । ਧਯਾਨ= ਖ਼ਿਆਲ । ਬਿਖ= ਜ਼ਹਿਰ । ਕਹੈ= ਕਹਿੰਦਾ । ਕੋ= ਦਾ । ਸਰ= ਤਲਾਵ । ਜਿਹ= ਜਿਸ । ਹੇਰਨ= ਤੱਕਣ, ਦੇਖਣ । ਤੇ= ਕਰ ਕੇ, ਨਾਲ । ਹਿਰਦਾ= ਦਿਲ । ਹਲ ਹੈ= ਹਿਲ ਜਾਂਦਾ ਹੈ । ਖਲ= ਦੁਸ਼ਟ, ਨੀਚ । ਚੰਚਲ= ਇਸਤਰੀ । ਹਿਮਾਚਲ= ਹਿਮਾਲਯ ਪਹਾੜ ਵਰਗਾ, ਬਰਫੀਲੇ ਪਹਾੜ ਵਰਗਾ । ਪਰਿ ਹੈ= ਪੈਂਦਾ ਹੈ । ਗਰ ਹੈ= ਗਲ ਜਾਂਦਾ ਹੈ । ਪ੍ਰਸ਼ਨੋਤਰ= (ਪ੍ਰਸ਼ਨ ਉੱਤਰ) ਗੱਲ-ਬਾਤ ਕਰਨ ਨਾਲ । ਉਰ= ਦਿਲ । ਫਰ ਹੈ= ਫੜ ਲੈਂਦੀ ਹੈ ।

**ਅਰਥ :** ੧. ਨੌਜਵਾਨ ਖ਼ੂਬਸੂਰਤ ਇਸਤਰੀ ਦੇ ਕੋਲ ਬੈਠਿਆਂ ਦਿਲ ਨੂੰ ਮੈਲ ਲੱਗ ਜਾਂਦੀ ਹੈ, ਸੂਝਵਾਨ ਮਨੁੱਖ ਕਦੇ ਵੀ ਉਸ ਦੇ ਰਸਤੇ (ਪਿੱਛੇ) ਨਹੀਂ ਪੈਂਦਾ। ੨. ਉਸ (ਇਸਤਰੀ) ਦਾ ਖ਼ਿਆਲ ਸ਼ਰਾਬ ਪੀਣ ਦੇ ਨਸ਼ੇ ਬਰਾਬਰ ਹੈ, ਹਰਦਿਆਲ ਕਵੀ ਕਹਿੰਦਾ ਹੈ, ਮਾਨੋਂ ਉਹ (ਇਸਤਰੀ) ਜ਼ਹਿਰ ਦਾ ਹੀ

ਤਲਾਵ ਹੈ । ੩. (ਕੇਵਲ ਅੱਖਾਂ ਦੇ) ਤੱਕਣ ਨਾਲ ਦਿਲ ਹਿਲ ਜਾਂਦਾ ਹੈ (ਦਿਲ ਬੇਕਾਬੂ ਹੋ ਜਾਂਦਾ ਹੈ) ਤੇ ਗੱਲ-ਬਾਤ ਕਰਨ ਕਰ ਕੇ ਹਿਰਦਾ ਫੜ ਲੈਂਦਾ ਹੈ । ੪. (ਹਰਦਿਆਲ ਕਵੀ ਜੀ ਕਹਿੰਦੇ ਹਨ ਨੀਚ ਮਨੁੱਖ ਤੇ) ਚੰਚਲ ਇਸਤਰੀ ਦੀ ਸੰਗਤ ਹਿਮਾਲਜ (ਬਰਫੀਲੇ) ਪਹਾੜ ਵਰਗੀ ਹੈ, ਇਨ੍ਹਾਂ ਵਿੱਚ ਜੋ ਪੈਂਦਾ ਹੈ ਉਹ ਗਲ ਜਾਂਦਾ ਹੈ, ਗਲ ਜਾਂਦਾ ਹੈ ਇਹ ਪੱਕੀ ਗੱਲ ਹੈ ॥੧੪॥

## ਸ੍ਵੈਯਾ ॥

ਰਘੁਬੀਰ ਰਿਦੇ ਹਮ ਜਾਨਤ ਭੀ,
ਭਵ ਭੋਗ ਸਰੋਗ ਬੁਰੇ ਤੇ ਬੁਰੇ।
ਪਰ ਪੂਰਬ ਪਾਪਨ ਕੇ ਬਲ ਤੇ,
ਮਨ ਮੋਰ ਪਦਾਰਥ ਓਰ ਟੁਰੇ।
ਹਮ ਮੋਰਤ, ਜੋਰਤ ਨ ਰੁਚਿ ਸੋਂ,
ਮੁਰਿ ਹੈ ਵਿਖਜੋਂ ਮਹਿ ਫੇਰ ਜੁਰੇ।
ਬਹੁ ਬਾਰ ਜੁਹਾਰ ਹਰੀ ਵਰ ਦੈ,
ਤਵ ਛੋਰਿ ਕਹੂੰ ਨ ਚਿੱਤ ਫੁਰੇ ॥੧੫॥

**ਪਦ ਅਰਥ :** ਰਘੁਬੀਰ= ਰਾਮ, ਪਰਮਾਤਮਾ । ਭਵ= ਸੰਸਾਰ । ਭੋਗ= ਪਦਾਰਥ। ਸਰੋਗ= ਰੋਗ ਸਹਿਤ । ਪਰ= ਫੇਰ ਵੀ । ਪੂਰਬ= ਪਿਛਲੇ । ਬਲ= ਪ੍ਰਭਾਵ, ਤਾਕਤ । ਤੇ= ਕਰ ਕੇ । ਮੋਰ= ਮੇਰਾ । ਓਰ= ਤਰਫ਼, ਵੱਲ । ਟੁਰੇ= ਟੁਰਦਾ, ਚਲਦਾ । ਹਮ= ਅਸੀਂ । ਮੋਰਤ= ਮੋੜਦੇ ਹਾਂ । ਜੋਰਤ ਨ= ਜੋੜ ਨਹੀਂ । ਰੁਚਿ ਸੋਂ= ਸ਼ੌਕ ਨਾਲ, ਲਗਨ ਨਾਲ । ਵਿਖਜੋਂ= ਵਿਸ਼ਿਆਂ ਵਿੱਚ । ਜੁਰੇ= ਜੁੜ ਜਾਂਦਾ । ਬਹੁ ਬਾਰ= ਬਹੁਤੀ ਵਾਰ । ਜੁਹਾਰ= ਨਮਸਕਾਰ । ਵਰ= ਅਸੀਸ । ਤਵ= ਤੈਨੂੰ । ਛੋਰਿ= ਛੱਡ ਕੇ । ਕਹੂੰ= ਕਿਤੇ । ਫੁਰੇ= ਜਾਵੇ ।

**ਅਰਥ :** ੧. ਐ ਪਰਮਾਤਮਾ ਸਰੂਪ ਰਾਮ ਜੀ! ਅਸੀਂ ਦਿਲ ਵਿੱਚ ਜਾਣਦੇ ਵੀ ਹਾਂ ਕਿ ਸੰਸਾਰ ਦੇ ਪਦਾਰਥ ਬੀਮਾਰੀਆਂ ਪੈਦਾ ਕਰਨ ਵਾਲੇ ਤੇ

ਮਾੜੇ ਤੋਂ ਮਾੜੇ ਹਨ। ੨. ਫੇਰ ਵੀ ਮੇਰਾ ਮਨ ਪਿਛਲੇ ਪਾਪਾਂ (ਦੇ ਸੰਸਕਾਰਾਂ) ਦੀ ਤਾਕਤ ਕਰਕੇ ਬਾਰ-ਬਾਰ ਪਦਾਰਥਾਂ ਵੱਲ ਹੀ ਚਲਦਾ ਹੈ। ੩. ਅਸੀਂ ਆਪਣੇ ਮਨ ਨੂੰ ਮੋੜਦੇ ਹਾਂ ਪਰ ਲਗਨ ਨਾਲ ਇਸ ਮਨ ਨੂੰ (ਐ ਪਰਮੇਸ਼ਰ ! ਤੇਰੇ ਸਿਮਰਨ ਵਿੱਚ) ਜੋੜਦੇ ਨਹੀਂ ਫਿਰ ਵਿਸ਼ਿਆਂ ਵਿੱਚ ਜੁੜ ਜਾਂਦਾ ਹੈ। ੪. ਬਹੁਤੀ ਵਾਰ ਆਪ ਨੂੰ ਨਮਸਕਾਰ ਕਰਦੇ ਹਾਂ ਹੇ ਹਰੀ ! ਸਾਨੂੰ ਅਸੀਸ ਦਿਓ ਕਿ ਤੁਹਾਨੂੰ ਛੱਡ ਕੇ ਮੇਰਾ ਮਨ ਕਿਸੇ ਹੋਰ ਪਾਸੇ ਨਾ ਜਾਵੇ ॥੧੪॥

## ਰੂਆਲ ਛੰਦ ॥

ਤਨ ਰਥ ਮਨ ਰਥਵਾਹੀ ਜਾਨੋ,
ਪ੍ਰਬਲ ਦੁਸਟ ਇੰਦ੍ਰੈ ਹੈਂ ਘੋਰੇ।
ਮਨ ਰਥਵਾਹੀ ਇੰਦ੍ਰਯ ਅਸ੍ਵਨ,
ਸੁਭ ਮਾਰਗ ਮੈ ਬਲ ਕਰਿ ਟੋਰੇ।
ਸੋਭਤ ਦੇਹ ਸਯੰਦਨ ਮਾਹਿ,
ਜੀਵਾਤਮ ਕੋ ਪਰਮਾਤਮ ਜੋਰੇ।
ਅਚੁਤ ਪੂਰਣ ਕਾਮ ਸ੍ਵਾਮਿ ਭਵ,
ਬਿਸ਼ਨੁ ਵਹੀ ਜੋ ਦੁਬਿਧਾ ਛੋਰੇ ॥੧੬॥

**ਪਦ ਅਰਥ :** ਤਨ= ਸਰੀਰ। ਰਥਵਾਹੀ= ਰੱਥ ਚਲਾਉਣ ਵਾਲਾ। ਪ੍ਰਬਲ= ਬਲਵਾਨ। ਘੋਰੇ= ਘੋੜੇ। ਅਸ੍ਵਨ= (ਅਸ੍ਵ ਘੋੜਾ) ਘੋੜੇ। ਸੁਭ ਮਾਰਗ= ਚੰਗੇ ਰਸਤੇ। ਬਲ= ਜ਼ੋਰ ਨਾਲ। ਟੋਰੇ= ਚਲਾਵੇ। ਸੋਭਤ= ਸੋਭਦਾ। ਦੇਹ= ਸਰੀਰ। ਸਯੰਦਨ= ਰੱਥ। ਮਾਹਿ= ਵਿੱਚ। ਜੀਵਾਤਮ= ਜੀਵ-ਆਤਮਾ। ਜੋਰੇ= ਜੋੜੇ, ਲਗਾਵੇ। ਅਚੁਤ= ਅਚਯੁਤ, ਅਗਿੜ, ਨਾਸ ਰਹਿਤ। ਸ੍ਵਾਮਿ= ਮਾਲਕ। ਭਵ= ਸੰਸਾਰ। ਬਿਸ਼ਨੁ= ਪਰਮਾਤਮਾ। ਵਹੀ= ਓਹੀ। ਦੁਬਿਧਾ= ਦ੍ਵੈਸ਼, ਦੁਚਿੱਤੀ। ਛੋਰੇ= ਛੱਡੇ।

**ਅਰਥ :** ੧. ਸਰੀਰ ਇਕ ਰੱਥ ਹੈ ਅਤੇ ਮਨ ਇਸ ਰੱਥ ਨੂੰ ਚਲਾਉਣ ਵਾਲਾ ਹੈ, ਖੋਟੇ ਬਲਵਾਨ ਇੰਦਰੇ ਘੋੜੇ ਹਨ। ੨. ਦਿਲ ਰਥਵਾਹੀ ਹੈ, ਕਰਮ

ਅਤੇ ਗਿਆਨ ਇੰਦਰਿਆਂ ਰੂਪੀ ਘੋੜਿਆਂ ਨੂੰ ਤਾਕਤ ਨਾਲ ਚੰਗੇ ਰਸਤੇ ਵਿੱਚ ਚਲਾਵੇ । ੩. ਸਰੀਰ ਰੂਪ ਰੱਥ ਵਿੱਚ ਅਸਵਾਰ ਜੀਵ-ਆਤਮਾ ਬੈਠਾ ਫੱਬ ਰਿਹਾ ਹੈ, ਇਸ ਨੂੰ ਪਰਮਾਤਮਾ ਦੇ ਧਿਆਨ 'ਚ ਜੋੜਨਾ ਕਰੇ । ੪. ਸੰਸਾਰ ਵਿੱਚ ਉਹ ਨਾਸ ਰਹਿਤ ਹੈ ਓਸੇ ਦੇ ਸਾਰੇ ਕੰਮ ਪੂਰੇ ਹੁੰਦੇ ਹਨ (ਦਿਲੀ ਭਾਵਨਾਵਾਂ ਪੂਰੀਆਂ ਹੁੰਦੀਆਂ ਹਨ) ਜਗਤ ਵਿੱਚ ਓਹੀ ਵਾਹਿਗੁਰੂ ਦਾ ਸਰੂਪ ਹੁੰਦੇ ਹਨ, ਜੋ ਦ੍ਵੈਸ਼ ਨੂੰ (ਦਿਲ 'ਚੋਂ) ਖ਼ਤਮ ਕਰ ਦੇਂਦੇ, ਛੱਡ ਦਿੰਦੇ ਹਨ ॥੧੬॥

**ਪਰ-ਇਸਤਰੀ ਦਾ ਸੰਗ**

## ਕਬਿੱਤੁ ॥

ਪੁੰਨਨ ਕੋ ਆਰੀ ਹੈ, ਕਿ ਪਾਪਨ ਕੀ ਕਜਾਰੀ ਹੈ,<br>
ਕਿ ਕੀਰਤਿ ਕੁਹਾਰੀ ਹੈ, ਕਿ ਧਨ ਕੋ ਕਟਾਰੀ ਹੈ ।<br>
ਸ਼ਾਂਤਿ ਕੋ ਬੁਹਾਰੀ ਹੈ, ਕਿ ਕ੍ਰਾਂਤੀ ਕੋ ਕੁਠਾਰੀ ਹੈ,<br>
ਕ੍ਰਿਤਾਂਤ ਦੂਤੀ ਭਾਰੀ ਹੈ, ਕਿ ਕੁਲ ਕੋ ਅੰਗਾਰੀ ਹੈ ।<br>
ਚਿੰਤਾ ਮਹਿਤਾਰੀ ਹੈ, ਕਿ ਛਲ ਮੈ ਮਦਾਰੀ ਹੈ,<br>
ਕਿ ਰੋਗ ਕੀ ਪਿਟਾਰੀ ਹੈ, ਕਿ ਕਲਹ ਕੀ ਦੁਆਰੀ ਹੈ ।<br>
ਗੁਣ ਕੂਪ ਘਾਰੀ ਹੈ, ਕਿ ਗਤਾਨ ਬਾਟਪਾਰੀ ਹੈ,<br>
ਐਸੀ ਨਾਰੀ ਬਿਭਚਾਰੀ, ਯਾਂ ਤੇ ਰਾਖੈ ਗਿਰਧਾਰੀ ਹੈ ॥੧੭॥

**ਪਦ ਅਰਥ :** ਪੁੰਨਨ= ਪੁੰਨਾਂ । ਕੋ= ਨੂੰ । ਕਜਾਰੀ= ਬਗ਼ੀਚੀ । ਕੀਰਤਿ= ਮਾਨ-ਇੱਜ਼ਤ । ਕੁਹਾਰੀ= ਕੁਲਹਾੜੀ । ਕਟਾਰੀ= ਕਟਾਰ । ਬੁਹਾਰੀ= ਬਹੁਕਰ, ਝਾੜੂ । ਕ੍ਰਾਂਤੀ= ਸੋਭਾ । ਕੁਠਾਰੀ= ਕੁਠਾਲੀ । ਕ੍ਰਿਤਾਂਤ= ਕੀਤਾ ਹੈ ਅੰਤ ਜਿਸ ਨੇ, ਯਮ, ਕਾਲ । ਦੂਤੀ= ਚੁਗਲੀ ਕਰਨ ਵਾਲੀ* । ਕੁਲ= ਖ਼ਾਨਦਾਨ ।

ਅੰਗਾਰੀ= ਅੰਗਿਆਰ, ਅੱਗ ਦੀ ਚਿੰਗਾੜੀ। ਮਹਿਤਾਰੀ= ਮਾਂ। ਮਦਾਰੀ= ਮਦਾਰਨ। ਪਿਟਾਰੀ= ਪਟਾਰੀ, ਬਾਂਸ ਬੈਂਤ ਆਦਿ ਦਾ ਢੱਕਣ ਵਾਲਾ ਡੱਬਾ। ਕਲਹ= ਲੜਾਈ। ਦੁਆਰੀ= ਦਰਵਾਜ਼ਾ। ਕੂਪ= ਖੂਹ। ਘਾਰੀ= ਖੂਹ ਦੀ ਮਣ ਵਿੱਚ ਹੋਇਆ ਸੁਰਾਖ, ਆਸ-ਪਾਸ ਦਾ ਜਲ ਜਦ ਜ਼ੋਰ ਕਰਦਾ ਹੈ ਤਦ ਕਮਜ਼ੋਰ ਚਿਣਾਈ ਨੂੰ ਘਾਰ ਕੇ ਰਸਤਾ ਕਰ ਲੈਂਦਾ ਹੈ। ਬਾਟਪਾਰੀ= ਵਾਟ ਪਾੜਨ ਵਾਲਾ; ਰਾਹ ਵਿੱਚ ਖੋਹਣ ਵਾਲਾ, ਡਾਕੂ। ਬਿਭਚਾਰੀ= ਕੁਕਰਮੀ, ਬੁਰੇ ਚਾਲ-ਚੱਲਣ ਵਾਲੀ। ਯਾਂ ਤੇ= ਇਸ ਕਰਕੇ। ਗਿਰਧਾਰੀ= ਪਰਮਾਤਮਾ।

**ਅਰਥ :** ੧. ਪੁੰਨਾਂ (ਦੇ ਦਰਖ਼ਤਾਂ) ਨੂੰ (ਕੱਟਣ ਲਈ) ਆਰੀ (ਦਾ ਕੰਮ ਕਰਦੀ ਹੈ), ਪਾਪਾਂ (ਦੇ ਪੈਦਾ ਕਰਨ ਲਈ ਇਹ ਬਿਗਾਨੀ ਇਸਤਰੀ) ਬਗ਼ੀਚੀ ਹੈ। ਮਾਣ-ਇੱਜ਼ਤ (ਦੇ ਬੂਟਿਆਂ ਨੂੰ ਤਬਾਹ ਕਰਨ ਲਈ) ਕੁਹਾੜੀ (ਦਾ ਕੰਮ ਕਰਦੀ ਹੈ), ਦੌਲਤ ਦੇ (ਭਰੇ ਥੈਲੇ) ਨੂੰ ਕੱਟਣ ਲਈ ਕਟਾਰ ਸਮਾਨ ਹੈ। ੨. ਸ਼ਾਂਤੀ ਨੂੰ (ਖ਼ਤਮ ਕਰਨ ਲਈ) ਝਾੜੂ (ਦਾ ਕੰਮ ਕਰਦੀ ਹੈ), ਵਡਿਆਈ ਨੂੰ ਢਾਲਣ (ਖ਼ਤਮ ਕਰਨ) ਲਈ ਕੁਠਾਲੀ ਸਮਾਨ ਹੈ, ਯਮਦੂਤ ਨੂੰ ਸੁਨੇਹਾ ਦੇਣ ਵਾਲੀ ਹੈ, ਖ਼ਾਨਦਾਨ (ਰੂਪ ਲੱਕੜਾਂ) ਨੂੰ ਸਾੜਨ ਲਈ ਅੱਗ ਦੀ ਚਿੰਗਿਆੜੀ (ਬਰਾਬਰ) ਹੈ। ੩. (ਬਿਭਚਾਰਨ ਇਸਤਰੀ) ਚਿੰਤਾ (ਰੂਪ ਬੱਚੇ ਦੀ) ਮਾਂ ਹੈ, (ਦਿਲ ਨੂੰ) ਧੋਖਾ ਦੇਣ ਵਿੱਚ ਮਦਾਰਨ ਸਮਾਨ ਹੈ, ਬੀਮਾਰੀਆਂ ਦੀ ਪਟਾਰੀ ਹੈ, ਲੜਾਈ-ਝਗੜੇ ਦਾ ਮੁੱਖ ਦੁਆਰ ਹੈ। ੪. (ਦੈਵੀ) ਗੁਣਾਂ (ਸਤ, ਸੰਤੋਖ, ਧੀਰਜ, ਧਰਮ ਵਿਚਾਰ) ਰੂਪ ਖੂਹ ਨੂੰ ਨਾਸ ਕਰਨ ਲਈ ਘਾਰੀ ਦੇ ਸਮਾਨ ਹੈ (ਪਰ-ਇਸਤਰੀ)। ਗਿਆਨ-ਰੂਪ ਦੌਲਤ ਦੇ ਲੁੱਟਣ ਲਈ ਡਾਕੂ ਦੇ ਬਰਾਬਰ ਹੈ। ਅਜਿਹੀ ਕੁਕਰਮੀ ਔਰਤ ਤੋਂ ਕੇਵਲ ਪਰਮਾਤਮਾ ਹੀ ਬਚਾਅ ਸਕਦਾ ਹੈ ॥੧੭॥

### ਕਹਾਣੀ ਜਿੰਨ-ਭੂਤ ਦੀ

ਇਕ ਸ਼ਾਹੂਕਾਰ ਬਜ਼ਾਰ ਵਿੱਚ ਜਾ ਰਿਹਾ ਸੀ। ਰਸਤੇ ਵਿੱਚ ਕੋਈ ਜਿੰਨ ਵੇਚ ਰਿਹਾ ਸੀ, ਉਸ ਪਾਸੋਂ ਜਿੰਨ ਦੇ ਕੰਮ ਦੀਆਂ ਤਾਰੀਫ਼ਾਂ ਸੁਣ ਕੇ ਸ਼ਾਹੂਕਾਰ ਦਿਲ ਵਿੱਚ ਬੜਾ ਖ਼ੁਸ਼ ਹੋਇਆ ਤੇ ਜਿੰਨ ਵੇਚਣ ਵਾਲੇ ਨੇ ਜਿੰਨ ਦੇ ਚੰਗੇ ਮਾੜੇ ਗੁਣ ਵੀ ਦਸ ਦਿੱਤੇ। ਇਹ ਵੀ ਦੱਸਿਆ ਕਿ ਜਿਸ ਵਕਤ ਇਸ ਨੂੰ ਕੰਮ ਨਾ ਮਿਲਿਆ ਤਾਂ ਇਹ ਇਨਸਾਨ ਨੂੰ ਖ਼ਤਮ ਵੀ ਕਰ ਸਕਦਾ ਹੈ। ਕੰਮ ਦੇ ਲਾਲਚ ਵਿੱਚ ਆਏ ਸ਼ਾਹੂਕਾਰ ਨੇ ਜਿੰਨ ਮੁੱਲ ਲੈਣ ਦਾ ਮਨ ਬਣਾ ਲਿਆ।

ਸ਼ਾਹੂਕਾਰ ਉਹ ਜਿੰਨ ਮੁੱਲ ਲੈ ਕੇ ਘਰ ਆ ਗਿਆ। ਜਿੰਨ ਨੇ ਮਾਲਕ

ਤੋਂ ਕੰਮ ਪੁੱਛਿਆ। ਸ਼ਾਹੂਕਾਰ ਨੇ ਬੜੇ ਮਾਣ ਨਾਲ ਦੂਰ ਦਾ ਕੰਮ ਦੱਸ ਦਿੱਤਾ। ਜਿੰਨ ਬੜੀ ਫੁਰਤੀ ਨਾਲ ਉਹ ਕੰਮ ਕਰਕੇ ਵਾਪਿਸ ਆ ਗਿਆ। ਆਉਂਦੇ ਜਿੰਨ ਨੂੰ ਦੇਖ ਕੇ ਸ਼ਾਹੂਕਾਰ ਨੇ ਨਵਾਂ ਕੰਮ ਦੱਸ ਦਿੱਤਾ। ਉਹ ਕੰਮ ਵੀ ਜਿੰਨ ਕੁਝ ਮਿੰਟਾਂ ਵਿੱਚ ਕਰ ਆਇਆ ਫਿਰ ਨਵਾਂ ਪੁੱਛਿਆ। ਇੰਜ ਸ਼ਾਹੂਕਾਰ ਨਿਤ ਨਵੇਂ ਕੰਮ ਦਸਦਾ ਤੇ ਉਹ ਜਿੰਨ ਮਿੰਟਾਂ-ਸਕਿੰਟਾਂ ਵਿੱਚ ਕਰ ਆਉਂਦਾ। ਅਖ਼ੀਰ ਕੰਮ ਘਟਣੇ ਸ਼ੁਰੂ ਹੋ ਗਏ। ਸ਼ਾਹੂਕਾਰ ਨੂੰ ਕੰਮਾਂ ਦੀ ਘਾਟ ਕਾਰਨ ਅੰਦਰੋਂ ਅੰਦਰ ਚਿੰਤਾ ਲੱਗ ਗਈ, ਚਿਹਰੇ ਦੀ ਰੰਗਤ ਫਿੱਕੀ ਪੈ ਗਈ, ਮੂੰਹ ਮੁਰਝਾ ਗਿਆ, ਸੋਚਾਂ ਦੇ ਸਮੁੰਦਰ ਵਿਚ ਗੋਤੇ ਖਾਣ ਲੱਗਾ। ਸ਼ਾਹੂਕਾਰ ਦੀ ਲੜਕੀ ਆਪਣੇ ਪਿਉ ਦੀ ਤਰਸਯੋਗ ਹਾਲਤ ਦੇਖ ਕੇ ਆਪਣੇ ਪਿਉ ਨੂੰ ਪੁੱਛਦੀ ਹੈ :

"ਪਿਤਾ ਜੀ! ਦਿਨ-ਬ-ਦਿਨ ਤੁਹਾਡੀ ਹਾਲਤ ਵਿਗੜਦੀ ਜਾਂਦੀ ਹੈ ਕੀ ਕਾਰਨ ਹੈ?"

"ਨਹੀਂ, ਮੇਰੀ ਲਾਡਲੀ ਵੈਸੇ ਹੀ, ਕੋਈ ਖ਼ਾਸ ਗੱਲ ਨਹੀਂ ਹੈ।" ਪਿਉ ਨੇ ਉੱਤਰ ਦਿੱਤਾ।

"ਨਹੀਂ, ਪਿਤਾ ਜੀ! ਜ਼ਰੂਰ ਕੋਈ ਗੱਲ ਹੈ, ਜੋ ਤੁਸੀਂ ਮੈਥੋਂ ਲੁਕਾਉਂਦੇ ਹੋ?" ਲੜਕੀ ਨੇ ਕਿਹਾ।

"ਚੰਗਾ ਪੁੱਤ ਸੁਣ, ਮੈਂ ਤੈਨੂੰ ਦੱਸਦਾ ਹਾਂ।" ਸ਼ਾਹੂਕਾਰ ਸਾਰੀ ਕਹਾਣੀ ਦੱਸਦਾ ਹੈ ਕਿ—

"ਮੈਂ ਆਪਣੇ ਵਾਪਾਰ ਵਿੱਚ ਤਰੱਕੀ ਕਰਨ ਵਾਸਤੇ ਬਾਜ਼ਾਰ ਵਿਚੋਂ ਇਕ ਮੁੱਲ ਵਿਕਦਾ ਜਿੰਨ ਲਿਆਂਦਾ ਸੀ, ਇਹ ਸੋਚ ਕੇ ਕਿ ਮੇਰਾ ਕੰਮ ਜ਼ਿਆਦਾ ਹੈ ਤੇ ਇਹ ਮੇਰੇ ਨਾਲ ਹੱਥ ਵਟਾਏਗਾ।"

"ਫੇਰ ਕੀ ਹੋਇਆ, ਪਿਤਾ ਜੀ? ਤੁਸੀਂ ਕੋਈ ਮਾੜਾ ਕੰਮ ਤੇ ਨਹੀਂ ਕੀਤਾ।" ਲੜਕੀ ਨੇ ਕਿਹਾ।

"ਠੀਕ ਹੈ ਮੇਰੀ ਧੀਏ ਮੈਂ ਨਫ਼ੇ ਵਾਸਤੇ ਕੀਤਾ ਸੀ ਨਫ਼ਾ ਵੀ ਮੈਨੂੰ ਬਹੁਤ ਹੋਇਆ, ਮਗਰ ਹੁਣ ਮੈਨੂੰ ਨੁਕਸਾਨ ਹੁੰਦਾ ਜਾਪਦਾ ਹੈ।" ਸ਼ਾਹੂਕਾਰ ਨੇ ਕਿਹਾ।

"ਉਹ ਕੀ ਪਿਤਾ ਜੀ?" ਲੜਕੀ ਨੇ ਕਿਹਾ।

"ਮੇਰੀ ਲਾਡਲੀ! ਹੁਣ ਮੈਨੂੰ ਮੇਰੀ ਮੌਤ ਨੇੜੇ ਦਿਸਦੀ ਹੈ, ਕਿਉਂਕਿ

ਇਕਰਾਰ ਮੁਤਾਬਿਕ ਜਦੋਂ ਕੋਈ ਕੰਮ ਨਾ ਮਿਲਿਆ ਤਾਂ ਉਹ ਜਿੰਨ ਮੈਨੂੰ ਮਾਰ ਦੇਵੇਗਾ ।" ਸ਼ਾਹੂਕਾਰ ਨੇ ਕਿਹਾ ।

"ਪਿਤਾ ਜੀ! ਤੁਹਾਨੂੰ ਸੋਚਣ ਦੀ ਲੋੜ ਹੀ ਨਹੀਂ, ਕੰਮ ਐਨਾ ਹੈ ਕਿ ਮੁੱਕਣ ਦਾ ਨਾਂ ਹੀ ਨਹੀਂ ਲਵੇਗਾ ਤੇ ਜਿੰਨ ਤੋਂ ਤੁਹਾਡੀ ਜਾਨ ਵੀ ਬਚ ਜਾਵੇਗੀ ।" ਲੜਕੀ ਨੇ ਕਿਹਾ ।

"ਪੁੱਤ, ਛੇਤੀ ਦੱਸ, ਮੇਰੀ ਤਾਂ ਜਾਨ ਵਿੱਚ ਜਾਨ ਆ ਗਈ ਹੈ, ਛੇਤੀ ਦੱਸ।" ਸ਼ਾਹੂਕਾਰ ਨੇ ਬੜੀ ਬੇ-ਸਬਰੀ ਨਾਲ ਕਿਹਾ ।

"ਪਿਤਾ ਜੀ, ਤੁਸੀਂ ਆਪਣੇ ਵਿਹੜੇ ਵਿੱਚ ਇਕ ਬਾਂਸ (ਵੰਝ) ਗੱਡ ਦਿਓ, ਜਿਸ ਵੇਲੇ ਕੋਈ ਕੰਮ ਨਾ ਹੋਵੇ, ਜਿੰਨ ਕੰਮ ਪੁੱਛੇ, ਤੁਸੀਂ ਕਹਿਣਾ, ਲੈ ਬਈ! ਐਸੇ ਵੇਲੇ ਤੂੰ ਬਾਂਸ ਉਤੇ ਚੜ੍ਹੀ ਜਾਹ ਤੇ ਉਤਰੀ ਜਾਹ । ਜਿੰਨ ਨੂੰ ਕੰਮ ਮਿਲ ਜਾਵੇਗਾ, ਤੁਹਾਡੀ ਜਾਨ ਦਾ ਖ਼ਤਰਾ ਟਲ ਜਾਵੇਗਾ ।"

ਸ਼ਾਹੂਕਾਰ ਨੂੰ ਆਪਣੀ ਧੀ ਦੀ ਕਹੀ ਗੱਲ ਬੜੀ ਚੰਗੀ ਲੱਗੀ । ਉਸ ਨੇ ਧੀ ਦੇ ਦਿੱਤੇ ਮਸ਼ਵਰੇ ਅਨੁਸਾਰ ਵਿਹੜੇ ਵਿੱਚ ਬਾਂਸ ਗੱਡ ਦਿੱਤਾ । ਜਿੰਨ ਆਇਆ, ਉਸ ਨੇ ਕਿਹਾ, "ਜੀ, ਮੇਰੇ ਮਾਲਕ! ਮੈਨੂੰ ਕੰਮ ਦੱਸੋ ।"

ਸ਼ਾਹੂਕਾਰ ਨੇ ਕਿਹਾ "ਇਸ ਬਾਂਸ 'ਤੇ ਚੜ੍ਹੀ ਜਾਹ ਤੇ ਉਤਰੀ ਜਾਹ ।" ਜਿੰਨ ਨੇ ਕੰਮ ਸ਼ੁਰੂ ਕਰ ਦਿੱਤਾ । ਕੁਝ ਸਮੇਂ ਤੋਂ ਬਾਅਦ ਜਿੰਨ ਆਪ ਹੀ ਹੱਥ ਜੋੜ ਕੇ ਕਹਿਣ ਲੱਗਾ "ਸ਼ਾਹੂਕਾਰ ਜੀ । ਮੈਨੂੰ ਤੁਹਾਡਾ ਸੌਦਾ ਮਨਜ਼ੂਰ ਨਹੀਂ, ਮੈਂ ਜਾ ਰਿਹਾ ਹਾਂ ।" ਇੰਞ ਜਿੰਨ ਸ਼ਾਹੂਕਾਰ ਦਾ ਖਹਿੜਾ ਛੱਡ ਗਿਆ । ਉਹ ਗੱਲ ਕਵੀ ਇਥੇ ਇਨ੍ਹਾਂ ਲਾਈਨਾਂ ਵਿੱਚ ਦੱਸਦੇ ਹਨ :—

## ਕਬਿੱਤੁ ॥

**ਕੌਤਕ ਨਮਿੱਤ ਕਹੂੰ ਜਨ ਜਿੰਨ ਮੋਲ ਲੀਨੋ**
**ਗੁਣਾਗੁਣ ਚੀਨੋ ਖੇਦ ਮੋਦ ਭਯੋ ਜੀ ਨੋ ਹੈ।**
**ਕਹੈ ਕਾਮ ਔਖੋ ਝਟ ਕਰਿ ਹਟ ਦੇਤ ਪੋਖੋ**
**ਭਯੋ ਧੋਖੋ ਭਾਰੀ ਮੰਨ ਸੁਤਾ ਮੰਤ੍ਰ ਲੀਨੋ ਹੈ।**
**ਅਗ੍ਰ ਗਾਡੀ ਦਾਰ ਗੁਰ ਯਾ ਪੈ ਚੜ੍ਹੋਤਰ ਤੂੰ**

**ਕਹਜੋ ਧਨੀ ਮਾਨਜੋ, ਯਾਂ ਤੇ ਭੂਤੁ ਬਲ ਖੀਨੋ ਹੈ।**
**ਕੈ ਸ੍ਵਰੂਪ ਲਾਵੈ ਕੈ ਸ੍ਵਰੂਪ ਗੀਤ ਗਾਵੈ**
**ਐਸੇ ਸੰਤ ਜਨੋ ਨਿਜ ਮਨ ਭੂਤੁ ਬਸਿ ਕੀਨੋ ਹੈ ॥੧੮॥**

**ਪਦ ਅਰਥ :** ਕੌਤਕ= ਖੇਡ, ਤਮਾਸ਼ਾ, ਸ਼ੁਗਲ। ਨਮਿੱਤ= ਵਾਸਤੇ। ਕਹੂੰ ਜਨ= ਕਿਸੇ ਮਨੁੱਖ ਨੇ। ਜਿੰਨ= ਪ੍ਰੇਤ, ਭੂਤ। ਮੋਲ= ਮੁੱਲ। ਲੀਨੋ= ਲਿਆ। ਗੁਣਾਗੁਣ= ਗੁਣ+ਔਗੁਣ, ਚੰਗਿਆਈ ਤੇ ਬੁਰਿਆਈ, ਚੰਗਾ ਤੇ ਮਾੜਾ। ਚੀਨੋ= ਜਾਣ ਕੇ। ਖੇਦ= ਦੁੱਖ। ਮੋਦ= ਖ਼ੁਸ਼ੀ। ਜੀ ਨੋ= ਦਿਲ ਨੂੰ। ਕਹੈ= ਕਹਿੰਦਾ। ਕਾਮ= ਕੰਮ। ਔਖੋ= ਔਖਾ, ਮੁਸ਼ਕਿਲ ਤੋਂ ਮੁਸ਼ਕਿਲ। ਝਟ= ਜਲਦੀ। ਹਟ= ਮੁੜ ਕੇ। ਦੇਤ= ਦਿੰਦਾ ਹੈ। ਪੇਖੇ= ਸ਼ਕਲ ਦਿਖਾਉਂਦਾ ਹੈ। ਧੋਖੋ= ਧੋਖਾ, ਛਲ। ਭਾਰੀ= ਬੜਾ ਵੱਡਾ। ਮੰਨ= ਮੰਨ ਲਿਆ। ਸੁਤਾ= ਲੜਕੀ। ਮੰਤ੍ਰ= ਸਲਾਹ, ਮਸ਼ਵਰਾ। ਲੀਨੋ= ਲਿਆ। ਅਗ੍ਰ= ਅੱਗੇ, ਘਰ ਦੇ ਵਿਹੜੇ ਵਿੱਚ। ਗਾਡੀ= ਗੱਡ ਦਿੱਤੀ। ਦਾਰ= ਲੱਕੜ। ਗੁਰ= ਵੱਡੀ। ਯਾ ਪੈ= ਇਸ ਪਰ। ਚੜ੍ਹੋਤਰ (ਚੜ੍ਹ+ਉਤਰ)= ਚੜ੍ਹ ਤੇ ਉਤਰ। ਰੇ= ਹੇ। ਧਨੀ= ਸ਼ਾਹੂਕਾਰ। ਕਹਜੋ= ਆਖਿਆ। ਮਾਨਜੋ= ਮੰਨ ਲਿਆ। ਯਾਂ ਤੇ= ਇਸ ਤਰ੍ਹਾਂ। ਖੀਨੋ= ਕਮਜ਼ੋਰ। ਬਲ= ਤਾਕਤ, ਜ਼ੋਰ। ਕੈ= ਜਾਂ, ਅਥਵਾ। ਸ੍ਵਰੂਪ= ਆਪਣੇ ਆਪੇ ਵਿੱਚ। ਗਾਵੈ= ਗਾਉਂਦਾ। ਐਸੇ= ਇੰਜ। ਨਿਜ= ਆਪਣਾ। ਮਨ ਭੂਤ= ਮਨ ਰੂਪ ਭੂਤਨਾ। ਕੀਨੋ= ਕੀਤਾ।

**ਅਰਥ :** ਮਨ ਦੇ ਸ਼ੁਗਲ (ਮਨ ਪ੍ਰਚਾਵੇ) ਵਾਸਤੇ ਕਿਸੇ ਮਨੁੱਖ ਨੇ ਪ੍ਰੇਤ ਮੁੱਲ ਲੈ ਲਿਆ, ਗੁਣ ਔਗੁਣ ਜਾਣ ਕੇ, ਗੁਣ (ਚੰਗਿਆਈ) ਸੁਣ ਕੇ ਮਨ ਖ਼ੁਸ਼ ਹੋ ਗਿਆ ਤੇ (ਉਸ ਦੀ) ਬੁਰਾਈ (ਅਵਗੁਣ) ਸੁਣ ਕੇ ਦਿਲ ਵਿੱਚ ਦੁੱਖ ਵੀ ਹੋਇਆ। ਲੇਕਿਨ ਲੰਮੀ ਸੋਚ-ਵਿਚਾਰ ਤੋਂ ਬਾਅਦ। ੨. (ਸ਼ਾਹੂਕਾਰ ਉਸ ਪ੍ਰੇਤ ਨੂੰ) ਔਖੇ ਤੋਂ ਔਖਾ ਕੰਮ ਕਰਨ ਲਈ ਕਹਿੰਦਾ ਹੈ ਪਰ ਉਹ ਜਿੰਨ ਛੇਤੀ ਕੰਮ ਮੁਕਾ ਕੇ ਸਾਹਮਣੇ ਆ ਆਪਣੀ ਸ਼ਕਲ ਦਿਖਾ ਦਿੰਦਾ ਹੈ। (ਸ਼ਾਹੂਕਾਰ ਦਿਲ ਵਿੱਚ ਕਹਿੰਦਾ ਹੈ ਕਿ) ਮੇਰੇ ਨਾਲ ਬੜਾ ਵੱਡਾ ਧੋਖਾ ਹੋ ਗਿਆ ਹੈ (ਫੇਰ ਉਸ ਨੇ ਆਪਣੀ) ਲੜਕੀ ਦਾ ਮਸ਼ਵਰਾ ਮੰਨ ਲਿਆ। ੩. (ਸ਼ਾਹੂਕਾਰ ਨੇ ਆਪਣੀ ਪੁੱਤਰੀ ਦਾ ਕਿਹਾ ਮੰਨ ਕੇ) ਘਰ ਦੇ ਬੂਹੇ ਅੱਗੇ ਭਾਵ ਵਿਹੜੇ ਵਿੱਚ ਵੱਡੀ ਸਾਰੀ ਲੱਕੜ ਗੱਡ ਦਿੱਤੀ ਤੇ ਇੰਜ ਕਿਹਾ ਕਿ ਤੂੰ ਇਸ (ਲੱਕੜ) 'ਤੇ ਚੜ੍ਹੀ ਜਾਹ ਤੇ ਉਤਰੀ ਜਾਹ ਇਉਂ ਭੂਤ (ਪਾਸੋਂ ਜੋ ਖ਼ਤਰਾ ਸੀ ਉਹ ਟਲ

ਗਿਆ ਤੇ ਉਸ ਦੀ) ਤਾਕਤ ਕਮਜ਼ੋਰ ਪੈ ਗਈ। ੪. ਜਾਂ ਤਾਂ ਮਹਾਤਮਾ ਜਨ ਆਪਣੇ ਆਪੇ ਵਿੱਚ (ਧਿਆਨ) ਲਗਾਉਂਦੇ ਹਨ (ਗੁਰਮੁਖਿ ਰਹਿਆ ਸਮਾਈ), ਜਾਂ (ਆਪਣੇ ਆਪੇ ਵਿੱਚ) ਜੁੜ ਕੇ ਕੀਰਤਨ-ਭਗਤੀ ਕਰਨ ਲੱਗ ਪੈਂਦੇ ਹਨ (ਗੁਰਮੁਖਿ ਨਾਦੰ) ਇੰਜ ਆਪਣੇ ਮਨ ਭੂਤਨੇ ਨੂੰ ਵਿਹਲਾ ਨਹੀਂ ਰਹਿਣ ਦੇਂਦੇ। ਕਿਸੇ ਨਾ ਕਿਸੇ ਕੰਮ ਵਿਚ ਜੋੜੀ ਰੱਖਦੇ ਹਨ, ਕਿਸੇ ਵਕਤ ਵੀ ਇਸ ਨੂੰ ਆਜ਼ਾਦ ਨਹੀਂ ਫਿਰਨ ਦੇਂਦੇ ॥੧੮॥

## ਦੋਹਰਾ ॥

**ਰਘੁਪਤਿ ਗਣਪਤਿ ਵਾਕਪਤਿ, ਤਿਨ ਪ੍ਰਤਿ ਨਿਤਪ੍ਰਤਿ ਬੰਦ।**
**ਜਾਹਿੰ ਕ੍ਰਿਪਾ ਪ੍ਰਤਿਬੰਧ ਗਣ, ਪ੍ਰਤਿਹਤ ਭਏ ਕਮੰਦ ॥੧੯॥**

**ਪਦ ਅਰਥ :** ਰਘੁਪਤਿ= ਰਾਘਵਾਂ ਦੀ ਕੁਲ ਦੇ ਪਤੀ, ਰਾਮ ਚੰਦਰ ਜੀ। ਗਣਪਤਿ= ਗਣੇਸ਼। ਵਾਕਪਤਿ= ਸੁਰੱਸਤੀ, ਜੋ ਕਵੀ ਲੋਕਾਂ ਨੇ ਕਵਿਤਾ ਦੀ ਦਾਤੀ ਮੰਨੀ ਹੈ। ਤਿਨ= ਉਨ੍ਹਾਂ। ਪ੍ਰਤਿ= ਤਾਈਂ, ਨੂੰ। ਨਿਤਪ੍ਰਤਿ= ਰੋਜ਼ਾਨਾ। ਬੰਦ= ਨਮਸਕਾਰ। ਜਾਹਿੰ= ਜਿਨ੍ਹਾਂ ਦੀ। ਕ੍ਰਿਪਾ= ਬਖ਼ਸ਼ਿਸ਼ ਨਾਲ। ਪ੍ਰਤਿਬੰਧ= ਰੁਕਾਵਟਾਂ, ਵਿਘਨ। ਭਏ= ਹੋਏ। ਕਮੰਦ= (ਫ਼ਾਰਸੀ) ਫਾਹੀ, ਫਾਂਸੀ, ਖੰਮਦਾਰ ਰੱਸੀ। ਗਣ= ਸਾਰੇ, ਸਮੂਹ। ਪ੍ਰਤਿ= ਨੂੰ। ਹਤ= ਵਿਨਾਸ਼। ਪ੍ਰਤਿਹਤ= ਜਿਨ੍ਹਾਂ ਨੂੰ ਵਿਨਾਸ਼ ਕਰਨ ਵਿੱਚ ਕਾਮਯਾਬ।

**ਅਰਥ :** ੧. ਸ੍ਰੀ ਰਾਮਚੰਦਰ ਜੀ, ਗਣੇਸ਼ ਜੀ, ਸੁਰੱਸਤੀ ਜੀ, ਤਿੰਨਾਂ ਨੂੰ ਮੈਂ ਰੋਜ਼ ਮੱਥਾ ਟੇਕਦਾ ਹਾਂ। ੨. ਜਿਨ੍ਹਾਂ ਦੀ ਬਖ਼ਸ਼ਿਸ਼ ਨਾਲ ਤਮਾਮ ਰੁਕਾਵਟਾਂ ਪਾਉਣ ਵਾਲਿਆਂ ਨੂੰ ਵਿਨਾਸ਼ ਕਰਨ ਵਿੱਚ ਕਾਮਯਾਬ ਹੋਇਆ ਹੈ ॥੧੯॥

ਗ੍ਰੰਥ ਦੇ ਪੜ੍ਹਨ ਦਾ ਫਲ ਦਸਦੇ ਹਨ—

## ਦੋਹਰਾ ॥

**ਸਭਾਜਿੱਤ ਪ੍ਰਤਾਪ ਤੇ, ਸਭਾ ਜਿਤ ਪਰ ਆਪ।**
**ਸਭਾ ਜਿਤ ਕੋ ਢਾਪ ਹੈ, ਸਭਾਜਿਤ ਕੋ ਜਾਪੁ ॥੨੦॥**

**ਪਦ ਅਰਥ :** ਸਭਾਜਿੱਤ= ਸਾਰੁਕਤਾਵਲੀ। ਪ੍ਰਤਾਪ= ਪ੍ਰਭਾਵ। ਤੇ= ਕਰ ਕੇ। ਸਭਾ ਜਿਤ= ਵਿਦਵਾਨਾਂ ਦੀ ਸਭਾ। ਪਰ= ਬੇਗਾਨੀ, ਦੂਜੀਆਂ। ਸਭਾ ਜਿਤ= ਸਾਰੀਆਂ ਸਭਾਵਾਂ, ਵਿਦਵਾਨਾਂ ਦੀਆਂ ਸਟੇਜਾਂ ਨੂੰ ਜਿੱਤ ਕੇ।

ਢਾਪ= ਢਕ ਲੈਂਦਾ ਹੈ। ਸਭਾਜਿਤ= ਸਾਰੁਕਤਾਵਲੀ। ਕੋ= ਦਾ। ਜਾਪ= ਅਭਿਆਸ, ਮੁੜ-ਮੁੜ ਪੜ੍ਹਨਾ।

**ਅਰਥ :** ੧. ਸਾਰੁਕਤਾਵਲੀ ਗ੍ਰੰਥ ਦੇ ਪ੍ਰਭਾਵ ਨਾਲ ਸਾਰੀਆਂ (ਬੇਗਾਨੀਆਂ) ਸਭਾਵਾਂ ਨੂੰ ਇਹ ਮਨੁੱਖ ਜਿੱਤ ਲੈਂਦਾ ਹੈ। ੨. ਵਿਦਵਾਨਾਂ ਦੀ ਸਭਾ ਨੂੰ ਜਿੱਤ ਕੇ ਉਨ੍ਹਾਂ ਉੱਪਰ ਆਪਣਾ ਅਸਰ ਪਾ ਲੈਂਦਾ ਹੈ, ਸਾਰੁਕਤਾਵਲੀ ਗ੍ਰੰਥ ਦਾ ਅਭਿਆਸ ॥੨੦॥

ਗ੍ਰੰਥ (ਸਾਰੁਕਤਾਵਲੀ) ਦੇ ਪੜ੍ਹਨ ਦਾ ਢੰਗ ਦਸਦੇ ਹਨ—

## ਕਬਿੱਤੁ ॥

ਤਨ ਕੋ ਪਵਿੱਤ੍ਰ ਕਰਿ, ਮਨ ਕੋ ਪਵਿੱਤ੍ਰ ਕਰਿ
ਤੀਰਥ ਸਨਾਨ ਕੋ, ਜਹਾਨ ਜਸ ਜਾਨ ਹੈ।
ਮਨ ਕੋ ਵਿਸੁਧ ਕਰਿ, ਜੀਵ ਕੋ ਪ੍ਰਬੁੱਧ ਕਰਿ
ਤੀਰਥੋਂ ਕੇ ਜਸ ਕਾ ਭੀ, ਗ੍ਰੰਥੋਂ ਦ੍ਵਾਰਾ ਗਯਾਨ ਹੈ।
ਤਾਂ ਤੇ ਸਭਾਜਿਤ ਗ੍ਰੰਥ, ਹਰਿਦਯਾਲ ਮੋਖ ਪੰਥ
ਭੇਦੇ ਚਿਤ ਜੜ੍ਹ ਗ੍ਰੰਥ, ਜਾਨੇ ਬੁਧਿਵਾਨ ਹੈ।
ਜੈਸੇ ਊਚ ਨੀਚ ਮੀਚ, ਕਾਸ਼ੀ ਬੀਚ ਲਹੇ ਮੋਖ
ਤੀਨੋ ਦੇਵ ਵਰ ਦੀਨੋਂ, ਸੋਲਾਂ ਤੀਨੋਂ ਮਾਨ ਹੈਂ ॥੨੧॥

**ਪਦ ਅਰਥ :** ਪਵਿੱਤ੍ਰ= ਸ਼ੁੱਧ, ਸਾਫ਼। ਪਵਿੱਤ੍ਰ= ਉੱਜਲ। ਜਹਾਨ= ਸੰਸਾਰ। ਸਨਾਨ= ਇਸ਼ਨਾਨ। ਕੋ= ਨੂੰ। ਜਹਾਨ= ਸੰਸਾਰ। ਜਾਨ ਹੈ= ਜਾਣਦਾ ਹੈ। ਵਿਸੁਧ= ਵਿਸ਼ੇਸ਼ ਕਰ ਕੇ ਸ਼ੁੱਧ। ਪ੍ਰਬੁੱਧ (ਪ੍ਰਬੋਧ)= ਗਿਆਨ। ਜਸ= ਉਪਮਾ, ਵਡਿਆਈ, ਫਲ। ਦ੍ਵਾਰਾ= ਰਾਹੀਂ। ਗਯਾਨ= ਜਾਣਕਾਰੀ। ਤਾਂ ਤੇ= ਇਸ ਵਾਸਤੇ। ਸਭਾਜਿਤ= ਸਾਰੁਕਤਾਵਲੀ। ਗ੍ਰੰਥ= ਪੁਸਤਕ। ਮੋਖ ਪੰਥ= ਮੁਕਤੀ ਦਾ ਰਸਤਾ। ਚਿਤ ਜੜ੍ਹ= ਚੇਤਨ ਤੇ ਜੜ੍ਹ। ਗ੍ਰੰਥ= ਗੰਢ, ਭੇਦ। ਜਾਨੇ= ਜਾਣਦੇ ਹਨ। ਜੈਸੇ= ਜਿਵੇਂ। ਊਚ ਨੀਚ= ਛੋਟਾ ਵੱਡਾ। ਮੀਚ= ਮੌਤ, ਮਰ ਕੇ। ਲਹੇ= ਲੈਂਦਾ। ਮੋਖ= ਮੁਕਤੀ, ਛੁਟਕਾਰਾ। ਤੀਨੋ ਦੇਵ= ਸ਼ਿਵ, ਬ੍ਰਹਮਾ, ਵਿਸ਼ਨੂੰ।

ਦੀਨੋ= ਦਿੱਤਾ । ਮਾਨ ਹੈ= ਮੰਨਦੇ ਹੈਨ ।

**ਅਰਥ :** ੧. ਜਿਵੇਂ ਸਾਰਾ ਸੰਸਾਰ ਜਾਂਣਦਾ ਹੈ ਕਿ ਗੰਗਾ ਆਦਿ ਤੀਰਥਾਂ ਦੇ ਇਸ਼ਨਾਨ ਦਾ ਫਲ ਸਰੀਰ ਨੂੰ ਸਾਫ਼-ਸੁੱਥਰਾ ਰੱਖਦਾ ਹੈ ਤੇ ਮਨ ਨੂੰ ਵਿਕਾਰਾਂ ਦੀ ਮੈਲ ਤੋਂ ਉੱਜਲ ਕਰਦਾ ਹੈ । ਭਾਵ ਜਿਵੇਂ ਤੀਰਥ-ਸ਼ਨਾਨ ਕਰਨ ਨਾਲ ਸਰੀਰ ਤੇ ਮਾਨਸਿਕ ਮੈਲ ਲੱਥ ਜਾਂਦੀ ਹੈ, ਉਵੇਂ ਹੀ ਇਸ ਗ੍ਰੰਥ ਦੇ ਪੜ੍ਹਨ ਨਾਲ ਮਨ ਦੀ ਸ਼ੁੱਧਤਾ ਹਾਸਲ ਹੁੰਦੀ ਹੈ । ੨. (ਇਸ ਗ੍ਰੰਥ ਦਾ ਅਭਿਆਸ) ਮਨ ਨੂੰ ਵਿਸ਼ੇਸ਼ ਕਰ ਕੇ ਸਾਫ਼ ਕਰਨ ਵਾਲਾ ਹੈ ਤੇ ਜੀਵ ਨੂੰ ਪਰਮ ਆਪੇ ਦਾ ਗਿਆਨ ਪ੍ਰਾਪਤ ਕਰਵਾਉਂਦਾ ਹੈ, ਹੋਰ ਦੇਖੋ ਤੀਰਥਾਂ ਦੀ ਵਡਿਆਈ ਦਾ ਵੀ ਗ੍ਰੰਥਾਂ ਦੇ ਪੜ੍ਹਨ ਨਾਲ ਹੀ ਪਤਾ ਲੱਗਦਾ ਹੈ । ੩. ਇਸ ਵਾਸਤੇ ਸਭਾ (ਸਟੇਜ) ਨੂੰ ਜਿੱਤਣ ਵਾਲੀ ਜੋ ਸਾਰੁਕਤਾਵਲੀ ਪੁਸਤਕ ਹੈ, ਕਵੀ ਜੀ ਕਹਿੰਦੇ ਹਨ ਇਹ ਮੁਕਤੀ ਦੀ ਪ੍ਰਾਪਤੀ ਦਾ ਰਸਤਾ ਦਸਦੀ ਹੈ, ਜੀਵ ਤੇ ਈਸ਼ਰ ਦੇ ਮਿਲਾਪ ਦੇ ਭੇਦ ਨੂੰ ਖੋਲ੍ਹਦੀ ਹੈ ਸਾਰੁਕਤਾਵਲੀ, ਇਸ ਗੱਲ ਨੂੰ ਸਾਰੇ ਵਿਦਵਾਨ ਜਾਣਦੇ ਹਨ । ੪. ਜਿਵੇਂ ਕਾਂਸ਼ੀ ਵਿੱਚ ਮਰਨ ਵਾਲਾ ਹਰੇਕ ਛੋਟਾ ਵੱਡਾ (ਉੱਚੀ ਨੀਵੀਂ ਜਾਤਿ ਦਾ) ਮਨੁੱਖ ਮੁਕਤੀ ਹਾਸ਼ਲ ਕਰਦਾ ਹੈ; ਤਿੰਨਾਂ ਮੁੱਖ ਦੇਵਤਿਆਂ ਨੇ ਵਰ ਦਿੱਤਾ ਹੋਇਆ ਹੈ (ਚਾਰ ਵੇਦ, ਛੇ ਸ਼ਾਸਤ੍ਰ, ਚਾਰ ਜੁਗ, ਤਿੰਨ ਕਾਲ, ਦੇਵਤੇ ਮਨੁੱਖ) ਇਹ ਗੱਲ ਉੱਨੀ (੧੯) ਮੰਨਦੇ ਹਨ ॥੨੧॥

ਕਹੇ ਹੋਏ ਨੂੰ ਫੇਰ ਸਪੱਸ਼ਟ ਕਰਦੇ ਹਨ :

### ਦੋਹਰਾ ॥

**ਬੇਦ ਸ਼ਾਸਤ੍ਰ ਜੁਗ ਕਾਲ ਤ੍ਰੈ, ਸੁਰ ਨਰ ਵਾ ਦ੍ਵੈ ਲੋਕ ।**
**ਹੈ ਪ੍ਰਮਾਣ ਉਨੀਸ ਮਹਿ, ਮੁਕਤਿ ਦ੍ਵਾਰ ਸ਼ਿਵ ਓਕ ॥੨੨॥**

**ਪਦ ਅਰਥ :** ਬੇਦ= ਚਾਰ ਵੇਦ (ਸ਼ਾਮ, ਰਿਗ, ਯਜੁਰ, ਅਥਰਵ) । ਸਾਸਤ੍ਰ= ਛੇ ਸ਼ਾਸਤ੍ਰ (ਵਯਾਕਰਨ, ਨਯਾਯ, ਯੋਗ, ਮੀਮਾਂਸਾ, ਸਾਂਖਯ, ਵੇਦਾਂਤ)। ਜੁਗ= ਚਾਰ ਜੁਗ (ਸਤਜੁਗ, ਤ੍ਰੇਤਾ, ਦੁਆਪੁਰ, ਕਲਜੁਗ) । ਕਾਲ= ਤਿੰਨ ਸਮੇਂ (ਭੂਤ, ਭਵਿੱਖ, ਵਰਤਮਾਨ) । ਮੁਕਤਿ= ਮੁਕਤੀ । ਦ੍ਵਾਰ= ਦਰਵਾਜ਼ਾ । ਓਕ= ਘਰ ।

**ਅਰਥ :** ੧. ਚਾਰ ਵੇਦ, ਛੇ ਸ਼ਾਸਤ੍ਰ, ਚਾਰ ਜੁਗ, ਤਿੰਨ ਕਾਲ, ਦੇਵਤੇ, ਮਨੁੱਖ ਜਾਂ ਦੋਵੇਂ ਲੋਕ । ੨. ਇਹਨਾਂ ਉੱਨੀਆਂ ਵਿੱਚ ਸਪੱਸ਼ਟ ਹੈ ਸ਼ਿਵ ਜੀ

ਦੇ ਘਰ (ਕਾਂਸ਼ੀ ਵਿੱਚ) ਮਰਨ ਵਾਲਾ ਮੁਕਤੀ ਪ੍ਰਾਪਤ ਕਰਦਾ ਹੈ ॥੨੨॥

ਕਵੀ ਜੀ ਨਿਮਰਤਾ ਸਹਿਤ ਬੇਨਤੀ ਕਰਦੇ ਹਨ ਕਿ ਐ ਵਿਦਵਾਨ ਪੁਰਸ਼ੋ!

ਸ੍ਵੈਯਾ ॥

ਨਹਿ ਸੁੱਧ ਅਸੁੱਧ ਕੀ ਸੁੱਧ ਪਰੀ,
ਮਮ ਬੁਧਿ ਅਸੁੱਧ ਹੁਤੀ ਅਘ ਧਾਮਾ।
ਹਰਿਦਯਾਲ ਵਿਰੁਧ ਜੁ ਹੈ ਵਰਣਾਰਥ,
ਸੁਧ ਕਰੋ ਤੁਮ ਹੇ ਕਵਿ ਸਯਾਮਾ।
ਨਭ ਨਾਗ ਸਿਧੀ ਸਸਿ ਸੰਬਤ ਸਾਵਣ,
ਮੰਗਲ ਥਿਤ ਛਟੀ ਪੱਖ ਸਯਾਮਾ।
ਚੂਹਣੀ ਪੁਰ ਮਹਿ ਅਰੰਭ ਕਰਯੋ,
ਇਤਿ ਸ੍ਰੀ ਲਵਧਾਮ ਸਭਾਜਿਤ ਨਾਮਾ ॥੨੩॥

ਪਦ ਅਰਥ : ਸੁੱਧ ਅਸੁੱਧ= ਠੀਕ ਤੇ ਗਲਤ, ਚੰਗੀ ਮਾੜੀ। ਸੁੱਧ= ਸੋਝੀ। ਪਰੀ= ਪਈ। ਮਮ= ਮੇਰੀ। ਬੁਧਿ= ਅਕਲ। ਅਸੁੱਧ= ਅਪਵਿੱਤ੍ਰ। ਹੁਤੀ= ਸੀ। ਅਘ= ਪਾਪ। ਧਾਮਾ= ਘਰ। ਵਿਰੁਧ= ਉਲਟ। ਕਵਿ ਸਯਾਮਾ= ਹੇ ਸਿਆਣੇ ਕਵੀ ਜਨੋ! ਵਰਣਾਰਥ= ਅੱਖਰ ਤੇ ਅਰਥ। ਸੁਧ ਕਰੋ= ਠੀਕ ਕਰ ਲਵੋ, ਸੋਧ ਲਵੋ। ਨਭ= ੦ (ਸ਼ੁਨਯ)। ਨਾਗ= ੯ (ਨੌਂ)। ਸਿਧੀ= ੮। ਸਸਿ= ਚੰਦ੍ਰਮਾ-੧। ਭਾਵ ੧੮੯੦ ਬਿਕ੍ਰਮੀ ਸੰਮਤ ਸੀ। ਛਟੀ= ਛੇਵੀਂ। ਪੱਖ ਸਯਾਮਾ= ਅਨ੍ਹੇਰਾ ਪੱਖ। ਅਰੰਭ= ਸ਼ੁਰੂ। ਕਰਯੋ= ਕੀਤਾ। ਇਤਿ= ਸਮਾਪਤੀ। ਲਵ= ਲਹੂ ਨਾਂ ਹੈ ਸ੍ਰੀ ਰਾਮਚੰਦ੍ਰ ਜੀ ਦੇ ਪੁੱਤਰ ਦਾ। ਧਾਮਾ= ਘਰ, ਲਾਹੌਰ ਵਿਚ। ਸਭਾਜਿਤ= ਸਾਰੁਕਤਾਵਲੀ।

ਅਰਥ : ੧. ਕਵਿਤਾ ਦੇ ਠੀਕ ਤੇ ਗਲਤ ਬਾਰੇ ਮੈਨੂੰ ਕੋਈ ਸੋਝੀ ਨਹੀਂ ਹੈ ਸੀ ਮੇਰੀ ਅਕਲ ਵੀ ਸਾਫ਼ ਨਹੀਂ ਸੀ ਜੋ ਚੰਗੇ-ਮਾੜੇ ਨੂੰ ਸਮਝ ਸਕਦੀ, ਉਹ ਤੇ ਖ਼ੁਦ ਪਾਪਾਂ ਨਾਲ ਘੇਰੀ ਹੋਈ ਸੀ, ਮਾਨੋਂ ਪਾਪਾਂ ਦਾ ਘਰ ਬਣੀ ਹੋਈ ਸੀ। ੨. ਕਵੀ ਹਰਦਿਆਲ ਕਹਿੰਦਾ ਐ ਸੂਝਵਾਨ ਵਿਦਵਾਨ ਸੱਜਣੋ! ਅੱਖਰ

ਤੇ ਅਰਥ ਵਿੱਚ ਜਿਥੇ ਕਿਤੇ ਫ਼ਰਕ ਪੈਂਦਾ ਦਿੱਸੇ ਉਸ ਨੂੰ ਠੀਕ (ਸ਼ੁੱਧ) ਕਰ ਲੈਣਾ। ੩. ਬਿਕ੍ਰਮੀ ਸੰਮਤ ੧੮੯੦ (੧੮੩੩ ਈ.), ਸਾਵਣ ਦਾ ਮਹੀਨਾ, ਛੇਵੀਂ ਥਿਤ, ਦਿਨ ਮੰਗਲਵਾਰ, ਹਨੇਰਾ ਪੱਖ ਸੀ। ੪. ਲਾਹੌਰ ਦੇ ਨਜ਼ਦੀਕ ਚੂਹਣੀ ਨਗਰ ਵਿੱਚ (ਇਹ ਗ੍ਰੰਥ ਲਿਖਣਾ) ਸ਼ੁਰੂ ਕੀਤਾ ਸੀ ਤੇ (ਸ੍ਰੀ ਰਾਮ ਚੰਦਰ ਜੀ ਦੇ ਸਪੁੱਤਰ ਲਵ ਦੇ ਵਸਾਏ ਨਗਰ) ਲਾਹੌਰ ਵਿੱਚ ਇਸ ਸਾਰੁਕਤਾਵਲੀ ਨਾਮੇ ਗ੍ਰੰਥ ਨੂੰ ਸੰਪੂਰਨ ਕੀਤਾ ਹੈ ॥੨੩॥

**ਦੋਹਰਾ ॥**

**ਨੌਮ ਸਵੈਯੇ ਸੋਰਠਿਕ, ਤ੍ਰੈ ਕਬਿੱਤ ਲਲਤੇਕ।**
**ਦੋਹੇ ਪਾਂਚ ਨਰਾਜ ਦੁਇ, ਇਕੀ ਛੰਦ ਬਿਬੇਕ ॥੨੪॥**

**ਪਦ ਅਰਥ :** ਨੌਮ= ਨੌਂ। ਸੋਰਠਿਕ= ਇਕ ਸੋਰਠਾ। ਤ੍ਰੈ= ਤਿੰਨ। ਦੋਹੇ= ਦੋਹਰੇ। ਲਲਤੇਕ= (ਲਲਤ+ਏਕ) ਲਲਤ ਛੰਦ ਇਕ। ਬਿਬੇਕ= ਵਿਚਾਰੋ।

**ਅਰਥ :** ੧. ਨੌਂ ਸਵੱਯੇ, ਇਕ ਸੋਰਠਾ, ਤਿੰਨ ਕਬਿੱਤ, ਇਕ ਲਲਤ ਛੰਦ। ੨. ਪੰਜ ਦੋਹਰੇ, ਦੋ ਨਰਾਜ ਛੰਦ ਕੁਲ ੨੧ ਛੰਦ ਵਿਚਾਰੋ ॥੨੩॥

*ਇਤਿ ਸ੍ਰੀ ਸਾਰੁਕਤਾਵਲੀ, ਪੰਦ੍ਰਸ ਮਿਸ੍ਰਤ ਪਾਠ।*
*ਸਭਾਜਿੱਤ ਕੇ ਛੰਦ ਸਭ, ਦੋ ਸੈ ਪਾਂਡਵ ਆਠ ॥੧੫॥*

—ਸਮਾਪਤ—

**ਸਹਾਇਕ ਗ੍ਰੰਥ :**

* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।
* ਵਾਰਾਂ ਭਾਈ ਗੁਰਦਾਸ ਜੀ।
* ਗੁਰ ਪ੍ਰਤਾਪ ਸੂਰਜ ਗ੍ਰੰਥ (ਕ੍ਰਿਤ ਭਾਈ ਸੰਤੋਖ ਸਿੰਘ ਜੀ)।
* ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਜੀ ਨਾਭਾ)।



ਇਸੇ ਕਲਮ ਤੋਂ :

* ਗਿਆਨ ਭੰਡਾਰ (ਨਿਤਨੇਮ ਸਟੀਕ) ਜਿਸ ਵਿਚ ਜਪੁਜੀ ਸਾਹਿਬ, ਜਾਪੁ ਸਾਹਿਬ, ਸੁਧਾ ਸ੍ਵਯੇ, ਚੌਪਈ, ਅਨੰਦ ਸਾਹਿਬ, ਰਹਰਾਸਿ ਤੇ ਕੀਰਤਨ ਸੋਹਿਲਾ ਸਟੀਕ ਅਤੇ 112 ਸਾਖੀਆਂ।
* ਗਿਆਨ ਭੰਡਾਰ (ਸ੍ਰੀ ਜਪੁਜੀ ਸਾਹਿਬ ਸਟੀਕ) ਸਾਖੀਆਂ, ਮਹਾਤਮ ਤੇ ਪ੍ਰਮਾਣਾਂ ਸਮੇਤ।
* ਵਿਵੇਕ ਭੰਡਾਰ (ਰਹਰਾਸਿ ਤੇ ਕੀਰਤਨ ਸੋਹਿਲਾ ਸਟੀਕ ਸਾਖੀਆਂ ਪ੍ਰਮਾਣਾਂ ਸਮੇਤ)।
* ਉਸਤਤਿ ਭੰਡਾਰ (ਜਾਪੁ ਸਾਹਿਬ ਤੇ ਸੁਧਾ ਸ੍ਵਯੇ ਸਟੀਕ)।
* ਸਿਧਾਂਤ ਭੰਡਾਰ (ਸ੍ਰੀ ਸਾਰੁਕਤਾਵਲੀ ਸਟੀਕ)।
* ਵਿਚਾਰ ਭੰਡਾਰ (ਵਿਚਾਰਮਾਲਾ ਸਟੀਕ)।
* ਉਪਦੇਸ਼ ਭੰਡਾਰ (ਭਾਵਰਸਾਮ੍ਰਿਤ ਸਟੀਕ)।
* ਸੁੱਚੇ ਮੋਤੀ (ਭਾਈ ਘਨਈਆ ਜੀ ਤੇ ਹੋਰ ਸੇਵਾ ਪੰਥੀ ਮਹਾਂਪੁਰਸ਼ਾਂ ਦੇ ਸੰਖੇਪ ਤੇ ਭਾਵਪੂਰਨ ਜੀਵਨ)।
* ਗਾਗਰ 'ਚ ਸਾਗਰ (ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਆਏ ਸ਼ਬਦਾਂ ਦੇ ਅਰਥ ਭਾਵ)।
* ਸਾਖੀਆਂ ਭਾਈ ਅੱਡਣ ਸ਼ਾਹ ਜੀ (ਸੰਪਾਦਿਤ)।
* ਸਾਖੀ ਪ੍ਰਮਾਣ (ਦ੍ਰਿਸ਼ਟਾਂਤ ਸਾਗਰ)।
* ਸਾਖੀ ਪ੍ਰਮਾਣ (ਹਿੰਦੀ)।

ਪੁਸਤਕਾਂ ਮਿਲਣ ਦਾ ਪਤਾ :
ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ:
ਗਲੀ ਨੰ: 8, ਬਾਗ ਰਾਮਾਨੰਦ, ਅੰਮ੍ਰਿਤਸਰ। ਫੋਨ : 0183-2545421